# ਗੁਰੀ ਨਿਯਮ ਖ਼ਾਲਸਾ

ਗਿਆਨੀ ਜਸਵੰਤ ਸਿੰਘ ਪ੍ਵਾਨਾ
*ਸਾਬਕਾ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ*



ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ

4

GUNNI NIDHAN KHALSA
*by* GIANI JASWANT SINGH PARWANA



**ਏਸੇ ਕਲਮ ਤੋਂ**

- ਧਰਮ ਕਲਾ
- ਧਰਮ ਦੀ ਚਾਦਰ
- ਧਰਮ ਦੀ ਯਾਤਰਾ
- ਗੁਰਪੁਰਬ ਗਾਥਾਵਾਂ
- ਦੋ ਦੀਵੇ ਇਕ ਜੋਤ
- ਮੈ ਤੁਧੁ ਆਗੈ ਅਰਦਾਸਿ
- ਬਹੀਐ ਪੜਿਆਂ ਪਾਸਿ
- ਬਾਬਾਣੈ ਘਰਿ ਚਾਨਣਿ ਲਹਿਣਾ
- ਅੰਜਨਿ ਮਹਿ ਨਰਿੰਜਨ ਪਾਵੈ
- ਜੀਵਨ ਸੰਤ ਪ੍ਰੇਮ ਸਿੰਘ ਮੁਰਾਲੇ ਵਾਲੇ

ISBN : 81-87476-58-3

ਪਹਿਲੀ ਵਾਰ : 1999, ਦੂਜੀ ਵਾਰ : 2002, ਤੀਜੀ ਵਾਰ : 2007

ਲੇਖਕ : ਗਿਆਨੀ ਜਸਵੰਤ ਸਿੰਘ ਪ੍ਰਵਾਨਾ
722, ਗੁਰੂ ਤੇਗ ਬਹਾਦਰ ਨਗਰ, ਜਲੰਧਰ। ਫੋਨ : 2272746

ਮੁੱਲ : **85** ਰੁਪਏ

ਪ੍ਰਕਾਸ਼ਕ : ਮਹਿਤਾਬ ਸਿੰਘ, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।
Ph : 2280045, 3293190, 2284325
Fax : 0181-2234081
E-mail : contact@newbookcompany.com
Website : www.newbookcompany.com

ਛਾਪਕ : ਸਰਤਾਜ ਪ੍ਰਿੰਟਰਜ਼, ਜੋਸ਼ੀ ਅਸਟੇਟ, ਸੋਢਲ ਰੋਡ, ਜਲੰਧਰ।

ਟਾਈਪ ਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ।

## ਪੁਸਤਕ ਗੁਣੀ ਨਿਧਾਨੁ ਖ਼ਾਲਸਾ ਬਾਰੇ

ਖ਼ਾਲਸੇ ਦੇ ਤਿੰਨ ਸੌ ਸਾਲਾ ਸਿਰਜਨਾ ਦਿਵਸ ਮਨਾਉਣ ਵਾਸਤੇ ਹਰ ਇਕ ਗੁਰਸਿੱਖ ਚਾਹੁੰਦਾ ਹੈ ਕਿ ਸੰਨ 1999 ਦੀ ਵਿਸਾਖੀ ਤਕ ਅੰਮ੍ਰਿਤਧਾਰੀ ਹੋ ਕੇ ਸਤਿਗੁਰੂ ਦੇ ਸਨਮੁਖ ਖੜਾ ਹੋਵੇ ਅਤੇ ਖੰਡੇ ਧਾਰ ਪਾਹੁਲ ਪੀ ਕੇ ਉਸਦਾ ਜਨਮ ਸੁਹੇਲਾ ਹੋ ਜਾਵੇ।

ਅਨੰਦਪੁਰ ਸਾਹਿਬ ਨੂੰ ਹਰ ਪੱਖੋਂ ਸੁੰਦਰ ਵੇਖਣ ਲਈ ਸਿੱਖ ਪੰਥ ਜਤਨਸ਼ੀਲ ਹੈ। ਸੰਗਤਾਂ ਵੱਲੋਂ ਅੰਮ੍ਰਿਤ ਪਾਨ ਕਰਨ ਲਈ ਅਨੰਦਪੁਰ ਲਈ ਮਾਰਚ ਅਤੇ ਥਾਂ-ਥਾਂ ਪ੍ਰੇਰਣਾ ਦੇਣ ਲਈ ਦੀਵਾਨ ਸਜ ਰਹੇ ਹਨ। ਇਹ ਸਾਰੇ ਜਤਨ ਸ਼ਲਾਘਾ ਯੋਗ ਹਨ। ਸਤਿਗੁਰੂ ਸਿੱਖ ਪੰਥ ਨੂੰ ਸੇਵਾ ਦੀ ਸਮਰੱਥਾ ਬਖਸ਼ੇ। ਗੁਰਮਤ ਦੇ ਲੇਖਕਾਂ ਨੇ ਇਸ ਸਬੰਧ ਵਿੱਚ ਲੇਖ ਲਿਖੇ ਹਨ। ਕਿਤਾਬਾਂ ਲਿਖੀਆਂ ਹਨ। ਦਾਸ ਨੂੰ ਪਾਤਸ਼ਾਹ ਨੇ ਪ੍ਰੇਰਣਾ ਦਿੱਤੀ ਕਿ ਇਸ ਮਹਾਨ ਉਪਰਾਲੇ ਵਿੱਚ ਮੈਂ ਵੀ ਕੋਈ ਲਿਖਤੀ ਸੇਵਾ ਕਰਾਂ। ਪਹਿਲੀਆਂ ਕਿਤਾਬਾਂ ਜੋ ਗਿਣਤੀ ਵਿੱਚ ਸੱਤ ਹਨ, ਨਿਊ ਬੁੱਕ ਕੰਪਨੀ ਨੇ ਬੜੀ ਲਗਨ ਨਾਲ ਛਾਪੀਆਂ ਹਨ। ਸੰਗਤਾਂ ਨੇ ਉਨ੍ਹਾਂ ਕਿਤਾਬਾਂ ਸਦਕਾ ਦਾਸ ਦੀ ਬੜੀ ਹੌਸਲਾ ਅਫ਼ਜਾਈ ਕੀਤੀ ਹੈ। ਖਾਸ ਕਰਕੇ ਨੌਜਵਾਨ ਪ੍ਰਚਾਰਕਾਂ ਨੇ ਜਦੋਂ ਮੈਨੂੰ ਵਾਰ-ਵਾਰ ਕਿਹਾ ਕਿ ਤੁਹਾਡੀਆਂ ਲਿਖਤਾਂ ਨੇ ਸਾਨੂੰ ਬੜੀ ਸੇਧ ਤੇ ਹੌਸਲਾ ਦਿੱਤਾ ਹੈ। ਇਸ ਗੱਲ ਨਾਲ ਲਿਖਣ ਲਈ ਮੇਰਾ ਵੀ ਹੌਸਲਾ ਬੁਲੰਦ ਹੋਇਆ ਹੈ।

ਸਿੱਖ ਪੰਥ ਵਿੱਚ ਬੜੇ-ਬੜੇ ਮਹਾਨ ਵਿਦਵਾਨ ਬੁੱਧੀ ਜੀਵੀ ਹਨ। ਚੰਗੇ ਵਿਦਿਆ ਮਾਰਤੰਡ ਗਿਆਨੀ ਹਨ। ਮੇਰੀ ਕੋਈ ਹਸਤੀ ਨਹੀਂ ਕਿ ਮੈਂ ਕਿਸੇ ਤਰ੍ਹਾਂ ਦਾ ਦਾਅਵਾ ਕਰਾਂ।

ਇਹ ਨਿਮਾਣਾ ਜਿਹਾ ਜਤਨ ਹੈ ਜੇ ਸਿੱਖ ਪੰਥ ਪਹਿਲਾਂ ਵਾਂਗ, ਇਸ ਪੁਸਤਕ ਗੁਣੀ ਨਿਧਾਨੁ ਖ਼ਾਲਸਾ ਨੂੰ ਵੀ ਪ੍ਰਵਾਨ ਕਰੇ ਤਾਂ ਮੈਂ ਆਪਣੇ ਧੰਨ ਭਾਗ ਸਮਝਾਂਗਾ।

ਇਹ ਪੁਸਤਕ ਤਿੰਨ ਸੌ ਸਾਲਾ ਖ਼ਾਲਸਾ ਪੰਥ ਦੇ ਸਿਰਜਨਾ ਦਿਵਸ ਨੂੰ ਸਮਰਪਤ ਹੈ। ਖ਼ਾਲਸਾ ਤਾਂ ਸਰਬ ਗੁਣ ਸਪੰਨ ਹੈ। ਮੈਂ ਕੁਝ ਗੁਣਾਂ ਦੀ ਵਿਆਖਿਆ ਲਿਖੀ ਹੈ। ਉਮੀਦ ਹੈ ਕਿ ਪੰਥ ਪ੍ਰਵਾਨ ਕਰੇਗਾ ਤੇ ਹਮੇਸ਼ਾ ਵਾਂਗ ਭੁੱਲਾਂ ਖਿਮਾਂ ਕਰੇਗਾ।

—ਦਾਸ

*ਜਸਵੰਤ ਸਿੰਘ ਪਰਵਾਨਾ*

8

# ਤਤਕਰਾ

# ਗੁਣੀ ਨਿਧਾਨੁ ਖਾਲਸਾ

**੧**

ਗੁਰਬਾਣੀ ਵਿਚ ਅਵਗੁਣਾਂ ਨੂੰ ਬੰਧਨ ਤੇ ਜ਼ੰਜੀਰ ਕਿਹਾ ਹੈ ਅਤੇ ਇਨ੍ਹਾਂ ਬੰਧਨਾਂ ਨੂੰ ਕੱਟਣ ਵਾਸਤੇ ਗੁਣ ਹੀ ਸਭ ਤੋਂ ਵੱਡਾ ਸਾਧਨ ਹਨ। ਗੁਣਾਂ ਤੋਂ ਬਿਨਾਂ ਅਵਗਣਾਂ ਦੇ ਜ਼ੰਜੀਰ ਨਹੀਂ ਕੱਟੇ ਜਾ ਸਕਦੇ ਅਤੇ ਅਵਗੁਣੀਆਰੇ ਬੰਦੇ ਨੂੰ ਕੋਈ ਵੀ ਚੰਗਾ ਨਹੀਂ ਕਹਿੰਦਾ, ਅਵਗੁਣ ਬੁਰੇ[1] ਹਨ। ਇਸ ਲਈ ਅਵਗੁਣੀਆਰਾ ਮਨੁੱਖ ਬੁਰਾ ਹੈ। ਇਕੱਲਾ ਗੁਣ ਅਵਗੁਣ ਕੋਈ ਆਪਣੀ ਹੋਂਦ ਤੇ ਹਸਤੀ ਨਹੀਂ ਰੱਖਦਾ।[2] ਜਿਸ ਵਕਤ ਗੁਣ ਜਾਂ ਅਵਗੁਣ ਮਨੁੱਖ ਹਸਤੀ ਵਿਚ ਵਰਤਦਾ ਹੈ ਤਾਂ ਇਸ ਦੀ ਹੋਂਦ ਹਸਤੀ ਮਨੁੱਖਤਾ ਤੇ ਬੁਰਾ ਜਾਂ ਭਲਾ ਅਸਰ ਪਾਉਂਦੀ ਹੈ ਅਤੇ ਮਨੁੱਖਤਾ ਨੂੰ ਸੁਖ ਜਾਂ ਦੁੱਖ ਪ੍ਰਦਾਨ ਕਰਦੀ ਹੈ। ਇਸ ਲਈ ਮਨੁੱਖ ਨੂੰ ਭਲਾ ਜਾਂ ਬੁਰਾ ਕਿਹਾ ਹੈ ਜਾਂ ਉਨ੍ਹਾਂ ਗੁਣਾਂ ਅਵਗੁਣਾਂ ਨੂੰ, ਜੋ ਮਨੁੱਖ ਵਿਚ ਵਰਤ ਰਹੇ ਹਨ।

ਸਾਰਕੁਤਾਵਲੀ[3] ਦਾ ਕਰਤਾ ਕਹਿੰਦਾ ਹੈ ਕਿ ਗੁਣ ਤੇ ਅਵਗੁਣ ਹਰ ਇਕ ਜੀਵ ਵਿਚ ਹਨ। ਇਨ੍ਹਾਂ ਤੋਂ ਬਿਨਾਂ ਕੋਈ ਜੀਵਨ ਹੀ ਵੇਖੋ ਇਕ ਬੂਟੇ ਨੂੰ ਸੋਹਣੀ ਸੁਗੰਧੀ ਦੇਣ ਵਾਲੇ ਫੁੱਲ ਹਨ ਤਾਂ ਨਾਲ ਹੀ ਕੰਡੇ ਵੀ ਹਨ।

ਗੁਣ ਅਵਗੁਣ ਜੇ ਫੁੱਲ ਤੇ ਕੰਡਿਆਂ ਵਾਂਗੂ ਹਨ ਤਾਂ ਫਿਰ ਜੇ ਜੀਵਨ ਜੁਗਤ

---

1. *ਕਬੀਰ ਰਸ ਕੋ ਗਾਂਡੋ ਚੂਸੀਐ ਗੁਨ ਕਉ ਮਰੀਐ ਰੋਇ॥*
*ਅਵਗੁਨੀਆਰੇ ਮਾਨਸੈ ਭਲੋ ਨ ਕਹਿ ਹੈ ਕੋਇ॥ ੭੨॥*
—ਪੰਨਾ ੧੩੬੯, ਸਲੋਕ ਕਬੀਰ

2. ਨਾਨਕ ਅਉਗਣ ਜੇਤੜੇ ਤੇਤੇ ਗਲੀ ਜ਼ੰਜੀਰ।
ਜੇ ਗੁਨ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥
—ਸੋਰਠਿ ਮ: ੧, ਪੰਨਾ ੫੯੫

3. ਹੈ ਗੁਣ ਅਵਗੁਣ ਸਭ ਬਿਖੈ, ਇਨ ਬਿਨ ਜੰਤ ਨਾ ਕੋਇ।
ਮ੍ਰਿਦ ਸੁਗੰਧ ਸੁੰਦਰ ਕਮਲ ਪਰ ਕੰਟਕ ਭੀ ਹੋਇ।
—ਸਾਰਕੁਤਾਵਲੀ

ਹੱਥ ਵਿਚ ਆ ਜਾਵੇ, ਜਿਸ ਨੂੰ ਅਸੀਂ ਗੁਰਮਤਿ ਕਹਿੰਦੇ ਹਾਂ ਤਾਂ ਕੀ ਕੰਡੇ ਫੁੱਲਾਂ ਦੇ ਪਹਿਰੇਦਾਰ ਨਹੀਂ ਬਣ ਜਾਂਦੇ। ਪਹਿਰੇਦਾਰ ਕੰਡਾ ਬਣਦਾ ਹੈ ਕਿਸੇ ਚੋਰ ਵਾਸਤੇ। ਘਰ ਵਾਲੇ ਵਾਸਤੇ ਤਾਂ ਕੋਈ ਪਹਿਰੇਦਾਰ ਕੰਡਾ ਨਹੀਂ ਬਣਦਾ। ਜਿਨ੍ਹਾਂ ਫੁਲੇਰਿਆਂ ਨੂੰ ਫੁੱਲ ਚੁਣਨੇ ਆਉਂਦੇ ਹਨ ਉਨ੍ਹਾਂ ਨੂੰ ਨਾ ਕੰਡਿਆਂ ਦਾ ਕੋਈ ਡਰ ਹੈ ਨਾ ਹੀ ਕੰਡੇ ਚੁਭਦੇ ਹਨ। ਉਨ੍ਹਾਂ ਦੀ ਦ੍ਰਿਸ਼ਟੀ ਫੁੱਲਾਂ ਤੇ ਹੈ ਅਤੇ ਬੜੀ ਅਡੋਲਤਾ ਨਾਲ ਉਹ ਕੰਡਿਆਂ ਦੇ ਵਿਚੋਂ ਫੁੱਲ ਚੁਣ ਲੈਂਦੇ ਹਨ। ਜਿਵੇਂ ਕਿ ਬਹਿਰਾਮ ਗੋਰ ਨੇ ਚੋਹਾਂ ਸ਼ੇਰਾਂ ਦੇ ਵਿਚੋਂ ਜੋ ਕਿ ਤਖ਼ਤਪੋਸ਼ ਦੇ ਚੋਹਾਂ ਪਾਸਿਆਂ ਤੇ ਬੱਝੇ ਸਨ ਅਡੋਲ ਹੀ ਤਾਜ ਚੁੱਕ ਲਿਆ ਸੀ। ਸ਼ਰਤ ਹੀ ਇਹ ਸੀ ਕਿ ਤੂੰ ਰਾਜਾ ਤਾਂ ਬਣੇਗਾ ਜੇ ਇਨ੍ਹਾਂ ਸ਼ੇਰਾਂ ਵਿਚੋਂ ਤਾਜ ਚੁੱਕ ਲਵੇਂ।[1] ਉਸ ਨੇ ਨਿਰਭੈ ਹੋ ਕੇ ਸ਼ੇਰਾਂ ਵਿਚੋਂ ਨੇਜ਼ੇ ਨਾਲ ਤਾਜ ਚੁੱਕ ਲਿਆ ਸੀ। ਏਸੇ ਤਰ੍ਹਾਂ ਗੁਰ ਜੋਤਿ ਜੁਗਤਿ ਦੇ ਧਾਰਨੀ ਅਵਗੁਣਾਂ ਦੇ ਵਿਚੋਂ ਹੀ ਗੁਣਾਂ ਦੇ ਫੁੱਲ ਚੁਗ ਲੈਂਦੇ ਹਨ ਅਤੇ ਆਪਣੇ ਆਪ ਨੂੰ ਅਵਗੁਣਾਂ ਦਾ ਕੋਈ ਦਾਗ਼ ਨਹੀਂ ਲੱਗਣ ਦਿੰਦੇ।

ਜਿਸ ਮਨੁੱਖ ਨੇ ਸਤਿਗੁਰੂ ਦੀ ਦੱਸੀ ਇਹ ਜੁਗਤ ਅਪਣਾ ਲਈ ਗੁਰੂ ਦੀ ਜੋਤਿ ਨਾਲ ਸੰਸਾਰ ਨੂੰ ਵੇਖਿਆ ਪਰਖਿਆ ਪੜਚੋਲਿਆ। ਗੁਰੂ ਪੂਰਾ ਸੀ ਦੀਖਿਆ ਸਿੱਖਿਆ ਪੂਰੀ ਸੀ ਜੀਵਨ ਪਾਰਖੂ ਬਣ ਗਿਆ। ਖੋਟੇ ਖਰੇ ਦੀ ਪਹਿਚਾਣ ਹੋ ਗਈ, ਕੱਚ ਤੇ ਕੰਚਨ ਦਾ ਪਤਾ ਲੱਗ ਗਿਆ।

ਵਿਵੇਕ ਬੁੱਧ ਹੋ ਗਈ, ਜੀਵਨ ਵਿਚੋਂ ਖੋਟ ਮੁੱਕ ਗਿਆ। ਵਿਵੇਕ ਨਾਲ ਮਨੁੱਖ ਪਾਰਖੂ ਬਣਦਾ ਹੈ। ਆਪ ਨੂੰ ਪਤਾ ਹੈ ਕਿ ਹੀਰਿਆਂ ਦੇ ਪਾਰਖੂ ਜੌਹਰੀਆਂ ਦੀਆਂ ਤਜੋਰੀਆਂ ਵਿਚ ਖੋਟੇ ਹੀਰੇ ਨਹੀਂ ਹੁੰਦੇ ਖਰੇ ਹੀ ਹੁੰਦੇ ਹਨ। ਜਿਹੜਾ ਵਿਵੇਕੀ ਹੋ ਗਿਆ ਉਸ ਦੇ ਜੀਵਨ ਵਿਚ ਖੋਟ ਨਹੀਂ ਹੁੰਦਾ ਉਹ ਖਾਲਸਾ ਹੋ ਜਾਂਦਾ ਹੈ।

ਜੀਵਨ ਭਰ ਕੋਈ ਖੋਟੇ ਹੀਰੇ ਇਕੱਠੇ ਕਰਦਾ ਰਹੇ ਪਰ ਜਦੋਂ ਪਤਾ ਲੱਗ ਜਾਵੇ ਕਿ ਬਾਜ਼ਾਰ ਵਿਚ ਇਨ੍ਹਾਂ ਦਾ ਮੁੱਲ ਦੋ ਕੌਡੀਆਂ ਵੀ ਨਹੀਂ ਤਾਂ ਕੀ ਮਨੁੱਖ ਉਹਨਾਂ ਖੋਟੇ ਹੀਰਿਆਂ ਨੂੰ ਸਾਂਭ ਕੇ ਰੱਖੇਗਾ, ਨਹੀਂ ਸਗੋਂ ਇਕੋ ਵਾਰ ਸੁੱਟ ਦੇਵੇਗਾ। ਅਗੋਂ ਲਈ ਸੁਚੇਤ ਹੋਵੇਗਾ ਪਿਛੇ 'ਤੇ ਪਛਤਾਏਗਾ ਕਿ ਐਵੇਂ ਸਮਾਂ ਹੀ ਬਰਬਾਦ ਕੀਤਾ ਹੈ। ਸਤਿਗੁਰੂ ਦਾ ਸਿੱਖ ਜਦੋਂ ਖਾਲਸਾ ਬਣਦਾ ਹੈ ਜੀਵਨ ਦਾ ਖੋਟ ਸੁਟਦਾ ਹੈ ਤਾਂ ਬੀਤੀ ਤੇ ਪਛਤਾਵਾ ਹੁੰਦਾ ਹੈ। ਪਰ ਫੌਰਨ ਹੀ ਜਦੋਂ ਸੱਚ ਨਾਲ ਸਾਂਝ ਬਣਦੀ ਹੈ ਤਾਂ ਮਨ ਚੜ੍ਹਦੀ ਕਲਾ ਵਿਚ ਚਲਾ ਜਾਂਦਾ ਹੈ। ਖਾਲਸਾ ਉਹੀ ਹੈ ਜਿਸ ਦੇ ਹੱਥ ਪਹਿਲਾਂ ਖੋਟੇ ਹੀਰਿਆਂ ਤੋਂ ਖਾਲੀ ਹੋ ਗਏ। ਉਹਦੇ ਹੱਥਾਂ

---

1. ਸ਼ਾਹਨਾਮਾ ਫਿਰਦੋਸੀ

ਵਿਚ ਸਦਾ ਥਿਰ ਰਹਿਣ ਵਾਲਾ ਸੱਚਾ ਅੰਮ੍ਰਿਤ ਆ ਗਿਆ। ਖਾਲਸੇ ਦਾ ਅਰਥ ਹੈ ਕਿ ਉਹ ਜ਼ਮੀਨ ਜਿਸਦਾ ਸਿੱਧਾ ਸੰਬੰਧ ਬਾਦਸ਼ਾਹ ਨਾਲ ਹੈ ਕਿਸੇ ਜਾਗੀਰਦਾਰ ਨਾਲ ਨਹੀਂ। ਭਾਵ ਇਹ ਕਿ ਸਿਰਫ਼ ਮਸੰਦ ਪਰੰਪਰਾ ਖ਼ਤਮ ਕਰਨ ਲਈ ਸਤਿਗੁਰਾਂ ਨੇ ਖਾਲਸਾ ਸਾਜਿਆ ਕਿ ਮਸੰਦਾਂ ਰਾਹੀਂ ਨਹੀਂ ਸਗੋਂ ਸਿੱਧੀ ਭੇਟ ਸਤਿਗੁਰਾਂ ਤੱਕ ਪੁੱਜ ਜਾਏ, ਸਿਆਣੇ ਵਿਦਵਾਨਾਂ ਨੂੰ ਇਹ ਅਰਥ ਪ੍ਰਵਾਨ ਨਹੀਂ।

ਫਿਰ ਇਹੀ ਚੰਗਾ ਹੈ ਕਿ ਖਾਲਸੇ ਦੇ ਅਰਥ ਕਰੀਏ ਜਿਸ ਦੇ ਰਸਤੇ ਵਿਚ ਹੋਰ ਕੋਈ ਨਹੀਂ ਉਸ ਦਾ ਸਿੱਧਾ ਸੰਬੰਧ ਪ੍ਰਮਾਤਮਾ ਨਾਲ ਹੈ। ਇਸੇ ਲਈ ਦਸ਼ਮੇਸ਼ ਪਿਤਾ ਨੇ ਖਾਲਸੇ ਵਿਚ ਬੈਠ ਕੇ ਆਪਣੇ ਆਪ ਨੂੰ ਵੀ ਖਾਲਸਾ ਅਖਵਾਇਆ। ਖਾਲਸੇ ਦਾ ਦੂਜਾ ਅਰਥ ਕੀਤਾ ਜਾਂਦਾ ਹੈ ਪਵਿੱਤਰ ਨਿਰਮਲ ਖਾਲਸਾ ਮੈਲ ਬਿਨਾਂ ਅਰਥ ਦੋ ਨਹੀਂ ਇਕੋ ਹੈ ਜਿਸ ਦਾ ਸਿੱਧਾ ਪ੍ਰਮਾਤਮਾ ਨਾਲ ਸੰਬੰਧ ਹੈ ਉਹੀ ਖਾਲਸਾ ਹੈ। ਉਸ ਤੋਂ ਪਹਿਲੇ ਕਿਤੇ ਅਟਕ ਜਾਣਾ ਹੀ ਭਰਮ ਹੈ ਮੈਲ ਜੋ ਮਨੁੱਖ ਨੂੰ ਖਾਲਸਾ ਨਹੀਂ ਰਹਿਣ ਦਿੰਦੀ।

*ਖਾਲਸਾ ਖਾਸ ਕਹਾਵੈ ਸੋਈ॥ ਜਾਕੈ ਹਿਰਦੈ ਭਰਮ ਨ ਹੋਈ॥*
*ਭਰਮ ਭੇਖ ਤੇ ਰਹੈ ਨਿਆਰਾ। ਸੋ ਖਾਲਸਾ ਸਤਿਗੁਰੂ ਹਮਾਰਾ॥੧॥*

ਇਸ ਤੋਂ ਸਿੱਧ ਹੋ ਗਿਆ ਕਿ ਖਾਲਸਾ ਕੋਈ ਨਿਰਾ ਸ਼ਬਦ ਹੀ ਨਹੀਂ, ਸਿਰਫ਼ ਅੱਖਰਾਂ ਤੋਂ ਬਣਿਆ ਹੋਇਆ ਨਾਮ ਹੀ ਨਹੀਂ ਜੋ ਸਿਰਫ਼ ਲਿਖਣ ਅਤੇ ਪੜ੍ਹਨ ਤੱਕ ਹੀ ਸੀਮਤ ਰਹਿ ਜਾਏ। ਖਾਲਸਾ ਤਾਂ ਗੁਰੂ ਵਲੋਂ ਮਿਲਿਆ ਇਕ ਪ੍ਰਮਾਣ ਪੱਤਰ ਹੈ ਜੋ ਸਤਿਗੁਰਾਂ ਨੇ ਪਰਖ ਵਿਚ ਪੂਰੇ ਉਤਰੇ ਸਿੱਖ ਨੂੰ ਦਿੱਤਾ ਸੀ। ਜਿਵੇਂ ਕਿ ਸੋਨੇ ਨੂੰ ਅਗਨੀ ਵਿਚੋਂ ਗੁਜ਼ਰ ਜਾਣ ਬਾਅਦ ਇਕ ਸੁਨਿਆਰਾ ਕਹਿ ਦਿੰਦਾ ਹੈ ਕਿ ਇਹ ਸੋਨਾ ਖਾਲਸ ਹੈ, ਇਸ ਵਿਚ ਕੋਈ ਮੈਲ ਨਹੀਂ। ਇਸੇ ਤਰ੍ਹਾਂ ਸਤਿਗੁਰੂ ਦੀ ਘਾਲ ਕਮਾਈ ਰਜ਼ਾ ਦੀ ਅਗਨੀ ਵਿਚੋਂ ਗੁਜ਼ਰੇ ਹੋਏ ਸਿੱਖਾਂ ਨੂੰ ਸਤਿਗੁਰਾਂ ਨੇ ਖਾਲਸਾ ਸ਼ਬਦ ਪ੍ਰਵਾਨਗੀ ਦਾ ਨੀਸਾਨ ਦਿੱਤਾ ਸੀ। ਸਾਨੂੰ ਯਾਦ ਹੈ ਕਿ ਕਾਗਜ਼ ਤੇ ਪ੍ਰਿੰਟ ਹੋਈ ਡਿਗਰੀ ਕੋਈ ਅਹਿਮੀਅਤ ਨਹੀਂ ਰੱਖਦੀ ਜੇ ਉਹ ਨਕਲੀ ਹੋਵੇ ਬਲਕਿ ਉਸ ਦੇ ਮਗਰ ਇਕ ਪਾਪ ਤੇ ਡਰ ਹੁੰਦਾ ਹੈ ਅਤੇ ਸਦਾ ਲਈ ਇਕ ਖ਼ਤਰੇ ਦੀ ਘੰਟੀ ਸਿਰ ਤੇ ਵੱਜਦੀ ਰਹਿੰਦੀ ਹੈ ਕਿ ਪਤਾ ਨਹੀਂ ਕਦੋਂ ਇਸ ਝੂਠ ਦਾ ਪਾਜ ਖੁਲ੍ਹ ਜਾਏ।

ਸੱਚੀ ਡਿਗਰੀ ਇਕ ਕਾਗ਼ਜ਼ ਤੇ ਅੱਖਰ ਹੀ ਨਹੀਂ ਉਸਦੇ ਮਗਰ ਵਿਦਿਆਰਥੀ ਦੀ ਘਾਲਣਾ ਅਤੇ ਡਿਗਰੀ ਦੇਣ ਵਾਲੇ ਦੀ ਸੱਤਾ ਹੁੰਦੀ ਹੈ। ਪਰ ਅੱਜ ਕੋਈ ਨਕਲੀ ਡਿਗਰੀ ਆਪਣੇ ਨਾਲ ਖਾਲਸਾ, ਸ਼ਬਦ ਜੋੜ ਕੇ ਦਾਅਵਾ ਕਰੇ ਕਿ ਮੈਂ ਪਵਿੱਤਰ ਹਾਂ ਤੇ ਮੇਰਾ ਸਿੱਧਾ ਸੰਬੰਧ ਰੱਬ ਨਾਲ ਹੈ ਤੇ ਅਸਲੀਅਤ ਇਹ ਹੋਵੇ ਕਿ ਉਹ ਜਿਧਰੋਂ ਗੁਜ਼ਰੇ ਉਸਦੀਆਂ ਪੈੜਾਂ ਤੇ ਏਨਾ ਗੰਦ ਖਿੱਲਰ

ਜਾਏ ਕਿ ਜਿਹੜਾ ਸਦੀਆਂ ਤੱਕ ਨਾ ਧੁੱਝਿਆ ਜਾਏ ਤਾਂ ਇਸ ਵਿਚ ਪੂਰੇ ਗੁਰੂ ਦਾ ਤਾਂ ਕੋਈ ਦੋਸ਼ ਨਹੀਂ[1] । ਦੋਸ਼ ਤਾਂ ਇਸ ਦਾ ਹੈ ਜਿਹੜਾ ਨਕਲੀ ਪ੍ਰਮਾਣ ਪੱਤਰ ਤਾਂ ਲਈ ਫਿਰਦਾ ਹੈ[2] ਪਰ ਗੁਰੂ ਦੀ ਘਾਲਣਾ ਰੂਪ ਅਗਨੀ ਵਿਚੋਂ ਗੁਜ਼ਰਿਆ ਹੀ ਨਹੀਂ। ਅੱਜ ਖਾਲਸੇ ਦੇ ਤਿੰਨ ਸੌ ਸਾਲਾ ਸਿਰਜਨਾ ਦਿਵਸ ਤੇ ਸਭ ਤੋਂ ਜ਼ਿਆਦਾ ਵਿਚਾਰਨ ਵਾਲੀ ਇਹੀ ਗੱਲ ਹੈ ਕਿ ਕੀ ਸਾਰੇ ਸਿੱਖਾਂ ਕੋਲ ਸਤਿਗੁਰੂ ਦੀ ਪ੍ਰਵਾਨਗੀ ਦਾ ਨੀਸਾਨ, ਪ੍ਰਮਾਣ ਪੱਤਰ ਹੈ। ਕਿੰਨਿਆਂ ਕੋਲ ਹੈਨ, ਕਿੰਨਿਆਂ ਕੋਲ ਨਹੀਂ ਅਤੇ ਜਿੰਨਿਆਂ ਕੋਲ ਹੈਨ ਉਹਨਾਂ ਵਿਚੋਂ ਅਸਲੀ ਕਿੰਨੇ ਹਨ ਅਤੇ ਨਕਲੀ ਕਿੰਨੇ ਹਨ।

ਕਵੀ ਸੈਨਾਪਤਿ ਅਨੁਸਾਰ ਜੋ ਬਾਅਦ ਵਿਚ ਅੰਮ੍ਰਿਤਪਾਨ ਕਰਕੇ ਸੈਨਾ ਸਿੰਘ ਬਣੇ ਸਨ, ਸ੍ਰੀ ਗੁਰ ਸੋਭਾ ਵਿਚ ਲਿਖਿਆ ਹੈ ਕਿ ਸਿੰਘਾਂ ਨੇ ਸਤਿਗੁਰਾਂ ਨੂੰ ਪੁਛਿਆ ਕਿ ਤੁਸੀਂ ਆਪਣਾ ਸਰੂਪ ਕਿਸ ਨੂੰ ਬਖ਼ਸ਼ਿਆ ਹੈ।

ਚੌਪਈ–

*ਏਕ ਦਿਵਸ ਕਾਰਨ ਤੇ ਆਗੇ॥ ਮਿਲਿ ਕੈ ਸਿੰਘ ਪੂਛਨੈ ਲਾਗੇ॥*
*ਕਵਨ ਰੂਪ ਆਪਨ ਪ੍ਰਭ ਕੀਨੋ॥ ਤਿਨ ਕੋ ਜਵਾਬ ਭਾਂਤਿ ਇਹ ਦੀਨੋ॥*
*ਖਾਲਸ ਹੀ ਸੋ ਹੈ ਮਮ ਕਾਮਾ॥ ਬਖਸ ਕੀਯੋ ਖਾਲਸ ਕੋ ਜਾਮਾ॥*
*ਖਾਲਸ ਮੇਰੋ ਰੂਪ ਹੈ ਹੋਂ ਖਾਲਸ ਕੇ ਪਾਸ॥*
*ਆਦਿ ਅੰਤ ਹੀ ਹੋਤ ਹੈ ਖਾਲਸ ਹੀ ਮਹਿ ਬਾਸ॥*

ਫਿਰ ਖਾਲਸਾ ਕੌਣ ਹੈ ਸਤਿਗੁਰਾਂ ਨੇ ਪਹਿਲਾਂ ਬਾਹਰ ਦੀ ਬਜਾਇ ਅੰਦਰਲੀ ਯੋਗਤਾ ਦੀ ਮਾਨਸਿਕ ਅਵਸਥਾ ਤੇ ਉਸਦੇ ਬਿਬੇਕ ਦੀ ਗੱਲ ਕੀਤੀ ਹੈ।

ਲੋਟਨ ਛੰਦ–

*ਖਾਲਸਾ ਖਾਸ ਕਹਾਵੈ ਸੋਈ। ਜਾ ਕੈ ਹਿਰਦੈ ਭਰਮੁ ਨਾ ਹੋਈ॥*
*ਭਰਮ ਭੇਖ ਤੇ ਰਹੈ ਨਿਆਰਾ ਸੋ ਖਾਲਸ ਸਤਿਗੁਰੂ ਹਮਾਰਾ॥*
*ਸਤਿਗੁਰੂ ਹਮਾਰਾ, ਅਪਰ ਅਪਾਰਾ, ਸਬਦ ਬਿਚਾਰਾ ਅਜਰ ਜਰੀ॥*
*ਹਿਰਦੇ ਧਰਿ ਧਿਆਨੀ, ਉਚਰੀ ਬਾਨੀ, ਪਦ ਨਿਰਬਾਨੀ, ਅਪਰ ਪਰੀ॥*
*ਗਤਿ ਮਿਤਿ ਅਪਾਰੰ, ਬਹੁ ਬਿਸਥਾਰੰ, ਵਾਰ ਨਾ ਪਾਰੰ, ਕਿਆ ਕਥਨੰ॥*
*ਤਵ ਜੋਤਿ ਪ੍ਰਕਾਸੀ, ਸਰਬ ਨਿਵਾਸੀ, ਸਰਬ ਉਦਾਸੀ ਤਵ ਸਰਣੰ॥*

–ਸ੍ਰੀ ਗੁਰ ਸੋਭਾ

---

1. ਤਕਦੀਰ ਕੀ ਘੜੀਓਂ ਨੇ ਵੋਹ ਵਕਤ ਭੀ ਦੇਖਾ ਹੈ
ਲਮਹੋ ਨੇ ਖ਼ਤਾ ਕੀ ਸਦੀਓਂ ਨੇ ਸਜ਼ਾ ਪਾਈ।
2. ਕਬੀਰ ਸਾਚਾ ਸਤਿਗੁਰ ਕਿਆ ਕਰੇ ਜਉ ਸਿਖਾ ਮਹਿ ਚੂਕ। (ਪੰਨਾ ੧੩੭੨)

ਜਿਵੇਂ ਸਤਿਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ ਮੈਂ ਮੜੀ ਜਾਂ ਕਬਰ ਵਿਚ ਨਹੀਂ, ਮੈਂ ਤਾਂ ਗੁਰੂ ਅੰਗਦ ਦੇਵ ਦੇ ਹਿਰਦੇ ਵਿਚ ਹਾਂ। ਗੁਰੂ ਇਕ ਗੁਰ ਹੈ ਜੋਤਿ ਜੁਗਤਿ ਹੈ। ਗੁਰਜੋਤਿ ਜੁਗਤਿ ਦਾ ਵਾਸਾ ਸਿੱਖ ਦੇ ਹਿਰਦੇ ਵਿਚ ਹੀ ਹੋ ਸਕਦਾ ਹੈ। ਅੱਖਰਾਂ ਵਿਚ ਲਿਖੀ ਹੋਈ ਜੋਤਿ ਜੁਗਤਿ ਜਿਸ ਵੇਲੇ ਸਿੱਖ ਹਿਰਦੇ ਵਿਚ ਵੱਸ ਕੇ ਵਿਚਾਰ ਬਣਦੀ ਹੈ ਫਿਰ ਬਚਨ ਤੇ ਕਰਮ ਬਣਦੀ ਹੈ। ਵੀਚਾਰ ਸਿਮਰਨ ਬਣਦਾ ਹੈ, ਕਰਣੀ ਸੇਵਾ ਬਣਦੀ ਹੈ ਤਾਂ ਇਹ ਜੋਤਿ ਜੁਗਤਿ ਐਸਾ ਰੰਗ ਵਿਖਾਉਂਦੀ ਹੈ ਕਿ ਵੇਖ ਕੇ ਜਗਤ ਹੈਰਾਨ ਹੋ ਜਾਂਦਾ ਹੈ। ਫਿਰ ਇਸ ਗੁਰ ਜੋਤਿ ਦਾ ਅਸਲ ਟਿਕਾਣਾ ਤਾਂ ਸਿੱਖ ਦਾ ਹਿਰਦਾ ਹੀ ਹੈ। ਕੋਈ ਸਿੱਖ ਇਸ ਭਰਮ ਵਿਚ ਨਾ ਪੈ ਜਾਵੇ ਕਿ ਮੈਂ ਗੁਰਬਾਣੀ ਨੂੰ ਸੁੰਦਰ ਰੁਮਾਲਾਂ ਵਿਚ ਲਪੇਟ ਕੇ ਤਾਂ ਰਖਿਆ ਹੈ ਪਰ ਹਿਰਦੇ ਵਿਚ ਨਹੀਂ ਵਸਣ ਦਿੱਤਾ ਤਾਂ ਵੀ ਮੈਂ ਸਿੱਖ ਹਾਂ, ਨਹੀਂ ਉਹ ਬਿਲਕੁਲ ਸਿੱਖ ਨਹੀਂ। ਜਿਸ ਸਿੱਖ ਵਿਚ ਸਤਿਗੁਰੂ ਕਹਿੰਦੇ ਹਨ ਮੇਰਾ ਵਾਸਾ ਹੈ ਉਸ ਸਿੱਖ ਦਾ ਹਿਰਦਾ ਘਰ ਕੈਸਾ ਸੁੰਦਰ ਹੈ ਉਸ ਘਰ ਵਿਚ ਭਰਮ ਨਹੀਂ ਕੋਈ ਭੇਖ ਦਾ ਅਰਥ ਹੈ ਵਿਖਾਵਾ, ਜੋ ਨਹੀਂ ਹੈ ਉਹ ਬਣ ਕੇ ਵਿਖਾਉਣਾ ਇਹ ਭੇਖ ਹੈ। ਕਿੰਨਾ ਮੰਦਭਾਗਾ ਹੋਵੇਗਾ ਉਹ ਮਨੁੱਖ ਜੋ ਕਿ ਸਾਰੀ ਉਮਰ ਇਸ ਲਈ ਗੁਆ ਬੈਠਾ ਕਿ ਜੋ ਉਹ ਨਹੀਂ ਸੀ ਉਹ ਹੋਣ ਦਾ ਯਤਨ ਕਰਦਾ ਰਿਹਾ ਅਤੇ ਜੋ ਹੋ ਸਕਦਾ ਸੀ ਉਹ ਹੋਇਆ ਨਹੀਂ।

ਇਕ ਮਹਾਤਮਾ ਨੇ ਭੇਖੀ ਚੇਲਿਆਂ ਨੂੰ ਜੋ ਧਰਮੀ ਤਾਂ ਨਹੀਂ ਸਨ ਪਰ ਧਰਮੀ ਹੋਣ ਦਾ ਦਾਅਵਾ ਕਰਦੇ ਸਨ ਗੁਰੂ ਦੀ ਸਿੱਖਿਆ ਧਾਰਨ ਨਹੀਂ ਸਨ ਕਰਦੇ ਪਰ ਗੁਰੂ ਦਾ ਭੇਖ ਧਾਰਨ ਕੀਤਾ ਸੀ। ਭੇਖ ਤੇ ਇੰਨਾ ਜ਼ੋਰ ਸੀ ਕਿ ਇਨ੍ਹਾਂ ਦੇ ਭੇਖ ਅੱਗੇ ਗੁਰੂ ਦਾ ਭੇਖ ਵੀ ਫਿੱਕਾ ਪੈਂਦਾ ਸੀ। ਗੁਰੂ ਇਸ ਕਮਜ਼ੋਰੀ ਨੂੰ ਸਮਝਦਾ ਸੀ।

ਇਨ੍ਹਾਂ ਭੇਖੀਆਂ ਨੂੰ ਸਮਝਾਉਣ ਲਈ ਮੁਰਸ਼ਦ ਨੇ ਇਕ ਦਿਨ ਐਸਾ ਕੀਤਾ ਕਿ ਇਕ ਗਧਾ ਲਿਆ ਅਤੇ ਗਧੇ ਨੂੰ ਗੰਗਾ ਵਿਚ ਲੈ ਗਏ ਮਲ ਮਲ ਕੇ ਨੁਹਾ ਰਹੇ ਸਨ। ਲੱਭਦੇ-ਲੱਭਦੇ ਚੇਲੇ ਇਧਰ ਆ ਗਏ। ਚੇਲਿਆਂ ਕਿਹਾ ਮਹਾਂਪੁਰਖੋ ਇਹ ਕੀ ਕਰ ਰਹੇ ਹੋ। ਮਹਾਤਮਾ ਨੇ ਕਿਹਾ ਕਿ ਗੰਗਾ ਦਾ ਇਸ਼ਨਾਨ ਕਰਵਾ ਕੇ ਗਧੇ ਦੀ ਗਾਂ ਬਣਾ ਰਿਹਾ ਹਾਂ। ਚੇਲਿਆਂ ਨੇ ਕਿਹਾ ਕਿ ਗਧੇ ਤੋਂ ਗਾਂ ਤਾਂ ਕਦੇ ਨਹੀਂ ਬਣੇਗੀ। ਮੁਰਸ਼ਦ ਨੇ ਕਿਹਾ ਕਿ ਮੈਂ ਇਸ ਦਾ ਨਾਂ ਹੀ, ਗਾਂ ਰੱਖ ਦਿਆਂਗਾ ਬਲਕਿ ਕਾਮਧੇਨ ਗਾਂ। ਚੇਲਿਆਂ ਕਿਹਾ ਤਾਂ ਵੀ ਇਹ ਗਧਾ ਹੀ ਰਹੇਗਾ ਮੁਰਸ਼ਦ ਨੇ ਕਿਹਾ ਕਿ ਮੈਂ ਇਸ ਦੇ ਸਰੀਰ ਤੇ ਮੱਥੇ ਤੇ ਤਿਲਕ ਲਾ ਕੇ ਸਾਰੇ ਰਾਮ ਰਾਮ ਲਿਖ ਦਿਆਂਗਾ ਇਸ ਦੇ ਮੱਥੇ ਤੇ ਗਾਂ ਲਿਖ ਦਿਆਂਗਾ।

ਚੇਲਿਆਂ ਕਿਹਾ ਤਾਂ ਵੀ ਇਹ ਗਧਾ ਹੀ ਰਹੇਗਾ। ਮੁਰਸ਼ਦ ਨੇ ਕਿਹਾ ਕਿ ਮੈਂ ਇਸ ਦੇ ਉਤੇ ਗਊ ਦੀ ਖੱਲ੍ਹ ਮੜ੍ਹ ਦਿਆਂਗਾ, ਚੇਲਿਆਂ ਕਿਹਾ ਇਹ ਤਾਂ ਵੀ ਗਧਾ ਹੀ ਰਹੇਗਾ। ਮੁਰਸ਼ਦ ਨੇ ਕਿਹਾ ਫਿਰ ਮੂਰਖੋ ਗਧਿਉ ਤੁਸੀਂ ਭੇਖ ਨਾਲ ਸੱਚੇ ਸੰਤ ਕਿਵੇਂ ਬਣ ਜਾਉਗੇ। ਜ਼ਰਾ ਵੇਖੋ ਤੁਸੀਂ ਕੀ ਕਰ ਰਹੇ ਹੋ।

ਦਸ਼ਮੇਸ਼ ਪਿਤਾ ਦਾ ਕਥਨ ਹੈ :–

*ਭੇਖ ਦਿਖਾਯੋ ਜਗਤ ਕੋ, ਲੋਗਨ ਕੋ ਬਸਿ ਕੀਨ।*
*ਅੰਤ ਕਾਲ ਕਾਤੀ ਕਟਿਯੋ, ਬਾਸ ਨਰਕ ਮਹਿ ਲੀਨ।*
*ਭੇਖੀ ਪ੍ਰਭੂ ਨਾ ਪਾਈਐ ਵਿਣ ਸਚੀ ਸਿਖੰ।*
*ਆਖ ਮੀਚ ਕੋਉ ਡਿੰਭ ਦਿਖਾਵੈ। ਆਧਰ ਕੀ ਪਦਵੀ ਤਹ ਪਾਵੈ।*
*ਆਖ ਮੀਚ ਮਗ ਸੂਝ ਨਾ ਜਾਈ। ਤਾਹਿ ਅਨੰਤ ਮਿਲੈ ਕਿਮਭਾਈ।*

ਗੁਰੂ ਗੋਬਿੰਦ ਸਿੰਘ ਜੀ ਗੰਦ ਮੰਦ ਖਾਣ ਵਾਲੇ ਨੂੰ ਸੂਰ ਬਿਭੂਤੀ ਲਗਾਉਣ ਵਾਲੇ ਨੂੰ ਹਾਥੀ ਤੇ ਗਧਾ, ਮਸਾਣਾਂ ਵਿਚ ਵਸਣ ਵਾਲੇ ਨੂੰ ਬਿਜੂ, ਮਠ ਵਿਚ ਬੈਠਣ ਵਾਲੇ ਨੂੰ ਉੱਲੂ, ਜੰਗਲ ਵਿਚ ਫਿਰਨ ਵਾਲੇ ਨੂੰ ਮ੍ਰਿਗ, ਮੋਨਧਾਰੀ ਨੂੰ ਰੁੱਖ, ਜਤੀ ਨੂੰ **ਹੀਜੜਾ** ਨੰਗੇ ਪੈਰ ਫਿਰਨ ਵਾਲੇ ਨੂੰ ਬਾਂਦਰ ਨਾਲ ਤੁਲਨਾ ਦਿੰਦੇ ਹਨ। ਕਾਮੀ ਬੰਦਾ ਜੋ ਇਸਤਰੀ ਨੂੰ ਜੀਵਨ ਸਾਥੀ ਨਹੀਂ ਸਗੋਂ ਇਕ ਵਿਕਾਰ ਦੀ ਤਰ੍ਹਾਂ ਵਰਤਦਾ ਹੈ ਅਤੇ ਉਸਦਾ ਗੁਲਾਮ ਹੋ ਜਾਂਦਾ ਹੈ, ਮਹਾਨ ਕਾਮੀ ਤੇ ਕ੍ਰੋਧੀ ਹੈ। ਐਸਾ ਕਮਜ਼ੋਰ ਬੰਦਾ ਕਿਵੇਂ ਤਰ ਸਕਦਾ ਹੈ?

*ਖੂਕ ਮਲਹਾਰੀ ਗਜ ਗਦਹਾ ਬਿਭੂਤਧਾਰੀ,*
*ਗਿਦੂਆ ਮਸਾਨ ਬਾਸ, ਕਰਿਓਈ ਕਰਤ ਹੈ।*
*ਘੁਘੂ ਮਠਬਾਸੀ ਲਗੇ ਡੋਲਤ ਉਦਾਸੀ ਮ੍ਰਿਗ,*
*ਤਰਵਰ ਸਦੀਵ ਮੋਨ ਸਾਧੇਈ ਮਰਤ ਹੈ।*
*ਬਿੰਦ ਕੇ ਸਧਯਾ ਤਾਹਿ ਹੀਜ ਕੀ ਬਡਯਾ ਦੇਤ,*
*ਬੰਦਰਾ ਸਦੀਵ ਪਾਇ ਨਾਗੇ ਹੀ ਫਿਰਤ ਹੈ।*
*ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ,*
ਏਕ ਗਿਆਨ ਕੇ ਬਿਹੀਨ *ਛੀਨ ਕੈਸੇ ਕੈ ਤਰਤ ਹੈ।*

—ਤ੍ਵ ਪ੍ਰਸਾਦਿ ਕਬਿਤ (ਦਸਮ ਗ੍ਰੰਥ)

ਗਧੇ ਉਤੇ ਸ਼ੇਰ ਦੀ ਖੱਲ ਪਾ ਕੇ ਉਨ੍ਹਾਂ ਪ੍ਰਤੱਖ ਵਿਖਾ ਦਿੱਤਾ ਸੀ ਕਿ ਗਧਾ ਗਧਾ ਹੀ ਰਿਹਾ ਸੀ। ਭਰਮ ਟੁੱਟ ਗਿਆ ਤੇ ਗਧਾ ਆਖ਼ਿਰ ਘੁਮਿਆਰ ਦੇ ਘਰ ਪੁੱਜ ਹੀ ਗਿਆ ਅਤੇ ਉਸ ਉੱਤੇ ਫਿਰ ਭਾਰ ਲੱਦਿਆ ਗਿਆ।

ਵੱਡੇ ਤੋਂ ਵੱਡਾ ਪਾਪੀ ਤਾਂ ਤਰ ਸਕਦਾ ਹੈ ਜੇ ਉਸ ਦੀ ਨੀਅਤ ਤਰ ਜਾਣ ਦੀ ਹੋਵੇ। ਜੀਵਨ ਵਿਚ ਕਿੰਨੇ ਕੁ ਪਾਪ ਹੋਣਗੇ ਜਦੋਂ ਕੋਈ ਸਮਰੱਥ ਗੁਰੂ ਦੀ

ਸ਼ਰਨ ਵਿਚ ਖੋਟ ਮੁਕਾਉਣ ਵਾਸਤੇ ਆ ਜਾਂਦਾ ਹੈ ਤਾਂ ਉਸ ਦਾ ਖੋਟ ਮੁਕ ਹੀ ਜਾਂਦਾ ਹੈ ਪਰ ਜਿਸ ਨੂੰ ਖੋਟ ਮੁਕਾਉਣ ਦੀ ਥਾਂ ਖੋਟ ਲੁਕਾਉਣ ਦੀ ਆਦਤ ਬਣ ਜਾਏ ਐਸਾ ਬੰਦਾ ਤਾਂ ਗੁਰੂ ਦੇ ਪਾਸ ਬੈਠ ਕੇ ਵੀ ਨਰਕਾਂ ਦਾ ਰਸਤਾ ਬਣਾ ਲਵੇਗਾ, ਐਸੇ ਬੰਦੇ ਦੇ ਤਰਨ ਦੀ ਕੋਈ ਆਸ ਨਹੀਂ।

ਇਹੀ ਕਾਰਨ ਹੈ ਕਿ ਵੱਡੇ ਤੋਂ ਵੱਡੇ ਪਾਪੀਆਂ ਨੇ ਸਤਿਗੁਰਾਂ ਦਾ ਇਕ ਬਚਨ ਹੀ ਸੁਣਿਆ ਤਾਂ ਉਨ੍ਹਾਂ ਦੇ ਜੀਵਨ ਵਿਚ ਕ੍ਰਾਂਤੀ ਹੋ ਗਈ ਸੀ। ਉਨ੍ਹਾਂ ਵਿਚ ਕੌਡੇ ਰਾਕਸ਼, ਸੱਜਣ ਠੱਗ ਦਾ ਨਾਂ ਵੰਨਗੀ ਮਾਤਰ ਹੈ। ਅਸਲ ਵਿਚ ਇਹ ਬੰਦੇ ਨੀਯਤਨ ਬਦਲਣਾ ਚਾਹੁੰਦੇ ਸਨ ਪਰ ਮਾਰਗ ਨਹੀਂ ਸੀ ਮਿਲ ਰਿਹਾ। ਮਾਰਗ ਮਿਲ ਗਿਆ ਇਹ ਫੌਰਨ ਸਿੱਧੇ ਰਾਹੇ ਪੈ ਗਏ ਅਤੇ ਸਾਰੇ ਪਾਪ ਧੋਤੇ ਗਏ। ਪਰ ਅਖੌਤੀ ਧਰਮੀ ਤੇ ਭੇਖੀ ਪਾਖੰਡੀ ਸਾਧੂਆਂ ਲਈ ਸਤਿਗੁਰੂ ਨੂੰ ਬੜੀਆਂ ਲੰਬੇਰੀਆਂ ਬਾਣੀਆਂ ਉਚਾਰਨ ਕਰਨੀਆਂ ਪਈਆਂ ਪਰ ਉਨ੍ਹਾਂ ਪੱਥਰਾਂ ਉਤੇ ਕੋਈ ਅਸਰ ਨਹੀਂ ਹੋਇਆ। ਉਹ ਸੋਚਦੇ ਸਨ ਕਿ ਜੇ ਭੇਖ ਨਾਲ ਹੀ ਕੰਮ ਚੱਲ ਰਿਹਾ ਹੈ ਤਾਂ ਮਨ ਪਵਿੱਤਰ ਕਰਨ ਲਈ ਖਾਲਸ ਹੋਣ ਲਈ ਕੌਣ ਘਾਲਣਾ ਘਾਲੇ।

ਕਬੀਰ ਸਾਹਿਬ ਜੀ ਨੇ ਖਾਲਸਾ ਪਦ ਨੂੰ ਅੰਤਮ ਪਦਵੀ ਕਿਹਾ ਹੈ। ਕਹਿੰਦੇ ਹਨ ਅਸੀਂ ਪ੍ਰਮਾਤਮਾ ਦੀ ਪ੍ਰੇਮ ਭਗਤੀ ਨੂੰ ਜਾਣਿਆ ਹੈ ਸਾਡੇ ਜੀਵਨ ਦੀ ਮੈਲ ਮੁਕ ਗਈ ਹੈ, ਸਾਡੇ ਮਨ ਦਾ ਖੋਟ ਮੁਕ ਗਿਆ ਹੈ, ਅਸੀਂ ਖਾਲਸੇ ਹੋ ਗਏ ਹਾਂ।[1]

ਪਰ ਐਸਾ ਖਾਲਸਾ ਕਿਵੇਂ ਬਣਦਾ ਹੈ। ਕਬੀਰ ਸਾਹਿਬ ਦੇ ਕਥਨ ਅਨੁਸਾਰ ਨਿਰਮਲ ਉਹੀ ਮਨੁੱਖ ਹੈ ਜੋ ਪ੍ਰਮਾਤਮਾ ਦੇ ਪਵਿੱਤਰ ਗੁਣਾਂ ਨੂੰ ਗਾਉਂਦਾ ਹੈ। ਉਹ ਮੇਰਾ ਭਰਾ ਹੈ ਉਹ ਮੇਰੇ ਮਨ ਵਿਚ ਪਿਆਰਾ ਲੱਗਦਾ ਹੈ। ਕਬੀਰ ਸਾਹਿਬ ਰੱਬ ਦੇ ਗੁਣ ਗਾ ਕੇ ਖਾਲਸ[2] ਹੋ ਗਏ ਹਨ। ਉਹ ਹੁਣ ਇਕ ਮਾਂ ਦੀ ਕੁੱਖੋਂ ਜਾਇ ਨੂੰ ਹੀ ਭਰਾ ਨਹੀਂ ਸਮਝਦੇ ਬਲਕਿ ਜੋ ਪ੍ਰਮਾਤਮਾ ਦੇ ਗੁਣਾਂ ਨੂੰ ਗਾ ਕੇ ਪਵਿੱਤਰ ਹੋ ਚੁੱਕਾ ਹੈ 'ਉਸ ਸਤਸੰਗੀ' ਨੂੰ ਪਿਆਰ ਕਰਦੇ ਹਨ ਅਤੇ ਭਾਈ ਕਹਿੰਦੇ ਹਨ।

---

1. ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ॥
   ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ।
   —ਸੋਰਠਿ ਕਬੀਰ ਜੀ, ਪੰਨਾ ੬੫੪
2. ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ॥
   ਸੋ ਭਾਈ ਮੇਰੈ ਮਨਿ ਭਾਵੈ॥ —ਗਉੜੀ ਕਬੀਰ ਜੀ, ਪੰਨਾ ੩੨੮

ਦਸ਼ਮੇਸ਼ ਉਸ ਸਿੱਖ ਨੂੰ ਆਪਣਾ ਆਪਾ, ਆਪਣਾ ਸਰੂਪ ਹੀ ਨਹੀਂ ਬਲਕਿ ਉਸ ਨੂੰ ਰੱਬ ਦਾ ਸਰੂਪ ਪੂਜਨੀਕ ਇਸ਼ਟ ਸਤਿਕਾਰ ਦਾ ਥਾਂ ਕਹਿੰਦੇ ਹਨ, ਆਪਣਾ ਸਹਾਰਾ ਕਹਿੰਦੇ ਹਨ। ਇਹ ਕਿਸੇ ਐਸੇ ਭੇਖਧਾਰੀ ਬੰਦੇ ਲਈ ਬਚਨ ਨਹੀਂ ਜਿਸਨੇ ਬਾਹਰੋਂ ਗੁਰੂ ਵਾਲਾ ਭੇਖ ਬਣਾਇਆ ਹੋਵੇ। ਭੇਖ ਬਾਰੇ ਤਾਂ ਅਸੀਂ ਉਨ੍ਹਾਂ ਦੀ ਬਾਣੀ ਪੜ੍ਹ ਹੀ ਲਈ ਹੈ। ਜਦੋਂ ਉਹ ਖਾਲਸੇ ਨੂੰ ਆਪਣਾ ਸਹਾਰਾ, ਗੁਰੂ, ਭਵਨ ਭੰਡਾਰਾ, ਪੂਜਨੀਕ, ਆਪਣਾ ਰੂਪ ਕਹਿੰਦੇ ਹਨ ਤਾਂ ਇਹ ਗੱਲ ਖਾਲਸ ਤੇ ਪਵਿੱਤਰਤਾ ਨਿਰਮਲ ਗੁਣਾਂ ਦੀ ਹੈ।

ਉਹ ਇਹ ਬਚਨ ਆਪਣੀ ਸ਼ਰਧਾ ਭਾਵਨਾ ਕਿਸੇ ਮਨੁੱਖ ਅੱਗੇ ਨਹੀਂ ਸਗੋਂ ਗੁਣੀ ਨਿਧਾਨ ਅੱਗੇ ਰੱਖ ਰਹੇ ਹਨ। ਉਸ ਗੁਣਾਂ ਦੇ ਖ਼ਜ਼ਾਨੇ ਦਾ ਨਾਂ ਹੀ ਖਾਲਸਾ ਹੈ। ਜਿਸ ਕੋਲ ਖਾਲਸ ਕਿਰਦਾਰ ਹੈ। ਕਿਸੇ ਮਨੁੱਖ ਵਿਚ ਖਾਲਸ ਕਿਰਦਾਰ ਨਹੀਂ ਉਹ ਉਹਨਾਂ ਦੀ ਨਜ਼ਰ ਵਿਚ ਮਨੁੱਖ ਨਹੀਂ।

ਪਵਿੱਤਰ ਜੀਵਨ ਰੱਬੀ ਜੋਤਿ ਵਿਚ ਵੇਖਣ ਵਾਲੇ ਗੁਰੂ ਦੀ ਜੁਗਤਿ ਵਿਚ ਚੱਲਣ ਵਾਲਾ ਹੀ ਖਾਲਸਾ ਹੈ। ਰੱਬੀ ਜੋਤ ਜੁਗਤਿ ਤੋਂ ਮੂੰਹ ਮੋੜਨ ਵਾਲੇ ਭਾਵੇਂ ਉਹ ਲਿਬਾਸ ਖਾਲਸਈ ਹੀ ਰੱਖ ਰਿਹਾ ਹੈ ਕੇਸ ਵੀ ਹੈਨ ਉਹ ਮੂਰਖ ਹੈ ਭੇਖੀ ਹੈ ਜੁਗਤਿ ਵਿਹੂਣਾ ਪਤਿਤ ਹੈ।

*ਬਿਨਾ ਪਾਹੁਲ ਧਰੇ ਕੇਸ ਭੇਖੀ ਮੂਰਖ ਸਿਖ।*
*ਮੇਰੋ ਦਰਸਨ ਨਾਹਿ ਤਿਸ ਪਾਪੀ ਤਿਆਗੇ ਭਿਖ।*

ਐਸਾ ਪਾਪੀ ਲੋਕਾਂ ਨੂੰ ਧੋਖਾ ਦੇਣ ਵਾਲਾ ਭੇਖ ਬੇਸ਼ਕ ਤਿਆਗ ਦੇਵੇ ਗੁਰੂ ਨੂੰ ਐਸੇ ਭੇਖ ਦੀ ਕੋਈ ਲੋੜ ਨਹੀਂ ਗੁਰੂ ਕੋਈ ਐਸਾ ਰਾਜਨੀਤਕ ਨੇਤਾ ਨਹੀਂ ਜਿਸ ਨੇ ਭੇਖੀਆਂ ਦੀ ਗਿਣਤੀ ਵਧਾ ਕੇ ਉਨ੍ਹਾਂ ਕੋਲੋਂ ਵੋਟ ਲੈ ਕੇ ਨੇਤਾ ਬਣਨਾ ਹੈ। ਗੁਰੂ ਦੀ ਭਾਵਨਾ ਹੈ ਕਿ ਸੱਚ ਹਿਰਦੇ ਤੱਕ ਜਾ ਪਹੁੰਚੇ।

ਸਿੱਖ ਰਜ਼ਾ ਵਿਚੋਂ ਗੁਜ਼ਰੇ ਰਜ਼ਾ ਦੀ ਅਗਨੀ ਵਿਚ ਅਗਨੀ ਪ੍ਰੀਖਿਆ ਵਿਚੋਂ ਗੁਜ਼ਰ ਕੇ ਪੱਕਾ ਭਾਂਡਾ ਹੋ ਕੇ ਨਿਕਲੇ। ਦਿਲੀ ਮੁਹੱਬਤ ਤੇ ਸੱਚਾ ਪਿਆਰ ਇਸ ਦੇ ਕੋਲ ਹੋਵੇ ਬੀਜ ਜਿਊਂਦਾ ਹੋਵੇ ਇਕ ਤੋਂ ਅਨੇਕ ਹੋ ਜਾਣ। ਭੇਖੀ ਧਰਮੀ ਮੁਰਦਾ ਬੀਜ ਹਨ ਜਿਨ੍ਹਾਂ ਤੋਂ ਕੁਝ ਵੀ ਪੈਦਾ ਨਹੀਂ ਹੁੰਦਾ। ਧਰਮੀ ਸਚਿਆਰ ਐਸਾ ਜਿਊਂਦਾ ਬੀਜ ਹੈ ਜੋ ਅਨੇਕ ਸਚਿਆਰ ਪੈਦਾ ਕਰਦਾ ਹੈ। ਖਾਲਸੇ ਵਿਚ ਉਹ ਕਿਹੜੇ ਗੁਣ ਹਨ ਜਿਨ੍ਹਾਂ ਦੇ ਕਾਰਨ ਇਹ ਖਾਲਸ ਕਿਰਦਾਰ ਪਵਿੱਤਰ ਜੀਵਨ ਅੱਗੇ ਸਤਿਗੁਰਾਂ ਨੇ ਇੰਨੀ ਸ਼ਰਧਾ ਪ੍ਰਗਟਾਈ ਕਿ ਇਹ ਮੇਰਾ ਰੂਪ ਹੈ ਬਲਕਿ ਇਹ ਰੱਬ ਦਾ ਰੂਪ ਹੈ। ਇਹ ਹਰ ਪੱਖੋਂ ਪੂਰਾ ਹੈ। ਇਸ ਦਾ ਸਿੱਧਾ ਸੰਪਰਕ ਅਕਾਲ ਪੁਰਖ ਨਾਲ ਹੈ। ਇਹ ਕਿਸੇ ਬੰਦੇ ਦਾ ਸਿਪਾਹੀ ਨਹੀਂ ਇਹ

ਅਕਾਲ ਪੁਰਖ ਦੀ ਫ਼ੌਜ ਹੈ। ਇਹ ਪ੍ਰਮਾਤਮਾ ਰੂਪੀ ਸਮੁੰਦਰ ਦੀ ਲਹਿਰ ਵਿਚੋਂ ਪੈਦਾ ਹੋਇਆ ਹੈ ਜਦੋਂ ਤੱਕ ਇਹ ਨਿਆਰਾ ਖਾਲਸ, ਰਹਿਤਧਾਰੀ ਹੋਵੇਗਾ, ਮੈਂ ਇਸ ਨੂੰ ਸਾਰੀ ਸ਼ਕਤੀ ਪ੍ਰਦਾਨ ਕਰਾਂਗਾ। ਪਰ ਜਦੋਂ ਇਹ ਬਿਪਰਨ ਕੀ ਰੀਤ ਫੜੇਗਾ ਭਾਵ ਭੇਖੀ ਤੇ ਪਾਖੰਡੀ ਹੋਵੇਗਾ ਮੈਂ ਇਸਦਾ ਭਰੋਸਾ ਨਹੀਂ ਕਰਾਂਗਾ।

*ਖਾਲਸਾ ਅਕਾਲ ਪੁਰਖ ਕੀ ਫੌਜ।*
*ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।*
*ਜਬ ਲਗ ਖਾਲਸਾ ਰਹੈ ਨਿਆਰਾ।*
*ਤਬ ਲਗ ਤੇਜ ਦੀਯੋ ਮੈ ਸਾਰਾ।*
*ਜਬ ਇਹ ਗਹੈ ਬਿਪਰਨ ਕੀ ਰੀਤ।*
*ਤੌ ਮੈ ਨਾ ਕਰੂੰ ਇਨ ਕੀ ਪ੍ਰਤੀਤਿ।*

—ਸਰਬ ਲੋਹ ਗ੍ਰੰਥ

ਉਹ ਕਿਹੜੇ ਗੁਣ ਹਨ ਜਿਨ੍ਹਾਂ ਕਰਕੇ ਸਤਿਗੁਰਾਂ ਨੇ ਖਾਲਸੇ ਤੇ ਇੰਨਾ ਭਰੋਸਾ ਕੀਤਾ ਕਿ ਸਾਰਾ ਤੇਜ ਹੀ ਦੇ ਦਿੱਤਾ ਅਤੇ ਉਹ ਕਿਹੜੀਆਂ ਕਮਜ਼ੋਰੀਆਂ ਤੇ ਅਵਗੁਣ ਹਨ ਜਿਹਨਾਂ ਕਰਕੇ ਸਤਿਗੁਰੂ ਫਿਰ ਭਰੋਸਾ ਹੀ ਨਹੀਂ ਕਰਦੇ ਅਤੇ ਸ਼ਕਤੀ ਨਹੀਂ ਦਿੰਦੇ।

ਅਗਲੇ ਲੇਖਾਂ ਵਿਚ ਅਸੀਂ ਉਹਨਾਂ ਖ਼ੂਬੀਆਂ ਤੇ ਕਮਜ਼ੋਰੀਆਂ ਨੂੰ ਵਿਚਾਰਨਾ ਹੈ।



# ਨਾਮ ਸਿਮਰਨ ਤੇ ਖਾਲਸਾ

## ੨

ਖਾਲਸਾ ਪਦ ਪਰਮ ਪਦ ਹੈ, ਇੰਜ ਕਹਾਂ ਅਕਾਲ ਪੁਰਖ ਵੀ ਖਾਲਸਾ ਹੈ, ਗੁਰੂ ਵੀ ਖਾਲਸਾ ਹੈ, ਸਤਿਗੁਰੂ ਦਾ ਸਵਾਰਿਆ ਅੰਮ੍ਰਿਤਧਾਰੀ ਸਿੰਘ ਵੀ ਖਾਲਸਾ ਹੈ। ਇਨ੍ਹਾਂ ਵਿਚੋਂ ਕੋਈ ਵੀ ਐਸਾ ਨਹੀਂ ਜੋ ਆਤਮ ਰਸ ਤੋਂ ਵਾਂਝਾ ਹੋਵੇ, ਆਤਮ ਰਸੀਏ ਬਾਰੇ ਸਤਿਗੁਰਾਂ ਦਾ ਫੁਰਮਾਨ ਹੈ :

*ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ।*
*ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਿਨ ਭੇਵ।*

ਖਾਲਸਾ ਉਹ ਹੈ ਜਿਸ ਨੇ ਬਿਖੈ ਬਨ ਵਿਸ਼ਿਆਂ ਦੇ ਰਸਾਂ ਤੋਂ ਉਪਰ ਉਠ ਕੇ ਆਤਮ ਰਸ ਚਖਿਆ ਹੈ ਤੇ ਪਰਮ ਪਦ ਪ੍ਰਾਪਤ ਕੀਤਾ ਹੈ। ਇਹ ਪਰਮ ਪਦ ਨਾਮ ਸਿਮਰਨ ਤੋਂ ਬਿਨਾਂ ਕਿਸੇ ਤਰ੍ਹਾਂ ਵੀ ਪ੍ਰਾਪਤ ਨਹੀਂ ਹੁੰਦਾ। ਸਤਿਗੁਰੂ ਜੀ ਚਿਤਾਵਨੀ ਦਿੰਦੇ ਹਨ ਕਿ ਹੇ ਗੁਰਸਿੱਖ ਪ੍ਰਮਾਤਮਾ ਦਾ ਸਿਮਰਨ ਛੱਡ ਕੇ ਜੇ ਕੋਈ ਪਰਮ ਪਦਵੀ ਪ੍ਰਾਪਤ ਕਰਨੀ ਚਾਹੁੰਦਾ ਹੈ ਤਾਂ ਉਸ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਜੜ੍ਹ ਤੋਂ ਬਿਨਾਂ ਸ਼ਾਖ਼ਾ ਰੁੱਖ ਦੀਆਂ ਟਾਹਣੀਆਂ ਕਿਵੇਂ ਹੋ ਸਕਦੀਆਂ ਹਨ।

*ਲਾਜ ਮਰੈ ਜੋ ਨਾਮ ਨਾ ਲੇਵੈ॥*
*ਨਾਮ ਬਿਹੂਨ ਸੁਖੀ ਕਿਉ ਸੋਵੈ॥*
*ਹਰਿ ਸਿਮਰਨ ਛਾਡਿ ਪਰਮਗਤਿ ਚਾਹੈ॥*
*ਮੂਲ ਬਿਨਾਂ ਸਾਖਾ ਕਤ ਆਹੈ॥*

—ਭੈਰਉ ਮ: ੫, ਪੰਨਾ ੧੧੪੯

ਮੂਲ ਹੈ ਪ੍ਰਮਾਤਮਾ ਦੀ ਹਸਤੀ ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਸ ਦੀ ਆਦਿ ਮਹਿਮਾ ਮੂਲ ਮੰਤਰ ਹੈ। ਇਕ ਗੱਲ ਯਾਦ ਰੱਖਣ ਵਾਲੀ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਮਾਤਮਾ ਦੀ ਮਹਿਮਾ ਹੈ ਪ੍ਰੀਭਾਸ਼ਾ ਨਹੀਂ, ਪ੍ਰੀਭਾਸ਼ਾ ਕਰਦਿਆਂ ਇਕ ਵਰਗਾ ਦੂਸਰਾ ਦੱਸਣਾ ਪੈਂਦਾ ਹੈ ਪਰ ਦੂਸਰਾ

ਪ੍ਰਮਾਤਮਾ ਹੈ ਕੋਈ ਨਹੀਂ, ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੂਲ ਮੰਤਰ ਪ੍ਰਮਾਤਮਾ ਦੀ ਮਹਿਮਾ ਹੈ ੴ ਆਖਿਆਂ ਹੀ ਪ੍ਰੀਭਾਸ਼ਾ ਹੋ ਜਾਂਦੀ ਤਾਂ ਅਗੇ ਸਤਿਨਾਮੁ ਲਿਖਣ ਦੀ ਲੋੜ ਨਹੀਂ ਸੀ ਪਰ ਅੱਗੇ ਕਰਤਾ ਪੁਰਖ ਹੈ ਪਰ ਏਥੇ ਵੀ ਗੱਲ ਨਹੀਂ ਮੁਕਦੀ ਅਗੇ ਨਿਰਭਉ ਨਿਰਵੈਰੁ ਹੈ ਇੱਥੇ ਹੀ ਗੱਲ ਪੂਰੀ ਨਹੀਂ ਹੋ ਜਾਂਦੀ ਅੱਗੇ ਅਕਾਲ ਮੂਰਤਿ ਹੈ ਪਰ ਇੱਥੇ ਗੱਲ ਖ਼ਤਮ ਨਹੀਂ ਹੋ ਗਈ ਅੱਗੇ ਅਜੂਨੀ ਸੈਭੰ ਹੈ। ਇਹ ਕਹਿ ਕੇ ਹੀ ਬਸ ਨਹੀਂ ਕਰ ਦਿੰਦੇ ਫਿਰ ਉਹ ਆਪ ਹੀ ਗੁਰ ਹੈ ਤੇ ਆਪਣੀ ਕ੍ਰਿਪਾ ਦੁਆਰਾ ਹੀ ਮਿਲਦਾ ਹੈ। ਉਹ ਗੁਰੂ ਵੀ ਆਪ ਹੈ, ਪ੍ਰਸਾਦ ਵੀ ਆਪ ਹੈ ਅਤੇ ਪ੍ਰਸਾਦ ਦੁਆਰਾ ਵੀ ਆਪ ਹੈ। ਇਹ ਪ੍ਰੀਭਾਸ਼ਾ ਨਹੀਂ ਮਹਿਮਾ ਹੈ। ਨਹੀਂ ਤਾਂ ਅੱਗੋਂ ਜਪੁ ਅਤੇ ਜਪੁ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਏਨੀ ਬਾਣੀ ਨਾ ਮਿਲਦੀ।

ਸਤਿਗੁਰਾਂ ਨੇ ਉਸ ਦੀ ਮਹਿਮਾ ਗਾਈ ਹੈ। ਉਸ ਨੂੰ ਬੇਅੰਤ ਬੇਅੰਤ ਕਿਹਾ ਹੈ ਅਤੇ ਕਿਹਾ ਹੈ ਉਸ ਦੇ ਗੁਣਾਂ ਦਾ ਅੰਤ ਨਹੀਂ। ਅਸੀਂ ਉਸ ਦੇ ਗੁਣਾਂ ਨੂੰ ਮਹਿਮਾ ਦੇ ਰੂਪ ਵਿਚ ਗਾਉਣਾ ਹੈ।

ਉਸ ਦੀ ਮਹਿਮਾ ਨੂੰ ਵਾਰ-ਵਾਰ ਗਾਉਣਾ ਹੀ ਉਸਦਾ ਸਿਮਰਨ ਹੈ। ਅਤੇ ਜਿੱਥੇ ਉਸ ਪ੍ਰਮਾਤਮਾ ਦਾ ਸਿਮਰਨ ਹੈ ਉਥੇ ਉਹ ਨਿਰੰਕਾਰ ਆਪ ਹੈ। ਏਸੇ ਸਿਮਰਨ ਸ਼ਕਤੀ ਨੇ ਤਾਂ ਸਾਰੇ ਆਕਾਰਾਂ ਦੀ ਸਿਰਜਣਾ ਕੀਤੀ ਹੈ।

ਨਾਮ ਜਪ ਦੇ ਤਿੰਨ ਪ੍ਰਕਾਰ ਹਨ, ਪਹਿਲਾ ਹੈ ਵਾਚਸ, ਕਿਸੇ ਸ਼ਬਦ ਨੂੰ ਵਾਰ ਵਾਰ ਬੋਲ ਕੇ ਉਚਾਰਨ ਕਰਨਾ ਜਿਸ ਨੂੰ ਦੂਸਰਾ ਵੀ ਸੁਣ ਸਕੇ। ਦੂਸਰਾ ਹੈ ਉਪਾਸ, ਬੁਲ੍ਹਾਂ ਵਿਚ ਜਪਣਾ ਬੁਲ੍ਹ ਹਿਲਦੇ ਦਿੱਸਦੇ ਹਨ ਪਰ ਦੂਸਰੇ ਤੱਕ ਆਵਾਜ਼ ਨਹੀਂ ਜਾ ਰਹੀ। ਇਹ ਵੀ ਜਪ ਹੈ। ਤੀਸਰਾ ਜਪ ਹੈ ਮਨਸ ਨਾ ਹੀ ਜ਼ੁਬਾਨ ਹਿਲਦੀ ਹੈ ਨਾ ਹੀ ਬੁੱਲ੍ਹ ਹਿਲਦੇ ਹਨ ਅੰਦਰ ਮਨ ਅੰਦਰ ਹੀ ਯਾਦ ਚਲ ਰਹੀ ਹੈ।

ਜਦੋਂ ਅਸੀਂ ਬੋਲ ਕੇ ਨਾਮ ਜਪ ਕਰ ਰਹੇ ਹਾਂ ਉਸ ਵੇਲੇ ਜੇ ਸੁਚੇਤ ਹੋਈਏ ਤਾਂ ਜ਼ੁਬਾਨ ਹਿਲ ਰਹੀ ਹੈ, ਆਵਾਜ਼ ਆ ਰਹੀ ਹੈ। ਬੁਲ੍ਹ ਹਿਲ ਰਹੇ ਹਨ ਅਤੇ ਮਨ ਵਿਚ ਵੀ ਪ੍ਰਮਾਤਮਾ ਦੀ ਯਾਦ ਹੈ। ਇਹਨਾਂ ਤਿੰਨਾਂ ਦਾ ਇਕੱਠਾ ਹੋਣਾ ਬਹੁਤ ਹੀ ਜ਼ਰੂਰੀ ਹੈ। ਫਿਰ ਜੇ ਆਵਾਜ਼ ਬੰਦ ਕੀਤੀ ਬੁਲ੍ਹ ਫਰਕ ਰਹੇ ਹਨ ਤੇ ਮਨ ਅੰਦਰ ਯਾਦ ਰਹਿ ਗਈ ਹੈ। ਫਿਰ ਲਬ ਵੀ ਖਾਮੋਸ਼ ਹਨ ਅਤੇ ਮੂੰਹ ਵੀ ਬੰਦ ਹੈ ਹੁਣ ਸਿਰਫ਼ ਮਨ ਵਿਚ ਯਾਦ ਰਹਿ ਗਈ ਹੈ। ਇਹ ਤਿੰਨੇ ਪ੍ਰਕਾਰ ਦਾ ਨਾਮ ਜਪ ਜ਼ਰੂਰੀ ਹੈ।

ਜਪ ਸਿਮਰਨ ਕਿਸੇ ਤਰ੍ਹਾਂ ਵੀ ਕਰੀਏ ਇਕ ਗੱਲ ਬਹੁਤ ਹੀ ਧਿਆਨ ਦੇਣ

ਯੋਗ ਹੈ ਕਿ ਜਿਸਦਾ ਜਪ ਸਿਮਰਨ ਕਰ ਰਹੇ ਹਾਂ ਉਸ ਦੀ ਹਸਤੀ ਦਾ ਅਹਿਸਾਸ ਰਹੇ ਅਤੇ ਉਸ ਦੇ ਗੁਣਾਂ ਦੀ ਮਹਿਮਾ ਵਾਰ-ਵਾਰ ਯਾਦ ਵਿਚ ਦੁਹਰਾਈ ਜਾਵੇ। ਜਪੁਜੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅੰਮ੍ਰਿਤ ਵੇਲੇ ਸਦਾ ਥਿਰ ਪ੍ਰਮਾਤਮਾ ਦੇ ਨਾਮ ਦੀਆਂ ਵਡਿਆਈਆਂ ਦੇ ਵਿਚਾਰ ਨੂੰ ਇੰਨੀ ਮਹਾਨਤਾ ਦਿੱਤੀ ਹੈ ਕਿ ਇਨ੍ਹਾਂ ਵਡਿਆਈਆਂ ਨਾਲ ਮਨੁੱਖ ਪ੍ਰਮਾਤਮਾ ਦੇ ਦਰਬਾਰ ਦੇ ਦਰਸ਼ਨ ਕਰਦਾ ਹੈ। ਬਖ਼ਸ਼ਿਸ਼ ਰੂਪੀ ਕੱਪੜਾ ਤੇ ਮਿਹਰ ਨਾਲ ਮੋਖ ਦੁਆਰ ਵੀ ਪ੍ਰਾਪਤ ਹੋ ਜਾਂਦਾ ਹੈ।

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*

ਸੁਖਮਨੀ ਸਾਹਿਬ ਵਿਚ ਸਤਿਗੁਰ ਨੇ ਉਸ ਦੇ ਨਾਮ ਦੀ ਮਹਿਮਾ ਕਰਦਿਆਂ ਫ਼ੁਰਮਾਇਆ ਹੈ ਕਿ ਇਕ ਕਿਣਕਾ ਮਾਤਰ ਵੀ ਨਾਮ ਜਿਸਦੇ ਮਨ ਵਿਚ ਵੱਸ ਜਾਵੇ ਉਸ ਮਨੁੱਖ ਦੀ ਇੰਨੀ ਮਹਿਮਾ ਬਣ ਜਾਂਦੀ ਹੈ ਕਿ ਉਹ ਮਹਿਮਾ ਆਖੀ ਨਹੀਂ ਜਾਂਦੀ। ਅਸਲ ਵਿਚ ਨਾਮ ਦੀ ਮਹਿਮਾ ਨਾਮ ਜਪਣ ਵਾਲੇ ਦੇ ਹਿਰਦੇ ਵਿਚ ਵੱਸ ਜਾਂਦੀ ਹੈ। ਉਸ ਮਨੁੱਖ ਦਾ ਹਿਰਦਾ ਪ੍ਰਮਾਤਮਾ ਦੇ ਨਾਮ ਦੀ ਮਹਿਮਾ ਦਾ ਟਿਕਾਣਾ ਘਰ ਬਣ ਜਾਂਦਾ ਹੈ। ਜਿਥੇ ਰੱਬ ਵੱਸਦਾ ਹੈ।

*ਕਿਨਕਾ ਏਕ ਜਿਸੁ ਜੀਅ ਬਸਾਵੈ॥*
*ਤਾਕੀ ਮਹਿਮਾ ਗਨੀ ਨ ਆਵੈ॥*

—ਸੁਖਮਨੀ, ਪੰਨਾ ੨੬੨

ਨਾਮ ਜਪਦਾ-ਜਪਦਾ ਰੱਬ ਦਾ ਪਿਆਰਾ ਐਸੀ ਅਵਸਥਾ ਵਿਚ ਜਾ ਪੁਜਦਾ ਹੈ ਜਿੱਥੇ ਹਉਮੈਂ ਨਹੀਂ। ਹਉਮੈਂ ਹੀ ਮਲੀਨਤਾ ਸੀ ਜਿਸ ਮਿਲਾਵਟ ਨੇ ਮਨੁੱਖ ਨੂੰ ਖਾਲਸ ਨਹੀਂ ਰਹਿਣ ਦਿੱਤਾ। ਨਾਮ ਖਾਲਸ ਹੈ, ਹਉਮੈਂ ਮਿਲਾਵਟ ਹੈ। ਖੁਰਾਕ ਦੀ ਮਿਲਾਵਟ ਬਹੁਤ ਬੁਰੀ ਹੈ। ਅੱਜ ਖ਼ਬਰਾਂ ਸੁਣਦੇ ਹਾਂ, ਸਰ੍ਹੋਂ ਦੇ ਤੇਲ ਵਿਚ ਮਿਲਾਵਟ ਹੋ ਗਈ ਹੈ, ਖੁੱਲ੍ਹੇ ਤੇਲ ਦੀ ਵਿਕਰੀ 'ਤੇ ਪਾਬੰਦੀ ਲੱਗ ਗਈ ਹੈ। ਇਸ ਤੇਲ ਨਾਲ ਹਜ਼ਾਰਾਂ ਬੰਦੇ ਮਰ ਗਏ ਹਨ, ਬਾਕੀ ਹਸਪਤਾਲਾਂ ਵਿਚ ਜ਼ੇਰੇ ਇਲਾਜ ਹਨ। ਸੋਨੇ ਵਿਚ ਮਿਲਾਵਟ ਕਰਨ ਵਾਲਿਆਂ ਨੂੰ ਬੁਰਾ ਕਹਿੰਦੇ ਹਾਂ ਪਰ ਸਭ ਤੋਂ ਬੁਰਾ ਉਹ ਮਨੁੱਖ ਹੈ ਜਿਸ ਦੇ ਪਵਿੱਤਰ ਜੀਵਨ ਅੰਦਰ ਜੋ ਨਾਮ ਹੈ ਉਸ ਵਿਚ ਹਉਮੈਂ ਦੀ ਮਿਲਾਵਟ ਹੋ ਜਾਏ।

ਇਹ ਮਿਲਾਵਟ ਸਭ ਤੋਂ ਬੁਰੀ ਕਿਉਂ ਹੈ। ਖ਼ੁਰਾਕ ਵਿਚ ਮਿਲਾਵਟ ਜਾਂ ਹੋਰ ਅਸਲੀ ਚੀਜ਼ਾਂ ਵਿਚ ਜਦੋਂ ਨਕਲੀ ਚੀਜ਼ਾਂ ਦੀ ਮਿਲਾਵਟ ਹੁੰਦੀ ਹੈ ਤਾਂ ਅਸਲੀ ਚੀਜ਼ ਕੁਝ ਨਾ ਕੁਝ ਹਿੱਸਾ ਤਾਂ ਵਿਚ ਹੁੰਦਾ ਹੀ ਹੈ। ਪਰ ਜਦੋਂ ਜੀਵਨ ਵਿਚ ਝੂਠ ਦੀ ਮਿਲਾਵਟ ਹੁੰਦੀ ਹੈ ਤਾਂ ਸੱਚ ਬਿਲਕੁਲ ਨਹੀਂ ਰਹਿੰਦਾ ਜਦੋਂ

ਜੀਵਨ ਵਿਚ ਹਉਮੈਂ ਦੀ ਮਿਲਾਵਟ ਹੁੰਦੀ ਹੈ ਤਾਂ ਨਾਮ ਬਿਲਕੁਲ ਹੀ ਨਹੀਂ ਰਹਿੰਦਾ। ਸਤਿਗੁਰੂ ਦੀ ਬਾਣੀ ਵਿਚ ਲਿਖਿਆ ਹੈ ਕਿ ਹਉਮੈਂ ਅਤੇ ਨਾਮ ਵਿਚ ਵਿਰੋਧ ਹੈ ਇਹ ਦੋਵੇਂ ਇਕ ਥਾਂ 'ਤੇ ਨਹੀਂ ਵੱਸ ਸਕਦੇ। ਇਨ੍ਹਾਂ ਦੋਹਾਂ ਵਿਚ ਕੋਈ ਸਮਝੌਤਾ ਨਹੀਂ। ਐਸਾ ਕਦੀ ਵੀ ਨਹੀਂ ਹੋ ਸਕਦਾ ਕਿ ਕਿਸੇ ਜੀਵਨ ਵਿਚ ਕੁਝ ਨਾਮ ਵੀ ਹੋਵੇ ਅਤੇ ਹਉਮੈਂ ਵੀ ਹੋਵੇ। ਜਿਵੇਂ ਕਿ ਹਨੇਰੇ ਅਤੇ ਪ੍ਰਕਾਸ਼ ਦੋਹਾਂ ਦਾ ਇਕੱਠੇ ਰਹਿਣਾ ਅਸੰਭਵ ਹੈ, ਇਸੇ ਤਰ੍ਹਾਂ ਇਕ ਜੀਵਨ ਵਿਚ ਨਾਮ ਤੇ ਹਉਮੈਂ ਦਾ ਹੋਣਾ ਅਸੰਭਵ ਹੈ। ਸੂਰਜ ਚੜ੍ਹਦਿਆਂ ਹਨੇਰਾ ਚਲਾ ਜਾਂਦਾ ਹੈ ਇਸੇ ਤਰ੍ਹਾਂ ਨਾਮ ਦੇ ਆਉਂਦਿਆਂ ਹੀ ਹਉਮੈਂ ਚਲੀ ਜਾਂਦੀ ਹੈ।

*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥*

—ਵਡਹੰਸ ਮ: ੧, ਪੰਨਾ ੫੬੦

ਅੱਜ ਤੱਕ ਤੁਸੀਂ ਕਦੀ ਨਹੀਂ ਵੇਖਿਆ ਹੋਵੇਗਾ ਕਿ ਕਿਸੇ ਨਾਮ ਜਪਣ ਵਾਲੇ ਨੇ ਮੈਂ ਮੈਂ ਕੀਤੀ ਹੋਵੇ, ਕਿਸੇ ਨਾਮ ਜਪਣ ਵਾਲੇ ਨੇ ਹੰਕਾਰ ਦੀ ਗੱਲ ਕੀਤੀ ਹੋਵੇ। ਤੇ ਅੱਜ ਤੱਕ ਤੁਸੀਂ ਇਹ ਵੀ ਨਹੀਂ ਵੇਖਿਆ ਹੋਵੇਗਾ ਕਿ ਕਿਸੇ ਹੰਕਾਰੀ ਨੇ ਨਿਮਰਤਾ ਦੀ ਗੱਲ ਕੀਤੀ ਹੋਵੇ। ਹੰਕਾਰੀ ਨਿਮਰਤਾ ਦੀ ਗੱਲ ਜੇ ਕਰਦਾ ਹੈ ਤਾਂ ਸਿਰਫ਼ ਉਸ ਵੇਲੇ ਕਰਦਾ ਹੈ ਜਦੋਂ ਉਸ ਦਾ ਹੰਕਾਰ ਟੁੱਟਦਾ ਹੈ। ਜਿਨ੍ਹਾਂ ਟੇਕਾਂ ਤੇ ਹੰਕਾਰ ਖੜ੍ਹਾ ਸੀ ਜਦੋਂ ਉਹ ਮਿਥਿਆ ਟੇਕਾਂ ਟੁੱਟਦੀਆਂ ਹਨ ਤਾਂ ਹੰਕਾਰੀ ਨਿਮਰਤਾ ਦੀ ਗੱਲ ਕਰਦਾ ਹੈ। ਇਹ ਕੋਈ ਖ਼ੂਬੀ ਨਹੀਂ ਸਗੋਂ ਇਕ ਲਾਚਾਰੀ ਹੈ, ਬੇਵਸੀ ਹੈ।

ਨਾਮ ਜਪਣ ਵਾਲੇ ਕੋਲ ਆਪਣੀ ਹਸਤੀ ਦਾ ਹੰਕਾਰ ਨਹੀਂ ਹੁੰਦਾ। ਉਹ ਆਪਣੇ ਆਪ ਨੂੰ ਇਕ ਕੱਠ ਪੁਤਲੀ ਸਮਝਦਾ ਹੈ ਅਤੇ ਰੱਬੀ ਹੁਕਮ ਅਨੁਸਾਰ ਚੱਲਦਾ ਹੈ। ਇਸੇ ਲਈ ਸਾਰੀਆਂ ਰੱਬੀ ਸ਼ਕਤੀਆਂ ਉਸ ਦੇ ਨਾਲ ਹੁੰਦੀਆਂ ਹਨ। ਸਾਰੇ ਦੈਵੀ ਗੁਣ ਉਸ ਦੇ ਅੰਦਰ ਟਿੱਕ ਜਾਂਦੇ ਹਨ ਕਿਉਂਕਿ ਉਸ ਦੇ ਅੰਦਰ ਰੱਬੀ ਭਉ ਹੈ, ਭਾਵਨੀ ਹੈ। ਇਸ ਭਉ ਬਿਨਾਂ ਕਿਸੇ ਨੂੰ ਪ੍ਰੇਮ ਦੀ ਪ੍ਰਾਪਤੀ ਨਹੀਂ ਹੋਈ ਅਤੇ ਰੱਬੀ ਅਦਬ ਬਿਨਾਂ ਅੱਜ ਤੱਕ ਕੋਈ ਪਾਰ ਨਹੀਂ ਉਤਰਿਆ।

*ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ॥*
*ਬਿਨੁ ਭੈ ਪਾਰਿ ਨ ਉਤਰਿਆ ਕੋਈ ॥*

—ਤੁਖਾਰੀ ਮ: ੪, ਪੰਨਾ ੧੧੧੬

ਖਾਲਸੇ ਦੇ ਅੰਦਰ ਰੱਬੀ ਨਾਮ ਹੈ। ਨਾਮ ਨੇ ਹਿਰਦਾ ਪਵਿੱਤਰ ਕੀਤਾ ਹੈ ਜਿਥੇ ਸ਼ਹਿਨਸ਼ਾਹ ਆ ਕੇ ਬੈਠ ਜਾਏ ਉਥੇ ਸਫ਼ਾਈਆਂ ਹੋ ਜਾਂਦੀਆਂ ਹਨ, ਉਥੇ ਸਜਾਵਟਾਂ ਹੋ ਜਾਂਦੀਆਂ ਹਨ, ਰੌਣਕਾਂ ਹੋ ਜਾਂਦੀਆਂ ਹਨ, ਸਾਰੇ ਸੁੱਖ ਸਹੂਲਤਾਂ

ਆ ਜਾਂਦੀਆਂ ਹਨ। ਉਥੇ ਗੁਣੀ ਜਨ ਆ ਪੁੱਜਦੇ ਹਨ, ਉਥੇ ਸਾਰੇ ਪਤਵੰਤੇ ਆ ਜੁੜਦੇ ਹਨ, ਉਥੇ ਸੂਰਬੀਰਾਂ ਦਾ ਘੇਰਾ ਹੁੰਦਾ ਹੈ, ਉਥੇ ਸਾਰੇ ਖ਼ਤਰੇ ਮੁੱਕ ਜਾਂਦੇ ਹਨ।

ਜਿਸ ਦੇ ਹਿਰਦੇ ਵਿਚ ਪ੍ਰਮਾਤਮਾ ਆ ਵੱਸਦਾ ਹੈ ਉਸ ਹਿਰਦੇ ਵਿਚ ਤਾਂ ਰੱਬੀ ਦਰਬਾਰ ਲੱਗ ਜਾਂਦਾ ਹੈ। ਇਸ ਦਰਬਾਰ ਦਾ ਜ਼ਿਕਰ ਕਬੀਰ ਸਾਹਿਬ ਜੀ ਨੇ ਕੀਤਾ ਹੈ :

*ਹਜ ਹਮਾਰੀ ਗੋਮਤੀ ਤੀਰ। ਜਹਾ ਬਸਹਿ ਪੀਤੰਬਰ ਪੀਰ।*

—ਆਸਾ ਕਬੀਰ ਜੀ, ਪੰਨਾ ੪੭੮

ਰਾਜੇ ਜਿੱਥੇ ਬੈਠ ਜਾਣ ਦਰਬਾਰ ਲੱਗ ਜਾਂਦਾ ਹੈ। ਪ੍ਰਮਾਤਮਾ ਵੀ ਜਿਸ ਹਿਰਦੇ ਵਿਚ ਵੱਸ ਜਾਏ ਉਥੇ ਸਾਰੇ ਗੁਣ, ਸਾਰੀਆਂ ਬਰਕਤਾਂ ਆ ਵੱਸਦੀਆਂ ਹਨ। ਇਹ ਸਾਰੀਆਂ ਨਾਮ ਸਿਮਰਨ ਦੀਆਂ ਬਰਕਤਾਂ ਹਨ। ਖਾਲਸੇ ਦੇ ਅੰਦਰ ਅਕਾਲ ਪੁਰਖ ਦਾ ਡੇਰਾ ਹੈ। ਇਸੇ ਲਈ ਖਾਲਸਾ ਸਵਾ ਲੱਖੀ ਹੈ। ਉਸ ਦੀ ਇਕ-ਇਕ ਚੀਜ਼ ਸਵਾ ਲੱਖ ਦੀ ਹੈ। ਇਕ ਦਮੜਾ ਸਵਾ ਲੱਖ ਹੈ, ਇਕ ਪ੍ਰਸ਼ਾਦਾ ਸਵਾ ਲੱਖ ਹੈ। ਉਸ ਦਾ ਕਾਰਨ ਇਕੋ ਹੈ ਕਿ ਇਕ ਤੋਂ ਅਨੇਕ ਕਰਨ ਵਾਲਾ ਸਰਬ ਕਲਾ ਸਮਰੱਥ ਪ੍ਰਮਾਤਮਾ ਖਾਲਸੇ ਦੇ ਅੰਦਰ ਬੈਠਾ ਹੈ।

ਖਾਲਸਾ ਸਤਿਗੁਰੂ ਦੇ ਸ਼ਬਦ ਨਾਲ ਜੁੜਿਆ ਸ਼ਬਦ ਰੱਬੀ ਹੁਕਮ ਨਾਲ ਜੁੜਿਆ ਹੈ। ਹੁਕਮ ਹੀ ਨਾਮ ਹੈ। ਖਾਲਸੇ ਦਾ ਸਿੱਧਾ ਸੰਪਰਕ ਪ੍ਰਮਾਤਮਾ ਨਾਲ ਜੁੜਦਾ ਹੈ। ਸਿੱਧੀਆਂ ਹੀ ਰੱਬੀ ਮਿਹਰਾਂ ਤੇ ਬਰਕਤਾਂ ਖਾਲਸੇ ਦੇ ਬਰਸਦੀਆਂ ਹਨ। ਖਾਲਸਾ ਕਿਸੇ ਦੀ ਮੁਥਾਜੀ ਨਹੀਂ ਰੱਖਦਾ। ਸਤਿਗੁਰਾਂ ਨੇ ਇਹ ਮੱਤ ਦੇ ਦਿੱਤੀ ਹੈ ਕਿ :—

*ਕਹਿਯੋ ਪ੍ਰਭੂ ਸੋ ਭਾਖਿ ਹੌਂ। ਕਿਸੂ ਨਾ ਕਾਨ ਰਾਖਿ ਹੌਂ॥*
*ਕਹਿਯੋ ਪ੍ਰਭੂ ਸੋ ਮੈ ਕਰੂ। ਨਾ ਕਾਨ ਕਾਹੂ ਕੀ ਧਰੌਂ॥*

—ਬਚਿਤ੍ਰ ਨਾਟਕ

ਖਾਲਸੇ ਦਾ ਵਿਸ਼ਵਾਸ ਹੈ ਕਿ—

ਹੇ ਪ੍ਰਮਾਤਮਾ ਜਿਸ ਵੱਲ ਤੂੰ ਹੋਵੇਂ ਉਸ ਨੂੰ ਤੇਰੀ ਬੰਦਗੀ ਪ੍ਰਾਪਤ ਹੋ ਜਾਂਦੀ ਹੈ ਉਸ ਨੂੰ ਕਿਸੇ ਦੀ ਕੀ ਮੁਥਾਜੀ ਹੈ।

*ਜਿਸਨੋ ਤੂ ਪ੍ਰਭ ਵਲਿ ਤਿਸੁ ਕਿਆ ਮੁਹਛੰਦਗੀ॥*
*ਜਿਸਨੋ ਤੇਰੀ ਮਿਹਰ ਸੁ ਤੇਰੀ ਬੰਦਗੀ॥*

—ਰਾਮਕਲੀ ਵਾਰ ਮ: ੫, ਪੰਨਾ ੯੬੧

ਇਕ ਬਾਦਸ਼ਾਹ ਨੇ ਇਕ ਫ਼ਕੀਰ ਨੂੰ ਪੁੱਛਿਆ ਸੀ, ਫ਼ਕੀਰਾ ਕਦੀ ਮੇਰੀ

ਵੀ ਯਾਦ ਆਉਂਦੀ ਹੈ ਕਿ ਨਹੀਂ, ਕਿ ਹਰ ਵੇਲੇ ਰੱਬ ਨੂੰ ਹੀ ਯਾਦ ਕਰਦਾ ਰਹਿੰਦਾ ਹੈ। ਬਾਦਸ਼ਾਹ ਨੇ ਐਸਾ ਕਿਉਂ ਪੁਛਿਆ ਉਸ ਦਾ ਕਾਰਨ ਸੀ। ਬਾਦਸ਼ਾਹ ਫ਼ਕੀਰਾਂ ਨੂੰ ਖ਼ੈਰਾਤ ਦੇਂਦਾ ਸੀ, ਧਨ ਬਸਤਰ ਦੇਂਦਾ ਸੀ। ਆਪਣੇ ਆਪ ਨੂੰ ਬਹੁਤ ਵੱਡਾ ਦਾਨੀ ਸਮਝਦਾ ਸੀ। ਦਾਨੀ ਦੇ ਮਨ ਵਿਚ ਸੁਭਾਵਕ ਹੀ ਖ਼ਿਆਲ ਆਉਂਦਾ ਹੈ ਕਿ ਦਾਨ ਪਾਉਣ ਵਾਲੇ ਉਸ ਨੂੰ ਯਾਦ ਕਰਦੇ ਰਹਿਣ। ਉਸ ਦੀ ਉਡੀਕ ਵਿਚ ਬੈਠੇ ਰਹਿਣ ਕਿ ਉਹ ਕਦੋਂ ਆਉਂਦਾ ਹੈ ਤੇ ਕਦੋਂ ਉਸ ਦੀ ਝੋਲੀ ਵਿਚ ਖ਼ੈਰ ਪਾਉਂਦਾ ਹੈ।

ਬਾਦਸ਼ਾਹ ਪੁਛਦਾ ਹੈ ਕਿ ਫ਼ਕੀਰ ਮੇਰੀ ਯਾਦ ਵੀ ਕਦੀ ਆਉਂਦੀ ਹੈ। ਫ਼ਕੀਰ ਨੇ ਕਿਹਾ ਕਿ ਯਾਦ ਕਰਨ ਲਈ ਧਿਆਨ ਇਕ ਹੈ, ਚੇਤਾ ਸ਼ਕਤੀ ਇਕ ਹੈ। ਦੋ ਯਾਦਾਂ ਇਕੱਠੀਆਂ ਨਹੀਂ ਆ ਸਕਦੀਆਂ। ਤੇਰੀ ਯਾਦ ਆਉਂਦੀ ਹੈ, ਜਦੋਂ ਰੱਬ ਭੁਲਦਾ ਹੈ। ਪਰ ਮਿਹਰ ਹੈ ਅਕਾਲ ਪੁਰਖ ਦੀ ਜਿਹੜੀ ਮੈਨੂੰ ਫੌਰਨ ਸੰਭਾਲ ਲੈਂਦੀ ਹੈ ਅਤੇ ਮੈਂ ਤੈਨੂੰ ਭੁੱਲ ਜਾਂਦਾ ਹਾਂ ਤੇ ਰੱਬ ਨੂੰ ਯਾਦ ਕਰਦਾ ਹਾਂ। ਬੇਪ੍ਰਵਾਹ ਫ਼ਕੀਰ ਨੇ ਕਿਹਾ ਬਾਦਸ਼ਾਹ ਤੇਰੀ ਯਾਦ ਤਾਂ ਮੈਨੂੰ ਇਕ ਕੰਗਾਲ ਤੇ ਮੰਗਤਾ ਬਣਾ ਦੇਂਦੀ ਹੈ ਪਰ ਪ੍ਰਮਾਤਮਾ ਦੀ ਯਾਦ ਮੈਨੂੰ ਸ਼ਹਿਨਸ਼ਾਹ ਬਣਾ ਦੇਂਦੀ ਹੈ।

ਤੇਰੀ ਯਾਦ ਆਉਂਦਿਆਂ ਹੀ ਧਿਆਨ ਆਉਂਦਿਆਂ ਹੀ ਖ਼ਿਆਲ ਆਉਂਦਾ ਹੈ ਕਿ ਮੈਂ ਵੀ ਮੰਗਤਿਆਂ ਦੀ ਕਤਾਰ ਵਿਚ ਖੜ੍ਹਾ ਹੋ ਜਾਵਾਂ ਮੈਨੂੰ ਵੀ ਕੁਝ ਮਿਲ ਜਾਵੇਗਾ। ਪਰ ਰੱਬ ਦੀ ਯਾਦ ਆਉਂਦਿਆਂ ਹੀ ਮੈਂ ਮੰਗਣ ਦੀ ਬਜਾਏ ਵੰਡਣਾ ਸ਼ੁਰੂ ਕਰ ਦਿੰਦਾ ਹਾਂ। ਧਨ ਤਾਂ ਮੇਰੇ ਪਾਸ ਨਹੀਂ ਪਰ ਸ਼ੁਭ ਕਾਮਨਾ ਤੇ ਹੈ। ਮੈਂ ਰੱਬ ਅੱਗੇ ਹੱਥ ਫ਼ੈਲਾ ਕੇ ਕਹਿੰਦਾ ਹਾਂ ਕਿ ਹੇ ਪ੍ਰਮਾਤਮਾ ਤੂੰ ਸਭ ਦਾ ਭਲਾ ਕਰ। ਦਇਆ ਭਰੇ ਹਿਰਦੇ ਨਾਲ ਜੋ ਦੂਸਰਿਆਂ ਦੀ ਸੇਵਾ ਕਰਦਾ ਹੈ ਅਤੇ ਸਰਬੱਤ ਦਾ ਭਲਾ ਮੰਗਦਾ ਹੈ ਉਸ ਤੋਂ ਵੱਡਾ ਸ਼ਹਿਨਸ਼ਾਹ ਕੌਣ ਹੋ ਸਕਦਾ ਹੈ। ਇਹ ਗੁਣ ਨਾਮ ਸਿਮਰਨ ਨਾਲ ਆਉਂਦੇ ਹਨ, ਇਹ ਗੁਣ ਖਾਲਸੇ ਵਿਚ ਹਨ।

ਰਾਜਪੂਤਾਨੇ ਵਿਚ ਇਕ ਤੀਰਥ ਪੁਸ਼ਕਰਰਾਜ ਅਜਮੇਰ ਤੋਂ ਥੋੜ੍ਹੀ ਦੂਰੀ 'ਤੇ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਏਥੇ ਗਏ ਸਨ। ਨਾਲ ਹੀ ਬਾਦਸ਼ਾਹ ਬਹਾਦਰ ਸ਼ਾਹ ਸੀ। ਇਕ ਨਰਭਖੀ ਸ਼ੇਰ ਨੂੰ ਮਾਰਨ ਦਾ ਯਤਨ ਕੀਤਾ ਗਿਆ ਪਰ ਉਲਟਾ ਉਹ ਸ਼ੇਰ ਹੀ ਸ਼ਿਕਾਰੀਆਂ ਦਾ ਸ਼ਿਕਾਰ ਕਰ ਜਾਂਦਾ ਸੀ। ਕਾਫ਼ੀ ਜੋਧੇ ਉਸ ਨੇ ਮਾਰ ਮੁਕਾਏ ਸਨ। ਬਹਾਦਰ ਸ਼ਾਹ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਪਾਤਸ਼ਾਹ ਤੁਸੀਂ ਬੜੇ ਕਲਾਵਾਨ ਹੋ, ਤੁਹਾਡੀ ਬੀਰਤਾ ਦੇ ਕਿੱਸੇ

ਮੈਂ ਬੜੇ ਸੁਣੇ ਹਨ ਪਰ ਅੱਜ ਮੈਂ ਅੱਖੀਂ ਵੇਖਣਾ ਚਾਹੁੰਦਾ ਹਾਂ ਤੁਸੀਂ ਇਸ ਸ਼ੇਰ ਦਾ ਸੰਘਾਰ ਕਰ ਦਿਉ।

ਸਤਿਗੁਰਾਂ ਨੇ ਸ਼ੇਰ ਨੂੰ ਮਾਰਨ ਦੀ ਤਿਆਰੀ ਕੀਤੀ। ਤੁਰਨ ਲੱਗੇ ਤਾਂ ਇਕ ਸਿੰਘ ਜਿਸ ਦਾ ਨਾਂ ਭਾਈ ਰੌਸ਼ਨ ਸਿੰਘ ਸੀ ਉਹ ਉਠ ਕੇ ਖੜ੍ਹਾ ਹੋ ਗਿਆ ਤੇ ਬੇਨਤੀ ਕਰਨ ਲੱਗਾ। ਹੇ ਸੱਚੇ ਪਾਤਸ਼ਾਹ ! ਅਕਾਲ ਸਰੂਪ ਮੇਰੇ ਸਤਿਗੁਰ ਜੀਵਨ ਮੌਤ ਤੁਹਾਡੇ ਹੱਥ ਵਿਚ ਹੈ। ਬਾਦਸ਼ਾਹ ਨੂੰ ਪਤਾ ਲੱਗਣਾ ਚਾਹੀਦਾ ਹੈ ਕਿ ਸਤਿਗੁਰੂ ਕੀ ਕਰ ਸਕਦੇ ਹਨ। ਇਹ ਤਾਂ ਵਰਨਣ ਤੋਂ ਬਾਹਰ ਹੈ, ਸਤਿਗੁਰੂ ਦੀ ਅਸੀਸ ਕੀ ਕਰਦੀ ਹੈ। ਇਸ ਨੂੰ ਅਹਿਸਾਸ ਹੋਵੇ ਕਿ ਮੈਂ ਸਤਿਗੁਰੂ ਦੀ ਅਸੀਸ ਨਾਲ ਹੀ ਜਿੱਤ ਪ੍ਰਾਪਤ ਕੀਤੀ ਹੈ। ਦਾਸ ਨੂੰ ਅਸੀਸ ਦਿਉ, ਸ਼ੇਰ ਮਾਰਨ ਮੈਂ ਜਾਵਾਂਗਾ।

ਭਾਈ ਰੌਸ਼ਨ ਸਿੰਘ ਜੀ ਗਏ ਤੇ ਸ਼ੇਰ ਮਾਰ ਕੇ ਆ ਗਏ, ਬਾਦਸ਼ਾਹ ਹੈਰਾਨ ਹੋ ਗਿਆ। ਇਨਾਮ ਦੇਣ ਲੱਗਾ ਤਾਂ ਰੌਸ਼ਨ ਸਿੰਘ ਨੇ ਨਾਂਹ ਕਰ ਦਿੱਤੀ ਤੇ ਕਿਹਾ ਬਾਦਸ਼ਾਹ ਝੋਲੀ ਇਕ ਹੈ ਤੇਰੇ ਅੱਗੇ ਕਰਾਂ ਕਿ ਸਤਿਗੁਰੂ ਅੱਗੇ। ਸਿਰ ਇਕ ਹੈ ਤੇਰੇ ਅੱਗੇ ਝੁਕਾਵਾਂ ਕਿ ਸਤਿਗੁਰੂ ਅੱਗੇ। ਬਾਦਸ਼ਾਹ ਤੇਰੇ ਯੋਧੇ ਖ਼ਾਨਦਾਨੀ ਤਲਵਾਰੀਏ ਸਨ ਫਿਰ ਵੀ ਸ਼ੇਰ ਕੋਲੋਂ ਮਾਰ ਖਾ ਗਏ ਇਸ ਲਈ ਕਿ ਉਨ੍ਹਾਂ ਕੋਲ ਸਤਿਗੁਰੂ ਦੀ ਅਸੀਸ ਨਹੀਂ ਸੀ, ਮੇਰੇ ਕੋਲ ਉਸ ਗੁਰੂ ਦਾ ਅਸ਼ੀਰਵਾਦ ਹੈ ਜਿਸ ਦੀ ਨਦਰ ਨਾਲ ਗਿੱਦੜਾਂ ਤੋਂ ਸ਼ੇਰ ਤੇ ਚਿੜੀਆਂ ਤੋਂ ਬਾਜ਼, ਕਾਇਰਾਂ ਤੋਂ ਬਹਾਦਰ ਬਣਦੇ ਹਨ।

ਇਹ ਸਾਰੀ ਬਰਕਤ ਹੈ ਨਾਮ ਦੀ। ਗੁਰੂ ਦੀ ਮਹਾਨਤਾ ਹੈ ਕਿ ਗੁਰੂ ਨਾਮ ਜਪਣ ਦੀ ਪ੍ਰੇਰਨਾ ਦਿੰਦਾ ਹੈ। ਦੁਨੀਆਂ ਦੇ ਬਾਦਸ਼ਾਹ ਯਾਦ ਆ ਗਏ ਤਾਂ ਮਾਇਆ ਯਾਦ ਆ ਗਈ। ਹਉਮੈਂ ਯਾਦ ਆ ਗਈ ਐਸੇ ਹਿਰਦੇ ਵਿਚ ਨਾਮ ਦਾ ਵਾਸਾ ਕਿਵੇਂ ਹੋਵੇ। ਪਰ ਜਿੱਥੇ ਨਾਮ ਹੈ ਜਪਾਉਣ ਵਾਲਾ ਸਤਿਗੁਰੂ ਹਾਜ਼ਰ ਨਾਜ਼ਰ ਹੈ ਐਸਾ ਸਿੱਖ ਐਸਾ ਖਾਲਸਾ ਮਾਇਆ ਅੱਗੇ ਸਿਰ ਕਿਉਂ ਝੁਕਾਵੇ? ਪ੍ਰਮਾਤਮਾ ਨੂੰ ਭੁਲ ਕੇ ਬਾਦਸ਼ਾਹ ਨੂੰ ਕਿਉਂ ਯਾਦ ਕਰੇ। ਭਾਈ ਰੌਸ਼ਨ ਸਿੰਘ ਬਹਾਦਰ ਸ਼ਾਹ ਨੂੰ ਕਿਉਂ ਯਾਦ ਕਰੇ? ਭਾਈ ਰੌਸ਼ਨ ਸਿੰਘ ਨੇ ਬਹਾਦਰ ਸ਼ਾਹ ਨੂੰ ਕਿਹਾ ਸੀ ਕਿ ਜਿਸ ਸਤਿਗੁਰੂ ਦੇ ਬਲ ਨਾਲ ਮੈਂ ਸ਼ੇਰ ਮਾਰਿਆ ਹੈ ਸਾਰੀਆਂ ਰਿਧੀਆਂ ਸਿੱਧੀਆਂ ਤੇ ਬਰਕਤਾਂ ਇਸੇ ਸਤਿਗੁਰੂ ਤੋਂ ਪਾਈਆਂ ਹਨ।

*ਜਿਸ ਗੁਰ ਦੇ ਬਲ, ਸ਼ੇਰ ਹਤਾਯੋ॥*
*ਤਿਸ ਤੇ ਰਿਧ ਸਿਧ ਹਮ ਨੇ ਪਾਯੋ॥*

—ਗੁ: ਪ੍ਰ: ਸੂ:

ਅਸੀਂ ਜਪ ਸਿਮਰਨ ਕਿਹੜੇ ਸ਼ਬਦ ਦਾ ਕਰਨਾ ਹੈ।

ਵਾਹਿਗੁਰੂ ਸ਼ਬਦ ਸਾਡਾ ਗੁਰਮੰਤਰ ਹੈ। ਇਸ ਦਾ ਜਾਪ ਸਾਨੂੰ ਅਸਚਰਜ ਤੋਂ ਵਿਸਮਾਦ ਦਸ਼ਾ ਵਿਚ ਲੈ ਜਾਂਦਾ ਹੈ। ਅਸਚਰਜ ਬਾਹਰ ਹੈ ਵਿਸਮਾਦ ਅੰਦਰ ਹੈ। ਵਾਹਿਗੁਰੂ ਸ਼ਬਦ ਸਾਨੂੰ ਵਿਸਮਾਦ ਅਵਸਥਾ ਵਿਚ ਲੈ ਜਾਂਦਾ ਹੈ। ਅਨਿਤ ਅਗਿਆਨਤਾ ਦਾ ਅੰਧਕਾਰ ਜਿਸ ਨੇ ਸਾਨੂੰ ਬ੍ਰਹਮ ਤੋਂ ਜੀਵ ਬਣਾ ਦਿੱਤਾ ਹੈ ਉਸ ਅੰਧਕਾਰ ਨੂੰ ਦੂਰ ਕਰਦਾ ਹੈ। ਅੰਦਰ ਚੇਤਾ ਸ਼ਕਤੀ ਵਿਚ ਪ੍ਰਕਾਸ਼ ਹੋ ਜਾਂਦਾ ਹੈ। ਉਹ ਸੂਝ ਦਾ ਪ੍ਰਕਾਸ਼ ਹੈ ਜਿਸ ਨੂੰ ਬਿਬੇਕ ਕਹਿੰਦੇ ਹਾਂ। ਫਿਰ ਚੇਤੇ ਵਿਚ ਮਾਇਆ ਨਹੀਂ ਵੱਸਦੀ, ਮਾਲਕ ਵੱਸਦਾ ਹੈ। ਭਾਈ ਸੰਤੋਖ ਸਿੰਘ ਜੀ ਨੇ ਵਾਹਿਗੁਰੂ ਮੰਤਰ ਬਾਰੇ ਲਿਖਿਆ ਹੈ :

*ਵਾਹਿ ਨਾਮ ਅਚਰਜ ਕੋ ਹੋਈ। ਅਚਰਜ ਤੇ ਪਰ ਉਕਤ ਨਾ ਕੋਈ॥*
*ਗੋ ਤਮ ਨਾਮ ਅਗਿਆਨ ਅਨਿਤ। ਰੂ ਪ੍ਰਕਾਸ ਕੀਉ ਜਿਸ ਚਿਤ॥*

ਜੇ ਨਾਮ ਪ੍ਰਮਾਤਮਾ ਹੈ ਤੇ ਪ੍ਰਮਾਤਮਾ ਨਿਰਗੁਣ ਤੇ ਸਰਗੁਣ ਹੈ ਗੁਪਤ ਪ੍ਰਗਟ ਦਿੱਸਦਾ ਅਣਦਿਸਦਾ ਸਭ ਕੁਝ ਹੈ। ਫਿਰ ਨਾਮ ਦੀ ਪ੍ਰਾਪਤੀ ਉਸ ਪਰਮ ਹਸਤੀ ਅੱਗੇ ਸਮਰਪਤ ਹੋਣਾ ਹੈ। ਬੂੰਦ ਦਾ ਸਾਗਰ ਵਿਚ ਅਭੇਦ ਹੋਣਾ ਹੈ।

ਆਲਮ ਚੰਦ ਤੇ ਬਲੀਆ ਚੰਦ ਦੋ ਪਹਾੜੀ ਰਾਜਿਆਂ ਸਤਿਗੁਰਾਂ ਤੇ ਹਮਲਾ ਕਰ ਦਿੱਤਾ ਸੀ। ਗੁਰੂ ਗੋਬਿੰਦ ਸਿੰਘ ਇਸ ਦਿਨ ਜੰਗਲ ਵਿਚ ਥੋੜ੍ਹੇ ਜਿਹੇ ਸਿੰਘਾਂ ਨਾਲ ਸਨ। ਪਰ ਸਿੰਘਾਂ ਨਾਲ ਜਾਨ ਤੋੜ ਕੇ ਹਮਲੇ ਦਾ ਜੁਆਬ ਦਿੱਤਾ, ਪਹਾੜੀ ਰਾਜੇ ਨੱਸ ਗਏ ਪਰ ਸਿੰਘ ਪਹਾੜੀਆਂ ਦਾ ਪਿੱਛਾ ਕਰਨ ਲੱਗੇ ਸਤਿਗੁਰਾਂ ਦੇ ਤਿੰਨ ਵਾਰ ਕਹਿਣ 'ਤੇ ਵੀ ਵਾਪਿਸ ਨਹੀਂ ਆਏ। ਸਤਿਗੁਰੂ ਤੇ ਸਿੰਘ ਵਿਛੜ ਗਏ। ਹੁਣ ਪਹਾੜੀਆਂ ਦੇ ਦਿਲ ਵੱਧ ਗਏ ਇਕ ਪਹਾੜੀ ਰਾਜੇ ਨੇ ਕਿਹਾ ਮਾਰ ਲਈਏ ਗੁਰੂ ਨਾਲ ਨਹੀਂ, ਸਿੰਘ ਇਕੱਲੇ ਹਨ। ਸਿੰਘ ਘਬਰਾ ਗਏ ਵਾਪਿਸ ਦੌੜੇ। ਸਤਿਗੁਰੁ ਦੀ ਸ਼ਰਨ ਵਿਚ ਆਏ ਫਿਰ ਜੰਗ ਜਿੱਤ ਗਏ। ਪਹਾੜੀ ਰਾਜੇ ਦੀ ਗੱਲ ਬੜੀ ਅਮੁਲ ਹੈ। ਨਾਮ ਸਿਮਰਨ ਦੀ ਅਸਲ ਜੁਗਤੀ ਹੈ–ਕਿ ਬਹੁਤੇ ਹੁੰਦੇ ਵੀ ਸਿੰਘ ਇਕੱਲੇ ਹਨ, ਗੁਰੂ ਤੋਂ ਬਿਨਾਂ ਅਸੀਂ ਇਕੱਲੇ ਹਾਂ। ਗੁਰ ਸ਼ਬਦ ਤੋਂ ਵਿਹੂਣਾ ਨਾਮ ਤੋਂ ਵਿਹੂਣਾ ਮਨੁੱਖ ਇਕੱਲਾ ਹੈ। ਗੁਰੂ ਦੀ ਦੱਸੀ ਰਹਿਤ ਤੋਂ ਮੂੰਹ ਮੋੜ ਕੇ ਬਾਣੀ ਤੋਂ ਬੇਮੁਖ ਹੋ ਕੇ ਸਿੱਖ ਇਕੱਲਾ ਹੈ। ਇਸ ਲਈ ਨਾਮ ਤੇ ਖਾਲਸਾ ਕਦੀ ਵੱਖ-ਵੱਖ ਨਹੀਂ ਹੋ ਸਕਦੇ। ਨਾਮ ਤੋਂ ਵਿਹੂਣਾ ਤਾਂ ਖਾਲਸਾ ਨਹੀਂ ਸਗੋਂ ਇਕ ਡਰਾਉਣਾ ਹੈ। ਖਾਲਸਾ ਤਾਂ ਆਪਣੀ ਜ਼ਿੰਮੇਵਾਰੀ ਪ੍ਰਮਾਤਮਾ ਵਾਂਗੂ ਹੀ ਸਮਝਦਾ ਹੈ ਕਿਉਂਕਿ ਇਹ ਹੈ ਹੀ ਪ੍ਰਮਾਤਮਾ ਦਾ ਸਰੂਪ ਇਸ ਨੇ ਆਤਮ ਰਸ ਚਖਿਆ ਹੈ :

*ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ॥*
*ਪ੍ਰਭ ਮਹਿ ਮੋ ਮਹਿ ਤਾਸ ਮਹਿ ਰੰਚਕ ਨਾਹਿਨ ਭੇਵ॥*
*ਜਿਸੁ ਨਾਮੁ ਰਿਦੈ ਸੋਈ ਵਡ ਰਾਜਾ॥*
*ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ॥*
*ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ॥*
*ਨਾਮ ਬਿਨਾ ਜਨਮ ਬਿਰਥਾ ਜਾਏ॥*
*ਤਿਸੁ ਸਲਾਹੀ ਜਿਸੁ ਹਰਿ ਧਨੁ ਰਾਸਿ॥*
*ਸੋ ਵਡਭਾਗੀ ਜਿਸੁ ਗੁਰ ਮਸਤਕਿ ਹਾਥੁ॥*

—ਭੈਰਉ ਮ: ੫, ਪੰਨਾ ੧੧੫੫

*ਰਤੇ ਇਸ਼ਕ ਖੁਦਾਇ ਰੰਗਿ ਦੀਦਾਰ ਕੇ॥*
*ਵਿਸਰਿਆ ਜਿਨੁ ਨਾਮੁ ਤੇ ਭੁਇ ਭਾਰ ਥੀਏ॥*

—ਆਸਾ ਸ਼ੇਖ ਫਰੀਦ, ਪੰਨਾ ੪੮੮



# ਸੇਵਾ ਤੇ ਖਾਲਸਾ



ਸਿਮਰਨ ਕਰਦਿਆਂ ਖਾਲਸਾ ਪ੍ਰਮਾਤਮਾ ਵਿਚ ਅਭੇਦ ਹੋ ਜਾਂਦਾ ਹੈ। ਨਿਰਗੁਣ ਤੇ ਸਰਗੁਣ ਦੋਹਾਂ ਨਾਲ ਖਾਲਸੇ ਦੀ ਸਾਂਝ ਬਣ ਜਾਂਦੀ ਹੈ। ਨਿਰਗੁਣ ਦਾ ਸਿਮਰਨ ਕਰਦਾ ਹੈ ਅਤੇ ਸਰਗੁਣ ਦੀ ਸੇਵਾ ਕਰਦਾ ਹੈ। ਮਨੁੱਖੀ ਸਰੀਰ ਵਿਚ ਕੁਦਰਤ ਨੇ ਇਕ ਅਟਲ ਨਿਯਮ ਰੱਖਿਆ ਹੈ ਕਿ ਜਿਸ ਮਨੁੱਖ ਨੂੰ ਕਰਮ ਇੰਜ ਦਿੱਤੇ ਹਨ ਉਸ ਨੂੰ ਕਰਮ ਤਾਂ ਕਰਨਾ ਹੀ ਪਵੇਗਾ। ਕਰਮ ਭਾਵੇਂ ਉਹ ਬੁਰਾ ਕਰੇ ਜਾਂ ਭਲਾ ਮਨੁੱਖ ਦਾ ਕਰਮ ਬਿਨਾਂ ਛੁਟਕਾਰਾ ਨਹੀਂ, ਇਕ ਅਦੀਬ ਕਹਿੰਦੇ ਹਨ–

*ਬੇਕਾਰ ਮਬਾਸ਼ ਕੁਛ ਨਾ ਕੁਛ ਕੀਯਾ ਕਰ।*
*ਔਰ ਕੁਛ ਨਾ ਹੋ ਤੋ ਫਾੜ ਫਾੜ ਕਰ ਸੀਯਾ ਕਰ।*

ਭਾਵ ਇਹ ਹੈ ਕਿ ਵਿਹਲਾ ਨਾ ਰਹਿ ਕੁਝ ਨਾ ਕੁਝ ਕਰਦਾ ਰਹਿ। ਹੋਰ ਕੋਈ ਕੰਮ ਨਾ ਹੋਵੇ ਤਾਂ ਆਪਣੇ ਕਪੜੇ ਹੀ ਪਾੜ-ਪਾੜ ਕੇ ਸੀਂਦਾ ਰਹੁ ਪਰ ਕੋਈ ਨਾ ਕੋਈ ਕੰਮ ਜ਼ਰੂਰ ਹੀ ਕਰਦਾ ਰਹੁ। ਮਨੁੱਖ ਨੂੰ ਸਰੀਰ ਦੀ ਪਰਵਰਿਸ਼ ਕਰਨ ਵਾਸਤੇ ਕਿਰਤ ਜ਼ਰੂਰ ਕਰਨੀ ਚਾਹੀਦੀ ਹੈ। ਖਾਲਸੇ ਵਾਸਤੇ ਕਿਸੇ ਕੋਲੋਂ ਮੰਗਣਾ ਜਾਂ ਕਿਸੇ ਦੀ ਚੋਰੀ ਕਰਨੀ, ਪਰਾਇਆ ਹੱਕ ਖਾਣਾ ਕਿਸੇ ਤਰ੍ਹਾਂ ਵੀ ਠੀਕ ਨਹੀਂ, ਧਰਮ ਦੀ ਕਿਰਤ ਕਰਨੀ ਹੈ ਪਰ ਖਾਲਸਾ ਆਪਣੀ ਰੋਟੀ ਤੱਕ ਹੀ ਕਰਮ ਸੀਮਤ ਨਹੀਂ ਕਰਦਾ ਉਸ ਨੇ ਤਾਂ ਜੋ ਪਾਇਆ ਹੈ ਉਹ ਸੰਸਾਰ ਵਿਚ ਵੰਡਣਾ ਹੈ ਇਸੇ ਵਰਤਾਰੇ ਨੂੰ ਹੀ ਸੇਵਾ ਕਹਿੰਦੇ ਹਨ।

ਖਾਲਸੇ ਦੀ ਸੇਵਾ ਇੰਜ ਹੈ ਜਿਵੇਂ ਬੱਦਲ ਪਾਣੀ ਨਾਲ ਭਰੇ ਹੋਏ ਆਏ ਤੇ ਬਰਸ ਗਏ। ਸੁਕੀਆਂ ਖੇਤੀਆਂ ਹਰੀਆਂ ਕਰ ਗਏ। ਇਹ ਧਿਆਨ ਹੀ ਨਹੀਂ ਕਿ ਖੇਤੀਆਂ ਆਪਣੀਆਂ ਹਨ ਜਾਂ ਬੇਗਾਨੀਆਂ ਹਨ। ਕਿਸੇ ਆਸਤਕ ਦੀਆਂ ਹਨ ਜਾਂ ਨਾਸਤਕ ਦੀਆਂ। ਬੱਦਲ ਨੇ ਬਰਸਣਾ ਸੀ ਉਹ ਬਰਸ ਗਿਆ। ਸਾਰ ਕੁਤਾਵਲੀ ਵਿਚ ਲਿਖਿਆ ਹੈ ਨਦੀ ਆਪਣੇ ਪਾਣੀ ਨੂੰ ਆਪ ਨਹੀਂ ਪੀਂਦੀ, ਦੂਸਰਿਆਂ ਲਈ ਪਾਣੀ ਹੈ। ਬ੍ਰਿਖ ਆਪਣੇ ਫਲ ਆਪ ਨਹੀਂ ਖਾਂਦੇ ਫਲ ਦੂਸਰਿਆਂ

ਵਾਸਤੇ ਹਨ। ਬੱਦਲ ਖੇਤੀਆਂ ਨੂੰ ਨਹੀਂ ਖਾਂਦੇ ਪਕਾ ਕੇ ਦੂਸਰਿਆਂ ਨੂੰ ਦੇਂਦੇ ਹਨ। ਇਸੇ ਤਰ੍ਹਾਂ ਪਰਉਪਕਾਰੀ ਦਾ ਧਨ ਸ਼ਕਤੀ ਦੂਸਰਿਆਂ ਦੀ ਸੇਵਾ ਵਾਸਤੇ ਹੈ।

*ਸਰਤਾ ਨਾ ਅਚੇ ਅਪੁਨੇ ਜਲ ਕੋ।*
*ਨਾ ਕਦਾਪਿ ਭਖੈ ਬ੍ਰਿਖ ਸ੍ਵੈ ਫਲ ਕੋ।*
*ਸਸਿ ਕੋ ਨਾ ਅਬ੍ਰ ਕਭੀ ਭਖ ਹੈ।*
*ਧਨ ਤਯੋ ਪਰ ਹੇਤ ਬਡੇ ਚਖ ਹੈ।*

—ਸਾਰਕੁਤਾਵਲੀ

ਸੇਵਾਦਾਰ ਇਕ ਸਫ਼ਲ ਰੁੱਖ ਹੈ ਜੋ ਪਹਿਲਾਂ ਆਪ ਫਲਦਾ ਹੈ ਫਿਰ ਸੰਸਾਰ ਨੂੰ ਫਲ ਵੰਡਦਾ ਹੈ। ਜੋ ਪਹਿਲਾਂ ਆਪ ਸੰਵਰਦਾ ਹੈ ਫਿਰ ਸੰਸਾਰ ਨੂੰ ਸੰਵਾਰਦਾ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਸੇਵਾਦਾਰ ਨੂੰ ਐਸਾ ਪਰਉਪਕਾਰੀ ਮੰਨਦੇ ਹਨ ਕਿ ਜੋ ਬੁਰਿਆਂ ਦਾ ਵੀ ਭਲਾ ਕਰਦਾ ਹੈ।

ਜਿਵੇਂ ਕਿ ਫਲਾਂ ਵਾਲੇ ਰੁੱਖ ਨੂੰ ਪੱਥਰ ਮਾਰਿਆਂ ਉਹ ਫਲ ਦੇਂਦਾ ਹੈ। ਸਿਰ ਤੇ ਆਰਾ ਸਹਾਰਦਾ ਹੈ ਫਿਰ ਵੀ ਵੱਟਾ ਮਾਰਨ ਵਾਲੇ ਤੇ ਚੀਰਨ ਵਾਲੇ ਨੂੰ ਬੇੜੀ ਬਣ ਕੇ ਨਦੀ ਤੋਂ ਪਾਰ ਕਰਦਾ ਹੈ। ਜਿਵੇਂ ਸਮੁੰਦਰ ਵਿਚੋਂ ਸਿੱਪੀ ਕੱਢ ਕੇ ਉਸ ਦਾ ਮੂੰਹ ਤੋੜਿਆ ਜਾਂਦਾ ਹੈ। ਸਿਪ ਮੂੰਹ ਤੋੜਨ ਵਾਲੇ ਨੂੰ ਮੋਤੀ ਦੇਂਦਾ ਹੈ। ਉਸਦੀ ਅਵੱਗਿਆ ਨੂੰ ਚਿਤ ਵਿਚ ਨਹੀਂ ਲਿਆਉਂਦਾ। ਜਿਵੇਂ ਖਾਣ ਪੁੱਟਣ ਵਾਲਾ ਹਥੌੜਿਆਂ ਦਾ ਪ੍ਰਹਾਰ ਵਾਰ ਕਰਦਾ ਹੈ ਪਰ ਪਹਾੜ ਉਸ ਨੂੰ ਅਮੋਲਕ ਹੀਰੇ ਮਾਣਕ ਦੇਂਦਾ ਹੈ।

ਜਿਵੇਂ ਗੰਨੇ ਵਿਚੋਂ ਰਸ ਨਿਕਲਦਾ ਹੈ ਜਦੋਂ ਉਸ ਨੂੰ ਵੇਲਣੇ ਵਿਚ ਪੀੜੀਦਾ ਹੈ। ਤਿਲ ਕੋਹਲੂ ਵਿਚ ਪੀੜੇ ਜਾਂਦੇ ਹਨ ਤਾਂ ਦੀਵੇ ਵਿਚ ਤੇਲ ਜਲ ਕੇ ਪ੍ਰਕਾਸ਼ ਕਰਦਾ ਹੈ ਇਸੇ ਤਰ੍ਹਾਂ ਸਤਿਪੁਰਸ਼ਾਂ ਦੇ ਦਰ ਆ ਕੇ ਕੋਈ ਉਨ੍ਹਾਂ ਦਾ ਬੁਰਾ ਵੀ ਕਰਦਾ ਹੈ ਤਾਂ ਉਹ ਅਗੋਂ ਪਰਉਪਕਾਰ ਹੀ ਕਰਦੇ ਹਨ :

*ਸਫਲ ਬਿਰਖ ਫਲ ਦੇਤ ਜਉ ਪਾਖਾਨ ਮਾਰੇ,*
*ਸਿਰ ਕਰਵਤ ਸਹਿ ਗਹਿ ਪਾਰਿ ਪਾਰਿ ਹੈ।*
*ਸਾਗਰ ਮਹਿ ਕਾਢਿ ਮੁਖ ਫੋਰੀਅਤ ਸੀਪ ਕੇ ਜਿਉ,*
*ਦੇਤ ਮੁਕਤਾਹਲ ਅਵਗਿਆ ਨਾ ਬੀਚਾਰ ਹੈ।*
*ਜੈਸੇ ਖਨਵਾਰਾ ਖਾਨ ਖਨਤ ਹਨਤ ਘਨ,*
*ਮਾਨਿਕ ਹੀਰਾ ਅਮੋਲ ਪਰਉਪਕਾਰ ਹੈ।*
*ਊਖ ਮੈ ਪਯੂਖ, ਜਿਉ ਪਰਗਾਸ ਹੋਤ ਕੋਹਲੂ ਪਚੈ,*
*ਅਵਗੁਨ ਕੀਏ ਗੁਨ ਸਾਧਨ ਕੇ ਦੁਆਰ ਹੈ।*

ਸਤਿਗੁਰੂ ਨਾਨਕ ਦੇਵ ਜੀ ਦੀ ਦ੍ਰਿਸ਼ਟੀ ਵਿਚ ਗਿਆਨ ਦਾ ਫਲ ਸੇਵਾ ਹੈ। ਆਮ ਕਰਕੇ ਗਿਆਨਵਾਨ ਦੂਸਰੇ ਕੋਲੋਂ ਸੇਵਾ ਕਰਾਉਂਦੇ ਰਹੇ ਅਤੇ ਆਪ ਕਿਸੇ ਦੀ ਸੇਵਾ ਨਾ ਕਰ ਸਕੇ। ਗਿਆਨਵਾਨ ਬ੍ਰਾਹਮਣ ਕਦੋਂ ਕਿਸੇ ਦੀ ਸੇਵਾ ਕਰਦਾ ਸੀ। ਸਗੋਂ ਇਕ ਵਰਨ ਤਾਂ ਸਿਰਫ਼ ਸੇਵਾ ਲਈ ਹੀ ਰਾਖਵਾਂ ਰੱਖਿਆ ਸੀ। ਉਸ ਦਾ ਖ਼ਿਆਲ ਸੀ ਕਿ ਜਿਸ ਕੋਲੋਂ ਸੇਵਾ ਲੈਣੀ ਹੈ, ਜ਼ਰੂਰੀ ਹੈ ਕਿ ਉਸ ਦਾ ਗਿਆਨ ਦਾ ਝਰੋਖਾ ਬੰਦ ਕਰ ਦਿੱਤਾ ਜਾਏ। ਜੇ ਉਸ ਨੂੰ ਅਕਲ ਮਤ ਆ ਗਈ ਤਾਂ ਉਹ ਸੇਵਾ ਕਿਵੇਂ ਕਰੇਗਾ ਇਹੀ ਕਾਰਨ ਹੈ ਕਿ ਸ਼ੂਦਰ ਅਤੇ ਇਸਤਰੀ ਇਨ੍ਹਾਂ ਨੂੰ ਪਸ਼ੂਆਂ ਵਾਂਗੂੰ ਅਨਪੜ੍ਹ ਰੱਖਿਆ ਗਿਆ ਸੀ ਅਤੇ ਕਿਹਾ ਗਿਆ ਕਿ ਇਨ੍ਹਾਂ ਨੂੰ ਪਸ਼ੂਆਂ ਵਾਂਗੂੰ ਮਾਰ ਕੁੱਟ ਕੇ ਇਨ੍ਹਾਂ ਪਾਸੋਂ ਸੇਵਾ ਕਰਾਉਣੀ ਚਾਹੀਦੀ ਹੈ।

ਤੁਲਸੀ ਨੇ ਕਿੰਨੇ ਫ਼ਖ਼ਰ ਨਾਲ ਇਹ ਲਿਖ ਦਿੱਤਾ ਸੀ–

*ਢੋਲ ਗਵਾਰ ਸ਼ੂਦਰ ਪਛੂ ਨਾਰੀ।*
*ਇਹ ਪਾਚੋ ਤਾੜਨ ਅਧਿਕਾਰੀ।*

ਕੀ ਇਹ ਗਿਆਨ ਦਾ ਫਲ ਹੈ ਕਿ ਬੰਦਾ ਬੰਦੇ ਨੂੰ ਢੋਲ ਵਾਂਗੂੰ ਕੁੱਟੇ, ਬੰਦਾ ਬੰਦੇ ਨੂੰ ਮੂਰਖ ਅਤੇ ਪਸ਼ੂ ਸਮਝੇ। ਸਤਿਗੁਰਾਂ ਦੀ ਦ੍ਰਿਸ਼ਟੀ ਵਿਚ ਇਨ੍ਹਾਂ ਬੰਦਿਆਂ ਦੀ ਮਤ ਸੁਆਰਥ ਕਾਰਨ ਭ੍ਰਿਸ਼ਟ ਹੋ ਚੁੱਕੀ ਸੀ। ਸੂਹੀ ਰਾਗ ਦੇ ਇਕ ਸ਼ਬਦ ਵਿਚ ਸਾਹਿਬ ਫ਼ਰਮਾਉਂਦੇ ਹਨ ਕਿ ਹੇ ਮੇਰੇ ਮਨ ਇਕੋ ਜਿਹਾ ਗਿਆਨ ਜਪ ਜੋ ਤੈਨੂੰ ਸਦਾ ਥਿਰ ਰਹਿਣ ਵਾਲੇ ਮਾਲਕ ਦਾ ਸੇਵਕ ਬਣਾ ਸਕੇ, ਪਹਿਲੇ ਸੇਵਕ ਦਾ ਅਰਥ ਹੀ ਸੀ ਸ਼ੂਦਰ, ਕੰਮੀ ਕੰਮੀਨ। ਸਤਿਗੁਰਾਂ ਨੇ ਉਲਟੀ ਗੰਗਾ ਵਹਾ ਦਿੱਤੀ ਸੇਵਕ ਦੇ ਅਰਥ ਹੋ ਗਏ ਸਾਧੂ ਮਹਾਂਪੁਰਖ। ਸੇਵਾ ਇਕ ਮਹਾਨ ਬੰਦਗੀ ਹੋ ਗਈ। ਸੇਵਕ ਅਤੇ ਮਾਲਕ ਇਕ ਹੋ ਗਏ, ਸੇਵਕ ਮਾਲਕ ਵਾਂਗੂੰ ਹੀ ਜਗਤ ਵਿਚ ਪ੍ਰਸਿੱਧ ਹੋ ਗਿਆ, ਸੇਵਕ ਮਾਲਕ ਦੀ ਗੱਦੀ ਦਾ ਵਾਰਿਸ ਬਣ ਗਿਆ। ਸਤਿਗੁਰਾਂ ਨੇ ਸੇਵਕ ਨੂੰ ਅਨਪੜ੍ਹ ਸ਼ੂਦਰ, ਗਵਾਰ ਨਹੀਂ ਰੱਖਿਆ ਸਗੋਂ ਦਿਵ ਚਕਸ਼ੂ ਪ੍ਰਦਾਨ ਕੀਤੇ। ਅੱਖਾਂ ਉਤੇ ਪੱਟੀ ਬੰਨ੍ਹ ਕੇ ਕੋਹਲੂ ਦੇ ਬੈਲ ਵਾਂਗੂੰ ਨਹੀਂ ਚਲਾਇਆ ਸਗੋਂ ਵਿਵੇਕ ਬੁੱਧ ਪ੍ਰਦਾਨ ਕੀਤੀ ਤੇ ਕਿਹਾ ਸੇਵਕ ਬੜਾ ਹੀ ਗਿਆਨਵਾਨ ਚਾਹੀਦਾ ਹੈ। ਸੇਵਾ ਅਨਪੜ੍ਹਾਂ ਤੇ ਪਸ਼ੂ ਵਿਰਤੀ ਵਾਲਿਆਂ ਦਾ ਕੰਮ ਨਹੀਂ ਸਗੋਂ ਬ੍ਰਹਮ ਗਿਆਨੀਆਂ ਦਾ ਕੰਮ ਹੈ ਗੁਰਮਤਿ ਦੇ ਗਿਆਨ ਤੇ ਪੁਰਾਤਨ ਗਿਆਨ ਦਾ ਕੀ ਫਰਕ ਹੈ। ਪੁਰਾਤਨ ਗਿਆਨ ਫਾਹੀ ਬਣ ਗਿਆ ਸੀ, ਇਕ ਜਾਲ ਬਣ ਗਿਆ ਸੀ। ਪਰ ਗੁਰਮਤਿ ਦਾ ਗਿਆਨ ਬੰਦੀ ਛੋੜ ਹੈ ਇਕ ਮੋਖ ਦੁਆਰਾ ਹੈ।

ਇਕ ਵਾਰ ਇਕ ਤੇਲੀ ਕੋਲੋਂ ਤੇਲ ਲੈਂਦੇ ਇਕ ਸੱਜਣ ਨੇ ਪੁੱਛਿਆ ਕਿ ਤੂੰ ਤਾਂ ਤੇਲ ਵੇਚ ਰਿਹਾ ਹੈਂ ਬੈਲ ਆਪੇ ਹੀ ਚਲ ਰਿਹਾ ਹੈ। ਤੇਲੀ ਨੇ ਕਿਹਾ ਕਿ ਬੈਲ ਦੀਆਂ ਅੱਖਾਂ ਬੰਦ ਹਨ। ਦੇਖ ਖੋਪੇ ਹਨ ਉਤੇ ਪੱਟੀ ਹੈ, ਬੈਲ ਵੇਖ ਨਹੀਂ ਸਕਦਾ ਫਿਰ ਮੈਂ ਇਸ ਦੇ ਗਲ ਵਿਚ ਘੰਟੀ ਪਾਈ ਹੈ ਚੱਲ ਰਿਹਾ ਹੈ ਤੇ ਆਵਾਜ਼ ਆ ਰਹੀ ਹੈ। ਤਰਕਵਾਦੀ ਨੇ ਕਿਹਾ ਕਿ ਜੇ ਬੈਲ ਖਲੋ ਕੇ ਹੀ ਸਿਰ ਹਿਲਾਈ ਜਾਵੇ, ਘੰਟੀ ਦੀ ਆਵਾਜ਼ ਆਈ ਜਾਏਗੀ, ਫਿਰ ਕੀ ਕਰੇਂਗਾ। ਤੇਲੀ ਨੇ ਕਿਹਾ ਸੀ ਖ਼ਬਰਦਾਰ ਜੇ ਬੈਲ ਨੇ ਸੁਣ ਲਿਆ ਤਾਂ ਸਾਰਾ ਕੰਮ ਵਿਗੜ ਜਾਏਗਾ। ਅੱਗੇ ਤਾਂ ਮੈਂ ਬੈਲ ਦੀਆਂ ਅੱਖਾਂ ਹੀ ਬੰਦ ਕੀਤੀਆਂ ਸਨ ਪਰ ਅੱਜ ਤੋਂ ਬਾਅਦ ਮੈਂ ਇਸ ਦੇ ਕੰਨ ਵੀ ਬੰਦ ਕਰ ਦਿਆਂਗਾ। ਉਹ ਸੱਜਣ ਚਲਾ ਗਿਆ। ਬੈਲ ਦੀਆਂ ਅੱਖਾਂ ਵੀ ਬੰਦ ਹੋ ਗਈਆਂ, ਕੰਨ ਵੀ ਬੰਦ ਹੋ ਗਏ। ਇਹ ਬੈਲ ਸੀ ਸ਼ੂਦਰ ਤੇ ਇਸਤਰੀ। ਨਾ ਅੱਖਾਂ ਨਾਲ ਪੋਥੀ ਵੇਖ ਕੇ ਪੜ੍ਹ ਸਕਦੇ ਹਨ ਨਾ ਹੀ ਸੁਣ ਸਕਦੇ ਹਨ।

ਸਤਿਗੁਰੂ ਨਾਨਕ ਦੇਵ ਜੀ ਆਏ, ਉਨ੍ਹਾਂ ਕਿਸੇ ਤੇਲੀ ਦੇ ਰੋਣ ਧੋਣ ਦੀ ਪ੍ਰਵਾਹ ਨਹੀਂ ਕੀਤੀ। ਉਨ੍ਹਾਂ ਬੈਲ ਦੀਆਂ ਅੱਖਾਂ ਵੀ ਮੁਕਤ ਕਰ ਦਿੱਤੀਆਂ ਅਤੇ ਕੰਨ ਵੀ ਤੇ ਕਿਹਾ ਤੂੰ ਬੈਲ ਨਹੀਂ ਤੂੰ ਮਨੁੱਖ ਹੈਂ ਤੈਨੂੰ ਬੈਲ ਬਣਾਇਆ ਗਿਆ ਹੈ। ਹੁਣ ਤੂੰ ਸੇਵਾ ਕਰ ਪਰ ਅੱਖਾਂ ਨਾਲ ਵੇਖ ਕੇ ਕੰਨਾਂ ਨਾਲ ਸੁਣ ਕੇ ਜ਼ਬਾਨ ਨਾਲ ਬੋਲ ਕੇ। ਉਨ੍ਹਾਂ ਦੀ ਸੇਵਾ ਕਰ ਜੋ ਸੇਵਾ ਨੂੰ ਬੰਦਗੀ ਸਮਝਦੇ ਹਨ। ਸੇਵਕ ਦਾ ਮਨ ਕੈਸਾ ਹੈ–

*ਅੰਤਰਿ ਵਸੈ, ਨ ਬਾਹਰਿ ਜਾਇ॥*
*ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ॥*
*ਐਸਾ ਗਿਆਨੁ ਜਪਹੁ ਮਨ ਮੇਰੇ॥*
*ਹੋਵਹੁ ਚਾਕਰ ਸਾਚੇ ਕੇਰੇ। ਰਹਾਉ॥*

–ਸੂਹੀ ਮਹਲਾ ੧, ਪੰਨਾ ੭੨੮

ਗੁਰੂ ਘਰ ਵਿਚ ਸੇਵਾ ਦੀ ਇੰਨੀ ਮਹਾਨਤਾ ਹੈ ਕਿ ਗੁਰਗੱਦੀ ਲਈ ਜਦੋਂ ਕਿਸੇ ਜਾਨਸ਼ੀਨ ਦੀ ਚੋਣ ਹੋਈ ਤਾਂ ਕਸਵੱਟੀ ਸੇਵਾ ਹੀ ਸੀ। ਐਸਾ ਸੇਵਕ ਹੋਵੇ ਜੋ ਟਿਕੇ ਹੋਏ ਮਨ ਵਾਲਾ ਹੋਵੇ। ਬਾਹਰ ਭਟਕਣ ਵਾਲਾ ਨਾ ਹੋਵੇ। ਸਿਮਰਨ ਭਜਨ ਵਾਲਾ ਹੋਵੇ, ਸਵਾਸ ਸਵਾਸ ਵਿਚ ਰੱਬ ਦੀ ਯਾਦ ਹੋਵੇ।

ਵਿਖਾਵਾ ਬਿਲਕੁਲ ਨਾ ਹੋਵੇ ਪਰ ਸੇਵਾ ਮਨੋ ਤਨੋ ਕਰਦਾ ਹੋਵੇ, ਦੂਸਰਿਆਂ ਕੋਲੋਂ ਕਰਵਾਉਣ ਨਾਲੋਂ ਆਪ ਅੱਗੇ ਹੋ ਕੇ ਸੇਵਾ ਕਰਨ ਨੂੰ ਪਹਿਲ ਦੇਵੇ। ਉਸ ਨੂੰ ਹਰ ਜੀਵ ਵਿਚੋਂ ਪ੍ਰਮਾਤਮਾ ਹੀ ਦਿਸਦਾ ਹੋਵੇ, ਉਸਦੇ ਮਨ ਵਿਚ ਭੇਦ-

ਭਾਵਨਾ ਨਾ ਹੋਵੇ। ਵਿਤਕਰਾ ਨਾ ਹੋਵੇ। ਨਿੰਦਾ ਉਸਤਤ ਤੋਂ ਉਪਰ ਹੋਵੇ। ਉਸਦੇ ਜੀਵਨ ਵਿਚ ਅਕੇਵਾਂ ਥਕੇਵਾਂ ਨਾ ਹੋਵੇ। ਫਿਕਾ ਨਾ ਬੋਲੇ, ਕਦੀ ਕਿਸੇ ਨੂੰ ਇਹ ਵੀ ਨਾ ਜਤਾਏ ਕਿ ਮੈਂ ਤੇਰੀ ਸੇਵਾ ਕੀਤੀ ਹੈ।

ਸੇਵਾ ਦੀ ਇੰਨੀ ਮਾਨਤਾ ਹੈ ਕਿ ਸਤਿਗੁਰੂ ਆਪ ਸੇਵਾ ਕਰਦੇ ਰਹੇ। ਸਿੱਖ ਇਤਿਹਾਸ ਪੜ੍ਹੀਏ ਤਾਂ ਪਤਾ ਲੱਗਦਾ ਹੈ ਕਿ ਰਾਜੇ ਮਹਾਰਾਜੇ ਵੀ ਹੱਥੀਂ ਸੇਵਾ ਕਰਦੇ ਰਹੇ। ਪਟਿਆਲੇ ਦੇ ਰਾਜਾ ਬਾਬਾ ਆਲਾ ਸਿੰਘ ਜੀ ਆਪ ਹੱਥੀਂ ਸੇਵਾ ਕਰਦੇ ਸਨ। ਇਕ ਦਿਨ ਲੰਗਰ ਵਿਚ ਆਪ ਪ੍ਰਸ਼ਾਦੇ ਵਰਤਾ ਰਹੇ ਸਨ ਅਤੇ ਧਰਮ ਪਤਨੀ ਮਾਤਾ ਫਤਹਿ ਕੌਰ ਜੀ ਦਾਲਾ ਵਰਤਾ ਰਹੇ ਸਨ। ਇਕ ਸਿੰਘ ਨੇ ਕਹਿ ਦਿੱਤਾ ਮਾਤਾ ਜੀ ਦਾਲ ਕਿਸੇ ਕੰਮ ਦੀ ਨਹੀਂ ਬਣੀ, ਇਸ ਦਾਲ ਨੂੰ ਮੈਂ ਕੀ ਕਰਾਂ। ਮਾਤਾ ਨੇ ਗੁੱਸੇ ਵਿਚ ਆ ਕੇ ਕਹਿ ਦਿੱਤਾ ਕਿ ਮੇਰੇ ਸਿਰ ਵਿਚ ਪਾ ਦੇ। ਸਿੰਘ ਨੇ ਬਾਟਾ ਚੁੱਕਿਆ ਦਾਲ ਸਿਰ ਵਿਚ ਪਾ ਦਿੱਤੀ।

ਗੁੱਸਾ ਤਾਂ ਪਹਿਲੇ ਹੀ ਸੀ ਹੁਣ ਤਾਂ ਹੱਦ ਹੋ ਗਈ। ਮਾਤਾ ਫਤਹਿ ਕੌਰ ਨੇ ਬਾਬਾ ਆਲਾ ਸਿੰਘ ਜੀ ਕੋਲ ਸ਼ਿਕਾਇਤ ਕੀਤੀ, ਬਾਬਾ ਜੀ ਨੇ ਪੁੱਛਿਆ ਕਿ ਗੱਲ ਕਿਥੋਂ ਸ਼ੁਰੂ ਹੋਈ ਸੀ। ਮਾਤਾ ਨੇ ਕਿਹਾ ਕਿ ਇਸ ਨੇ ਕਿਹਾ ਕਿ ਦਾਲ ਠੀਕ ਨਹੀਂ ਇਸ ਦਾ ਕੀ ਕਰਾਂ। ਮੈਂ ਕਿਹਾ ਸੀ ਮੇਰੇ ਸਿਰ ਵਿਚ ਪਾ ਦੇ ਇਸ ਨੇ ਸੱਚੀ ਮੁੱਚੀ ਹੀ ਪਾ ਦਿੱਤੀ। ਬਾਬਾ ਜੀ ਨੇ ਕਿਹਾ ਸੀ ਫਿਰ ਸਿੰਘ ਦਾ ਗੁਨਾਹ ਨਹੀਂ, ਤੂੰ ਜੋ ਮੰਗਿਆ ਹੈ, ਤੈਨੂੰ ਮਿਲ ਗਿਆ ਹੈ। ਖਾਲਸੇ ਦੀ ਕ੍ਰਿਪਾ ਨਾਲ ਰਾਜ ਮਿਲਿਆ ਹੈ। ਸੱਚ ਹੈ ਕਿ ਤੈਨੂੰ ਜੀਵਨ ਵੀ ਇਨ੍ਹਾਂ ਦੀ ਕ੍ਰਿਪਾ ਨਾਲ ਹੀ ਮਿਲਿਆ ਹੈ। ਤੈਨੂੰ ਜੰਮਦੀ ਨੂੰ ਦਬਾ ਦਿੱਤਾ ਸੀ ਪਰ ਇਕ ਸਿੰਘ ਨੇ ਹੀ ਰੋਕਿਆ ਸੀ ਤੇ ਕਿਹਾ ਸੀ ਨਾ ਦੱਬੋ ਇਹ ਮਹਾਰਾਣੀ ਬਣੇਗੀ। ਤੂੰ ਇਨ੍ਹਾਂ ਦੀ ਕ੍ਰਿਪਾ ਵੇਖ।

ਇਨ੍ਹਾਂ ਦੀ ਕ੍ਰਿਪਾ ਨਾਲ ਮਹਾਰਾਣੀ ਬਣੀ।
ਇਨ੍ਹਾਂ ਦੀ ਕ੍ਰਿਪਾ ਨਾਲ ਅੰਮ੍ਰਿਤ ਛੱਕ ਕੇ ਫੱਤੋ ਤੋਂ ਫਤਹਿ ਕੌਰ ਬਣੀ।
ਇਨ੍ਹਾਂ ਦੀ ਕ੍ਰਿਪਾ ਨਾਲ ਜ਼ਿੰਦਗੀ ਮਿਲੀ।
ਤੇਰਾ ਜੀਵਨ ਤਾਂ ਸੰਗਤ ਦੀ ਅਮਾਨਤ ਹੈ।
ਸੇਵਾ ਕਰ ਪਹਿਲਾਂ ਸੇਵਕਾਂ ਵਾਲਾ ਮਨ ਬਣਾ।

ਜਿਸ ਵੇਲੇ ਉਸ ਸਿੰਘ ਨੇ ਪਸਚਾਤਾਪ ਕੀਤਾ ਤਾਂ ਬਾਬਾ ਆਲਾ ਸਿੰਘ ਨੇ ਕਿਹਾ ਗੁਰਸਿੱਖਾ ਭਾਈ ਤੂੰ ਨਹੀਂ ਬੋਲਿਆ, ਤੇਰੇ ਅੰਦਰੋਂ ਤਾਂ ਅੱਜ ਦਸ਼ਮੇਸ਼ ਪਿਤਾ ਬੋਲੇ ਹਨ।

ਸਾਨੂੰ ਸੇਵਾ ਕਰਨੀ ਨਹੀਂ ਆਉਂਦੀ ਚੰਗਾ ਹੋਇਆ ਹੈ ਤੂੰ ਸਾਨੂੰ ਸੁਚੇਤ

ਕਰ ਦਿੱਤਾ ਹੈ। ਐਸਾ ਨਾ ਕਰੀਂ ਕਿ ਨਾਰਾਜ਼ ਹੋ ਕੇ ਕੱਲ੍ਹ ਤੋਂ ਲੰਗਰ ਛਕਣ ਹੀ ਨਾ ਆਵੇਂ। ਜਿਥੋਂ- ਜਿਥੋਂ ਵੀ ਉਕਾਈ ਵੇਖੇਂ ਸਾਨੂੰ ਸੁਚੇਤ ਕਰਦੇ ਰਹਿਣਾ।

ਸੇਵਾ ਦੀ ਇੰਨੀ ਮਹਾਨਤਾ ਹੈ। ਪੱਖਾ ਝਲਦੇ ਕਪੂਰ ਸਿੰਘ ਨੂੰ ਨਵਾਬੀ ਵਾਸਤੇ ਚੁਣਿਆ ਸੀ। ਇਹ ਸਾਰਾ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖਿਆ ਦਾ ਅਸਰ ਸੀ। ਜਿਹੜੇ ਹੱਥ ਸੇਵਾ-ਵਿਹੂਣੇ ਹਨ ਉਨ੍ਹਾਂ ਨੂੰ ਸਤਿਗੁਰਾਂ ਨੇ ਮੁਰਦੇ ਦੇ ਹੱਥ ਕਿਹਾ ਸੀ। ਉਸ ਬੱਚੇ ਦਾ ਲਿਆਂਦਾ ਜਲ ਸਤਿਗੁਰਾਂ ਰੋੜ ਦਿੱਤਾ ਸੀ। ਜਿਸ ਨੇ ਕਦੇ ਵੀ ਸੰਗਤ ਦੀ ਸੇਵਾ ਨਹੀਂ ਸੀ ਕੀਤੀ ਤੇ ਉਸ ਨੌਜੁਆਨ ਦੇ ਮਾਤਾ-ਪਿਤਾ ਨੂੰ ਗੁਰਮਤਿ ਸਮਝਾਉਣ ਲਈ ਜੋ ਕਿਹਾ ਸੀ ਭਾਈ ਸੰਤੋਖ ਸਿੰਘ ਜੀ ਉਨ੍ਹਾਂ ਵਿਚਾਰਾਂ ਨੂੰ ਇਸ ਤਰ੍ਹਾਂ ਅੰਕਿਤ ਕਰਦੇ ਹਨ–

*ਸੁਨ ਸਿਖਾ ਗੁਰਮਤਿ ਇਹ ਸਾਰ।*
*ਸਤ ਸੰਗਤ ਕੀ ਸੇਵ ਉਦਾਰ।*
*ਹਾਥ ਪਵਿਤ੍ਰ ਟਹਿਲ ਤੇ ਜਾਨਹੁ।*
*ਪਦ ਪਵਿਤ੍ਰ ਗੁਰ ਦਰਸ ਪਯਾਨਹੁ।*
*ਬਿਨਾ ਸੇਵ ਸਤਸੰਗਤ ਕੇਰੀ।*
*ਦੇਹ ਅਪਾਵਨ ਤਿਮ ਨਰ ਕੇਰੀ।*
*ਯਾਂਤੇ ਹਾਥ ਅਪਾਵਨ ਤੇਰਾ*
*ਕਰਯੋ ਨਾ ਪਾਨ ਹਮਹੁ ਜਲ ਗੇਰਾ।*

–ਗੁ: ਪ੍ਰ: ਸੂ:

ਭਾਗਾਂ ਤੋਂ ਬਿਨਾਂ ਸੇਵਾ ਵੀ ਨਹੀਂ ਹੁੰਦੀ, ਬੜੇ ਉੱਤਮ ਭਾਗ ਹੋਣ ਤਾਂ ਐਸਾ ਅਵਸਰ ਮਿਲਦਾ ਹੈ ਕਿ ਕੋਈ ਸਿੱਖ ਜਲ ਲੈ ਕੇ ਆਵੇ ਤੇ ਉਸ ਦੇ ਹੱਥਾਂ ਦਾ ਲਿਆਂਦਾ ਜਲ ਸਤਿਗੁਰੂ ਜੀ ਪ੍ਰਵਾਨ ਕਰ ਲੈਣ ਜਿਸ ਦੀ ਸੇਵਾ ਪ੍ਰਵਾਨ ਹੋ ਜਾਵੇ ਸਮਝ ਲੈਣਾ ਕਿ ਉਸ ਨੂੰ ਪ੍ਰਵਾਨਗੀ ਦਾ ਨਿਸ਼ਾਨ ਮਿਲ ਗਿਆ।

ਗੁਰੂ ਗੋਬਿੰਦ ਸਿੰਘ ਜੀ ਮਾਲਵੇ ਵਿਚ ਸਨ। ਘੋੜੇ ਤੇ ਸਵਾਰ ਹੋ ਕੇ ਸਫ਼ਰ ਵਿਚ ਜਾ ਰਹੇ ਸਨ। ਸਤਿਗੁਰਾਂ ਨੇ ਪਾਣੀ ਪੀਣ ਲਈ ਇਕ ਸਿੱਖ ਨੂੰ ਹੁਕਮ ਕੀਤਾ। ਖਾਨੇ ਨਾਮ ਦੇ ਇਕ ਮਨੁੱਖ ਕੋਲ ਪਾਣੀ ਸੀ। ਉਸ ਨੇ ਜਦੋਂ ਸਤਿਗੁਰਾਂ ਵੱਲ ਦੇਖਿਆ ਤਾਂ ਕਿਹਾ ਇਕ ਰੁਪਈਆ ਲੈ ਕੇ ਮੈਂ ਇਕ ਕਟੋਰਾ ਪਾਣੀ ਦਾ ਦੇਵਾਂਗਾ, ਕਟੋਰਾ ਪਾਣੀ ਦਾ ਲੈ ਲਿਆ ਪਰ ਸਤਿਗੁਰਾਂ ਉਹ ਪਾਣੀ ਰੋੜ੍ਹ ਦਿੱਤਾ। ਹੋਰ ਮੰਗਿਆ ਉਸ ਨੇ ਸੋਨੇ ਦੀ ਮੋਹਰ ਮੰਗੀ। ਸਤਿਗੁਰਾਂ ਇਕ ਬਚਨ ਕਿਹਾ–

*ਸਭ ਵਸਤੂ ਤੇ ਪਤਰੋ ਪਾਨੀ।ਸੁਨ ਖਾਨੇ ਤੈ ਕਛੂ ਨਾ ਜਾਨੀ।*
*ਤੂ ਪਾਨੀ ਤੇ ਪਤਰੋ ਹੇਰਾ। ਜਾਨਯੋ ਭੇਦ ਆਜ ਮੈ ਤੇਰਾ।*

–ਗੁ: ਪ੍ਰ: ਸੂ:

ਇਨ੍ਹਾਂ ਸਾਖੀਆਂ ਤੋਂ ਪਤਾ ਲੱਗਦਾ ਹੈ ਕਿ ਸੇਵਾ ਦੇ ਮਗਰ ਬੜੀ ਉੱਤਮ ਭਾਵਨਾ ਪ੍ਰੇਮ ਭਰਪੂਰ ਹਿਰਦਾ ਸਰਬੱਤ ਦਾ ਭਲਾ ਮੰਗਣ ਵਾਲੀ ਬਿਰਤੀ-ਵਿਸ਼ਾਲ ਹਿਰਦਾ ਕੁਰਬਾਨੀ ਦਾ ਜਜ਼ਬਾ ਚਾਹੀਦਾ ਹੈ ਤਾਂ ਹੀ ਸੇਵਾ ਪ੍ਰਵਾਨ ਹੁੰਦੀ ਹੈ।

ਮਨੁੱਖ ਮਨ ਬਚਨ ਅਤੇ ਕਰਮ ਹੈ ਇਸ ਲਈ ਸੇਵਾ ਤਿੰਨ ਪ੍ਰਕਾਰ ਦੀ ਹੋਵੇਗੀ। ਅੱਜ ਮਸ਼ੀਨੀ ਯੁੱਗ ਹੈ ਕੰਪਿਊਟਰ ਸਾਰੀ ਦੁਨੀਆਂ ਨੂੰ ਆਪਣੇ ਆਪ ਵਿਚ ਸਮੇਟ ਕੇ ਬੈਠਾ ਹੈ। ਇਸ ਲਈ ਅੱਜ ਸੇਵਾ ਪਾਣੀ, ਪੱਖਾ, ਕੜਛੀ, ਦੇਗ਼ ਤੱਕ ਹੀ ਸੀਮਤ ਨਹੀਂ, ਅੱਜ ਵਿਚਾਰ ਦਾ ਰੋਸ਼ਨ ਹੋਣਾ ਆਧੁਨਿਕ ਯੁੱਗ ਦੀ ਹਰ ਸ਼ਕਤੀ ਨੂੰ ਪ੍ਰਾਪਤ ਕਰਨਾ ਅਤੇ ਸਰਬੱਤ ਦੇ ਭਲੇ ਲਈ ਵਰਤਣਾ ਇਹ ਬੜਾ ਹੀ ਜ਼ਰੂਰੀ ਹੈ। ਵਿਗਿਆਨ ਦੀ ਮੁਖਾਲਫ਼ਤ ਕਰਨਾ ਸੇਵਾ ਨਹੀਂ। ਸਗੋਂ ਪਰਉਪਕਾਰ ਲਈ ਇਸਦਾ ਸਹੀ ਉਪਯੋਗ ਹੀ ਸੇਵਾ ਹੈ।

ਚੰਗੀ ਵਿੱਦਿਆ ਪ੍ਰਾਪਤੀ ਭਾਸ਼ਾ ਵਿਗਿਆਨ ਨੂੰ ਸਮਝਣਾ ਹਰ ਲਫ਼ਜ਼ ਦਾ ਉਸ ਭਾਸ਼ਾ ਅਨੁਸਾਰ ਸ਼ੁਧ ਉਚਾਰਨ ਸ਼ਬਦ ਰੂਪ ਵਿਚ ਸਹੀ ਸੇਵਾ ਹੈ। ਇਹ ਕੋਈ ਵਡਿਆਈ ਦੀ ਗੱਲ ਨਹੀਂ ਕਿ ਪਹਿਲਾਂ ਕੋਈ ਵਡੇਰਾ ਗ਼ਲਤ ਉਚਾਰਨ ਕਰਦਾ ਰਿਹਾ ਹੈ ਤਾਂ ਮੈਂ ਵੀ ਉਸ ਲਫ਼ਜ਼ ਨੂੰ ਗ਼ਲਤ ਹੀ ਪੜ੍ਹਨਾ ਹੈ।

ਵਿੱਦਿਆ ਦੀ ਠੀਕ ਪ੍ਰਾਪਤੀ ਅਸੀਂ ਦੁਨਿਆਵੀ ਵਿੱਦਿਆ ਵੀ ਪੜ੍ਹਨੀ ਹੈ ਕਿਉਂਕਿ ਰਹਿਣਾ ਦੁਨੀਆਂ ਦੇ ਵਿਚ ਹੈ। ਅਧਿਆਤਮਕ ਵਿੱਦਿਆ ਗੁਰਮਤਿ ਵਿੱਦਿਆ ਵੀ ਪੜ੍ਹਨੀ ਹੈ ਕਿਉਂਕਿ ਇਸ ਬਿਨਾਂ ਸਾਡਾ ਆਤਮਿਕ ਜੀਵਨ ਨਹੀਂ ਸਵਰਨਾ। ਵਿੱਦਿਆ ਪੜ੍ਹਨੀ ਪੜ੍ਹਾਉਣੀ ਮਹਾਨ ਸੇਵਾ ਹੈ ਇਸ ਦੇ ਵਿਚ ਚੌਦਾਂ ਤਰ੍ਹਾਂ ਦੀ ਕਲਾ ਤੇ ਸਰੀਰਕ ਇਲਾਜ ਆ ਜਾਂਦੇ ਹਨ।

ਦਿਮਾਗੀ ਸੇਵਾ, ਜ਼ੁਬਾਨ ਕਰਕੇ ਸੇਵਾ, ਇਸ ਤੋਂ ਬਾਅਦ ਹੈ। ਸਰੀਰਕ ਸੇਵਾ, ਜਿਸ ਨੂੰ ਅਸੀਂ ਕਹਿੰਦੇ ਹਾਂ ਹੱਥੀਂ ਸੇਵਾ ਇਹ ਵੀ ਮਨ ਸਾਧਨ ਵਾਸਤੇ ਬੜੀ ਹੀ ਜ਼ਰੂਰੀ ਹੈ। ਧਨਵਾਨਾਂ ਦੀ ਦੁਨੀਆਂ ਵਿਚ ਇਹ ਸੇਵਾ ਬਹੁਤ ਘੱਟ ਹੁੰਦੀ ਹੈ। ਧਨਵਾਨ ਬੰਦਾ ਹਰ ਕੰਮ ਪੈਸਾ ਦੇ ਕੇ ਹੀ ਕਰਵਾਉਣਾ ਚਾਹੁੰਦਾ ਹੈ। ਸਤਿਗੁਰੂ ਦੇ ਦਰ ਭਾਈ ਜੋਧੇ ਵਰਗੇ ਸਿੱਖ ਲੰਗਰ ਵਿਚ ਸੇਵਾ ਕਰਦੇ ਰਹੇ।

ਭਾਈ ਨੰਦ ਲਾਲ ਵਰਗੇ ਮਹਾਨ ਆਲਮ ਜਿਨ੍ਹਾਂ ਦੀ ਵਿੱਦਿਆ ਦਾ ਸਿੱਕਾ ਔਰੰਗਜ਼ੇਬ ਵਰਗੇ ਬਾਦਸ਼ਾਹ ਮੰਨਦੇ ਸਨ ਉਨ੍ਹਾਂ ਵੀ ਲੰਗਰ ਦੀ ਸੇਵਾ ਗ਼ਨੀਮਤ ਸਮਝ ਕੇ ਕੀਤੀ ਸੀ।

ਜਦੋਂ ਤੱਕ ਇਹ ਕੁਝ ਦੂਸਰੇ ਨੂੰ ਦੇ ਰਿਹਾ ਹੈ ਇਹ ਖਾਲਸਾ ਹੈ ਪਰ ਜਦੋਂ ਖੋਹ ਕੇ ਕੋਈ ਖਾਣ ਲੱਗ ਪਵੇ ਫਿਰ ਉਹ ਖਾਲਸਾ ਨਹੀਂ ਰਹਿ ਜਾਂਦਾ। ਖਾਲਸਾ ਤੇ ਸੇਵਾ ਦੋਵੇਂ ਜੁੜੇ ਹੋਏ ਹਨ ਜਦੋਂ ਜੀਵਨ ਵਿਚੋਂ ਦੇਣਾ ਮੁੱਕ ਜਾਏ ਤੇ ਮੰਗਣਾ

ਜਾਂ ਖੋਹਣਾ ਆ ਜਾਏ ਸਮਝ ਲੈਣਾ ਸਿੱਖ ਖਾਲਸ ਨਹੀਂ ਰਿਹਾ। ਜੀਵਨ ਵਿਚ ਮਿਲਾਵਟ ਆ ਗਈ ਹੈ। ਖਾਲਸੇ ਨੇ ਇਸ ਮਿਲਾਵਟ ਤੋਂ ਬਚਣਾ ਹੈ ਤੇ ਸੱਚੇ ਸੇਵਾਦਾਰ ਬਣਨਾ ਹੈ।

ਸੱਚੇ ਸੇਵਕ ਦੀ ਇਕ ਨਿਸ਼ਾਨੀ ਹੈ ਕਿ ਉਹ ਜਿਸ ਕਮਰੇ ਵਿਚ ਰਾਤ ਰਹਿ ਕੇ ਗਿਆ ਹੈ ਜਦੋਂ ਉਹ ਉਥੇ ਆਵੇਗਾ, ਉਹ ਕਮਰਾ ਪਹਿਲੇ ਨਾਲੋਂ ਜ਼ਿਆਦਾ ਸਾਫ਼ ਹੋਵੇਗਾ ਤੇ ਜਿਹੜਾ ਬੰਦਾ ਗੰਦ ਖਿਲਾਰ ਕੇ ਜਾਂਦਾ ਹੈ ਉਹ ਧਰਮੀ ਨਹੀਂ। ਇਕ ਬੜੇ ਦੀਦਾਰੀ ਸੱਜਣ ਟਰੇਨ ਵਿਚ ਸਫ਼ਰ ਕਰ ਰਹੇ ਸਨ, ਮੂੰਗਫਲੀ ਦਾ ਪੈਕਟ ਕੱਢਿਆ ਤੇ ਦਾਣੇ ਕੱਢਕੇ ਉਨ੍ਹਾਂ ਨੂੰ ਮਸਲਿਆ ਫਿਰ ਫੂਕ ਮਾਰੀ ਤੇ ਉਹ ਛਿਲਕੇ ਅਨੇਕਾਂ ਦੇ ਮੂੰਹ ਤੇ ਜਾ ਪਏ। ਮੈਂ ਉਸ ਸੱਜਣ ਨੂੰ ਬੇਨਤੀ ਕੀਤੀ, ''ਸੱਜਣਾ! ਇਹੀ ਗੰਦ ਵਧਦਾ-ਵਧਦਾ ਰਾਜਨੀਤੀ ਵਿਚ ਆ ਕੇ ਜ਼ੁਲਮ ਤੇ ਬੇਇਨਸਾਫ਼ੀ ਬਣਦਾ ਹੈ ਧਰਮ ਵਿਚ ਇਹੀ ਗੰਦ ਪਾਖੰਡ ਬਣਦਾ ਹੈ ਅਤੇ ਸਮਾਜ ਵਿਚ ਗ਼ਲਤ ਰਸਮੋ-ਰਿਵਾਜ ਬਣ ਜਾਂਦਾ ਹੈ। ਸਾਡੀ ਬੜੀ ਵੱਡੀ ਸੇਵਾ ਹੋਵੇਗੀ ਜੇ ਦੂਸਰਿਆਂ ਦਾ ਵੀ ਗੰਦ ਸਾਫ਼ ਕਰੀਏ ਪਰ ਘੱਟੋ-ਘੱਟ ਆਪ ਤੇ ਨਾ ਪਾਈਏ। ਸਾਡੀ ਸੇਵਾ ਬਾਰੇ ਕੀਤੀ ਵਿਚਾਰ ਕਿਸੇ ਕੰਮ ਨਹੀਂ ਜੇ ਅਸੀਂ ਗੰਦ ਹੀ ਪਾਉਂਦੇ ਗਏ। ਇਕ ਅਦੀਬ ਕਹਿੰਦੇ ਹਨ ਕਿ ਹੇ ਸੇਵਾਦਾਰ!

*ਮਾਨਾ ਕਿ ਇਸ ਜ਼ਿਮੀ ਕੋ ਨਾ ਗੁਲਜ਼ਾਰ ਕਰ ਸਕੇ।*
*ਖ਼ਾਰ ਕੁਛ ਕਮ ਕਰ ਹੀ ਗਏ ਗੁਜ਼ਰੇ ਜਿਧਰ ਸੇ ਹਮ।*



# ਜਤੁ ਸਤੁ ਤੇ ਖਾਲਸਾ

## 8

ਭਾਈ ਗੁਰਦਾਸ ਜੀ ਛੇ ਜਤੀਆਂ ਬਾਰੇ ਟਿਪਣੀ ਕਰਦੇ ਹੋਏ ਲਿਖਦੇ ਹਨ ਕਿ—

*ਗੁਰਸਿਖ ਜਤੀ ਸਲਾਹੀਅਨ,*
*ਜਿਨ ਹਉਮੈ ਮਾਰੀ।*

ਉਹ ਗੁਰਸਿੱਖ ਸਲਾਹੁਣ ਯੋਗ ਹਨ ਜਿਨ੍ਹਾਂ ਨੇ ਹਉਮੈਂ ਮਾਰ ਲਈ ਹੈ, ਗੁਰਬਾਣੀ ਵਿਚ ਅੰਕਤ ਹੈ—

*ਛੇ ਜਤੀ ਮਾਇਆ ਕੇ ਬੰਦਾ।*

—ਭੈਰਉ ਕਬੀਰ ਜੀ, ਪੰਨਾ ੧੧੬੦

ਜੇ ਜਤੀ ਦੀ ਇਹੀ ਵਿਆਖਿਆ ਹੈ ਕਿ ਜੋ ਗ੍ਰਹਿਸਤੀ ਨਹੀਂ ਉਹੀ ਜਤੀ ਹੈ ਤਾਂ ਫਿਰ ਇਸ ਗੱਲ ਦੀ ਗੁਰਮਤਿ ਵਿਚ ਤਾਂ ਕੋਈ ਵਡਿਆਈ ਨਹੀਂ।

*ਬਿੰਦ ਰਾਖ ਜੌ ਤਰੀਐ ਭਾਈ*
*ਖੁਸਰੇ ਕਿਉ ਨਾ ਪਰਮਗਤਿ ਪਾਈ।*

—ਗਉੜੀ ਕਬੀਰ ਜੀ, ਪੰਨਾ ੩੨੮

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਜੋ ਛੋਟੀ ਉਮਰ ਵਿਚ ਹੀ ਜੋਤਿ ਜੋਤ ਸਮਾ ਗਏ ਸਨ ਉਨ੍ਹਾਂ ਤੋਂ ਬਿਨਾਂ ਨੌਂ ਗੁਰਵਿਅਕਤੀ ਗ੍ਰਹਿਸਤੀ ਸਨ ਅਤੇ ਔਲਾਦ ਵਾਲੇ ਸਨ, ਪਰਿਵਾਰ ਵਾਲੇ ਸਨ। ਗੁਰਮਤਿ ਵਿਚ ਜਤ ਦੇ ਅਰਥ ਹਨ ਆਪਣੇ ਆਪੇ ਤੇ ਕੰਟਰੋਲ ਸਵੈ-ਕਾਬੂ 'ਜਤੁ ਪਹਾਰਾ ਧੀਰਜ ਸੁਨਿਆਰ' ਇਹ ਠੀਕ ਹੈ ਕਿ ਜੀਵਨ ਸ਼ਬਦ ਜਤੁ ਤੋਂ ਬਿਨਾਂ ਨਹੀਂ ਘੜਿਆ ਜਾਣਾ। ਉਹ ਜਤੁ ਹੈ ਗ੍ਰਹਿਸਤੀ ਮਨ ਤੇ ਕਾਬੂ ਇੰਦਰੀਆਂ ਤੇ ਕਾਬੂ।

*ਆਜ ਮਿਲਾਵਾ ਸੇਖ ਫਰੀਦੁ ਟਾਕਿਮ ਕੂੰਜੜੀਆ, ਮਨਹੁ ਮਚਿੰਦੜੀਆ॥*

ਬੱਸ ਇਹੀ ਗੁਰ ਧਿਆਨ ਵਿਚ ਰੱਖਣ ਵੱਲ ਹੈ। ਜਿੱਥੇ ਮਨ ਮਚ ਗਿਆ ਉਥੇ ਪਾਪ ਹੋ ਗਿਆ। ਮਨ ਨਹੀਂ ਮਚਿਆ ਤਾਂ ਸਮਝ ਲੈਣਾ ਕਿ ਇੰਦਰੀਆਂ

ਦੀ ਸਹੀ ਵਰਤੋਂ ਹੋ ਰਹੀ ਹੈ। ਮਨ ਮਚ ਗਿਆ ਤਾਂ ਬੰਦਾ ਗ੍ਰਹਿਸਤੀ ਨਹੀਂ ਕਾਮੀ ਹੋ ਗਿਆ। ਜੇ ਮਨ ਟਿਕਿਆ ਹੈ ਤਾਂ ਬੰਦਾ ਗ੍ਰਹਿਸਤੀ ਹੁੰਦਿਆਂ ਵੀ ਜਤੀ ਹੈ, ਜੀਵਨ ਸਾਥੀ ਵਿਚੋਂ ਜੋ ਨਿਤ ਨਵੇਂ ਸਾਹਿਬ ਦੀ ਜੋਤ ਵੇਖਦਾ ਹੈ ਜਿਸਦਾ ਜੀਵਨ ਸਾਥੀ ਨਾਲ ਜਾਤ ਦਾ ਨਹੀਂ ਜੋਤ ਦਾ ਨਾਤਾ ਹੈ। ਐਸਾ ਸੱਜਣ ਦਰ-ਦਰ ਨਹੀਂ ਭਟਕਦਾ। ਭਟਕਣ ਵਾਲਾ ਸਰੀਰਾਂ ਵਿਚ ਹੀ ਭਟਕਦਾ ਮਰ ਜਾਏਗਾ, ਉਹ ਕਦੀ ਜੋਤ ਤੱਕ ਨਹੀਂ ਪਹੁੰਚ ਸਕਦਾ। ਗੁਰੂ ਗੋਬਿੰਦ ਸਿੰਘ ਜੀ ਦਾ ਉਹ ਬਚਨ ਖਾਲਸੇ ਨੂੰ ਹਮੇਸ਼ਾਂ ਯਾਦ ਰਹੇਗਾ ਜੋ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਉਨ੍ਹਾਂ ਨੂੰ ਕਿਹਾ ਸੀ। ਕਲਗੀਧਰ ਕਹਿੰਦੇ ਹਨ ਮੈਂ ਜਦੋਂ ਹੋਸ਼ ਸੰਭਾਲੀ ਤਾਂ ਮੈਨੂੰ ਮੇਰੇ ਪਿਤਾ ਜੀ ਨੇ ਕਿਹਾ, ਵੇਖ ਪੁੱਤਰ ਤੁਸੀਂ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਬੈਠਣਾ ਹੈ ਅਤੇ ਸਾਰੀ ਦੁਨੀਆਂ ਨੇ ਸ਼ਰਧਾ ਨਾਲ ਚੱਲਕੇ ਆਉਣਾ ਹੈ। ਦੁਨੀਆਂ ਨੇ ਤੁਹਾਡੇ ਕੋਲੋਂ ਮਨ ਦੀ ਅਡੋਲਤਾ ਲੈਣ ਆਉਣਾ ਹੈ। ਇਸ ਲਈ ਮਨ ਦੀ ਅਡੋਲਤਾ ਵਾਸਤੇ ਪਹਿਲੀ ਸ਼ਰਤ ਹੈ ਕਿ ਰੂਪ ਮਗਰ ਮਨ ਨਾ ਭਟਕੇ। ਬਚਣ ਦਾ ਢੰਗ ਇਕੋ ਹੈ ਕਿ ਜੋ ਰੂਪ ਰੱਬ ਨੇ ਬਖ਼ਸ਼ਿਆ ਹੈ ਉਸ ਵਿਚੋਂ ਜੇ ਅਰੂਪ ਨੂੰ ਵੇਖ ਲਿਆ ਤਾਂ ਮਨ ਨਹੀਂ ਭਟਕੇਗਾ।

*ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ।*
*ਪੂਤ ਇਹੈ ਪ੍ਰਣ ਤੋਹਿ ਪ੍ਰਾਣ ਜਬ ਲਗ ਘਟ ਥਾਰੇ।*
*ਨਿਜਨਾਰੀ ਕੇ ਸੰਗ ਨੇਹੁ ਤੁਮ ਨਿਤ ਬਢੀਅਹੁ।*
*ਪਰਨਾਰੀ ਕੀ ਸੇਜ ਭੂਲ ਸੁਪਨੇ ਹੂੰ ਨਾ ਜਾਈਏ।*

—ਦਸਮ ਗ੍ਰੰਥ

*ਕਿਆ ਗਲਾਇਓ ਭੂਛ ਪਰਵੇਲਿ ਨਾ ਜੋਹੇ ਕੰਤ ਤੂੰ,*
*ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰ ਜਿਉ॥*

—ਮ: ੫, ਮਾਰੂ ਵਾਰ, ਪੰਨਾ ੧੦੯੫

*ਪਰ ਬੇਟੀ ਕੋ ਬੇਟੀ ਜਾਨੇ। ਪਰ ਇਸਤ੍ਰੀ ਸੋ ਮਾਤ ਬਖਾਨੈ।*
*ਆਪਨੀ ਇਸਤ੍ਰੀ ਸੋ ਰਤਿ ਹੋਈ। ਰਹਤਵਾਨ ਗੁਰ ਕਾ ਸਿੰਘ ਜੋਈ।*

—ਸੁਖਮਨੀ, ਪੰਨਾ ੨੭੮

*ਪਰਤ੍ਰਿਅ ਰੂਪੁ ਨਾ ਪੇਖੈ ਨੇਤ੍ਰ। ਸਾਧ ਕੀ ਟਹਲ ਸੰਤ ਸੰਗਿ ਹੇਤ।*

ਵਿਵੇਕ ਬੁੱਧੀ ਨਾ ਹੋਣ ਕਰਕੇ ਮਨੁੱਖ ਸ਼ਕਤੀ ਕੋਲੋਂ ਡਰ ਗਿਆ ਸੀ। ਸ਼ਕਤੀ ਦੀ ਸਹੀ ਵਰਤੋਂ ਨਾ ਕਰ ਸਕਿਆ ਸਗੋਂ ਸ਼ਕਤੀ ਨੂੰ ਅਪਾਹਜ ਕਰਨ ਵਾਸਤੇ ਸਾਰਾ ਤਾਨ ਲਗਾ ਦਿੱਤਾ ਸੀ। ਅੱਜ ਵੀ ਅਸੀਂ ਧਿਆਨ ਨਾਲ ਵੇਖਾਂਗੇ ਤਾਂ ਸਪੱਸ਼ਟ ਨਜ਼ਰ ਆ ਜਾਵੇਗਾ ਕਿ ਅਨੇਕਾਂ ਸਾਧੂ ਸ਼ਕਤੀ ਨੂੰ ਅਪਾਹਜ ਕਰਨ ਵਾਸਤੇ ਲੱਗੇ ਹੋਏ ਹਨ। ਜਿਸ ਸ਼ਕਤੀ ਨੂੰ ਪਾ ਕੇ ਠੀਕ ਵਰਤੋਂ ਕਰਦੇ ਮਨੁੱਖਾ

ਜਨਮ ਸਫ਼ਲ ਹੋਣਾ ਸੀ। ਉਸੇ ਸ਼ਕਤੀ ਨੂੰ ਮਾਰ ਕੇ ਮਨੁੱਖ ਮੁਰਦਾ ਹੋ ਜਾਵੇਗਾ। ਅਨੇਕਾਂ ਜਤੀ ਤਪੀ ਤੁਹਾਨੂੰ ਨਦੀਆਂ ਦੇ ਕਿਨਾਰੇ ਤੀਰਥਾਂ ਤੇ ਪਹਾੜਾਂ ਵਿਚ ਬਿਲਕੁਲ ਮੁਰਦੇ ਹੀ ਨਜ਼ਰ ਆਉਣਗੇ। ਕਦੀ ਨਹੀਂ ਸੋਚਦੇ ਕਿ ਰੱਬ ਨੇ ਸ਼ਕਤੀ ਦੇ ਕੇ ਕੀ ਗ਼ਲਤੀ ਕੀਤੀ ਹੈ। ਉਹ ਬੱਚਾ ਕਿੰਨਾ ਮੂਰਖ ਹੋਵੇਗਾ ਕਿ ਬਾਪ ਧਨ ਦੇਵੇ ਕਿ ਬੇਟਾ ਇਹ ਰਸਤੇ ਵਿਚ ਤੇਰੇ ਕੰਮ ਆਵੇਗਾ। ਪਰ ਬੱਚਾ ਰਸਤੇ ਵਿਚ ਠੀਕ ਵਰਤੋਂ ਦੀ ਬਜਾਇ ਇਹ ਸੋਚੇ ਕਿ ਧਨ ਤਾਂ ਪਾਪਾਂ ਦਾ ਮੂਲ ਹੈ। ਇਸ ਨਾਲ ਜੂਆ ਖੇਲਿਆ ਜਾ ਰਿਹਾ ਹੈ ਲੋਕ ਧਨ ਨਾਲ ਨਸ਼ੇ ਪੀ ਰਹੇ ਹਨ। ਲੋਕ ਵੇਸਵਾ ਗਾਮੀ ਹੋ ਰਹੇ ਹਨ। ਇਸ ਲਈ ਮੈਂ ਧਨ ਖੂਹ ਵਿਚ ਸੁੱਟ ਦਿਆਂ।

ਧਨ ਨਾਲ ਜ਼ਹਿਰ ਵੀ ਖ਼ਰੀਦਿਆ ਜਾਂਦਾ ਹੈ ਪਰ ਇਸ ਬੱਚੇ ਨੂੰ ਕੌਣ ਸਮਝਾਵੇ ਕਿ ਧਨ ਨਾਲ ਛੱਤੀ ਪਦਾਰਥ ਵੀ ਆ ਸਕਦੇ ਹਨ ਜਿਨ੍ਹਾਂ ਨਾਲ ਪੇਟ ਦੀ ਭੁੱਖ ਮਿਟੇਗੀ। ਇੰਦਰੀਆਂ ਦੀ ਸ਼ਕਤੀ ਨਸ਼ਟ ਕਰਨ ਵਾਲੇ ਇਸ ਗੱਲ ਨੂੰ ਨਹੀਂ ਸਮਝੇ ਕਿ ਇੰਦਰੇ ਤਾਂ ਰੱਬ ਦੀ ਦਾਤ ਹਨ। ਮੈਂ ਇਨ੍ਹਾਂ ਨੂੰ ਨਸ਼ਟ ਨਹੀਂ ਕਰਨਾ ਇਨ੍ਹਾਂ ਦੀ ਠੀਕ ਵਰਤੋਂ ਕਰਨੀ ਹੈ। ਇਹ ਯਾਦ ਰੱਖਣਾ ਕਿ ਇੰਦਰੀਆਂ ਰਾਹੀਂ ਰੱਬ ਤਾਂ ਨਹੀਂ ਮਿਲੇਗਾ ਕਿਉਂਕਿ ਉਹ ਅਗੋਚਰ ਹੈ ਇੰਦਰੀਆਂ ਦੀ ਪਹੁੰਚ ਤੋਂ ਪਰ੍ਹਾਂ ਹੈ। ਇੰਦਰੀਆਂ ਦੀ ਠੀਕ ਵਰਤੋਂ ਹੋ ਗਈ ਤਾਂ ਸੰਸਾਰ ਦੀ ਨਾਸ਼ਮਾਨਤਾ ਸੰਸਾਰ ਦੀ ਅਸਾਰਤਾ ਨਜ਼ਰ ਆ ਜਾਵੇਗੀ ਅਤੇ ਨੌਂ ਦੁਆਰਿਆਂ ਤੋਂ ਮੁੜ ਕੇ ਵਿਰਤੀ ਦਸਵੇਂ ਦੀ ਯਾਤਰਾ ਸ਼ੁਰੂ ਕਰ ਦੇਵੇਗੀ। ਯਾਤਰਾ ਦੀ ਦਿਸ਼ਾ ਠੀਕ ਹੋਈ ਤਾਂ ਮਨੁੱਖ ਇਕ ਦਿਨ ਮੰਜ਼ਲ ਤੇ ਜ਼ਰੂਰ ਹੀ ਪਹੁੰਚ ਜਾਵੇਗਾ। ਮਨ, ਇੰਦਰੀਆਂ ਰਾਹੀਂ ਬਾਹਰ ਦੌੜਦਾ ਹੈ। ਗੁਰਸਿੱਖ ਜਤੀ ਇਸ ਗੱਲ ਨੂੰ ਭਲੀ-ਭਾਂਤ ਸਮਝਦਾ ਹੈ ਕਿ ਮਨ ਜਦੋਂ ਅੰਦਰ ਨਹੀਂ ਟਿਕਦਾ ਤਾਂ ਸਪੱਸ਼ਟ ਹੈ ਕਿ ਬਾਹਰ ਗਿਆ ਹੈ। ਮਨ ਅੱਖਾਂ ਰਾਹੀਂ, ਕੰਨਾਂ ਰਾਹੀਂ, ਨਾਸਾਂ ਰਾਹੀਂ, ਜ਼ਬਾਨ ਰਾਹੀਂ, ਇੰਦਰੀਆਂ ਰਾਹੀਂ ਬਾਹਰ ਦੌੜੇਗਾ। ਨੌਂ ਦੁਆਰੇ ਬਾਹਰ ਖੁਲ੍ਹਦੇ ਹਨ ਤੇ ਮਨ ਇਨ੍ਹਾਂ ਰਾਹੀਂ ਹੀ ਬਾਹਰ ਦੌੜਦਾ ਹੈ।

ਭਗਤ ਕਬੀਰ ਜੀ ਦਾ ਇਹ ਕਹਿਣਾ ਹੈ ਕਿ–

*ਗੁਰਿ ਦਿਖਲਾਈ ਮੋਰੀ ਜਿਸੁ ਮਿਰਗ ਪੜਤ ਹੈ ਚੋਰੀ॥*
*ਮੂੰਦ ਲੀਏ ਦਰਵਾਜੇ ਬਾਜੀਅਲੇ ਅਨਹਦ ਬਾਜੇ।*

–ਸੋਰਠਿ ਕਬੀਰ ਜੀ, ਪੰਨਾ ੬੫੬

ਇਹ ਬਚਨ ਬਹੁਤ ਹੀ ਵਿਚਾਰਨ ਯੋਗ ਹੈ। ਉਨ੍ਹਾਂ ਨੇ ਤੋੜ ਦੀਏ ਦਰਵਾਜ਼ੇ ਨਹੀਂ ਕਿਹਾ ਮੂੰਦ ਲੀਏ ਕਿਹਾ ਹੈ। ਖ਼ਤਰਾ ਹੋਵੇ ਤਾਂ ਅੰਦਰ ਹੋ ਜਾਓ। ਜਦੋਂ ਤੁਸੀਂ ਘਰ ਦੇ ਅੰਦਰ ਹੋ ਦਰਵਾਜ਼ੇ ਬੰਦ ਕਰ ਦਿਉ ਲੋੜ ਵੇਲੇ ਜਦੋਂ ਘਰੋਂ ਬਾਹਰ ਨਿਕਲਣਾ ਹੈ ਦਰਵਾਜ਼ਾ ਖੋਹਲ ਲਵੋ। ਇੰਦਰੇ ਦਰਵਾਜ਼ਿਆਂ ਦੀ ਠੀਕ

ਵਰਤੋਂ ਹੀ ਜਤ ਹੈ। ਖੋਲ੍ਹਨ ਵੇਲੇ ਖੋਲ੍ਹ ਲਵੇ ਬੰਦ ਕਰਨ ਵੇਲੇ ਬੰਦ ਕਰ ਲਵੇ। ਜਿਸ ਘਰ ਦਾ ਦਰਵਾਜ਼ਾ ਉੱਕਾ ਹੀ ਬੰਦ ਹੋ ਜਾਵੇ ਉਹ ਘਰ ਵੀ ਉਜਾੜ ਹੈ। ਤੇ ਜਿਸ ਘਰ ਦਾ ਦਰਵਾਜ਼ਾ ਟੁੱਟ ਹੀ ਜਾਵੇ ਉਹ ਘਰ ਵੀ ਉਜਾੜ ਹੈ। ਵੱਸਦੇ ਘਰ ਦਾ ਦਰਵਾਜ਼ਾ ਰਾਤ ਬੰਦ ਹੋ ਜਾਂਦਾ ਹੈ ਅਤੇ ਦਿਨੇ ਖੁਲ੍ਹ ਜਾਂਦਾ ਹੈ। ਗੁਰਸਿੱਖ ਵੀ ਰਾਤ ਇੰਦਰੀਆਂ ਦੇ ਦਰਵਾਜ਼ੇ ਬੰਦ ਕਰਕੇ ਅੰਤਰਮੁਖੀ ਹੋ ਕੇ ਰੱਬ ਨਾਲ ਜੁੜਦਾ ਹੈ। ਦਿਨੇ ਇੰਦਰੀਆਂ ਦੇ ਦਰਵਾਜ਼ੇ ਖੋਲ੍ਹ ਕੇ ਕਿਰਤ ਕਾਰ ਕਰਦਾ ਹੈ।

ਇੰਦਰੀਆਂ ਦੀ ਠੀਕ ਵਰਤੋਂ ਮੁਕਤ ਕਰ ਦੇਵੇਗੀ ਜੇ ਅਸੀਂ ਇੰਦਰੀਆਂ ਨਾਲੋਂ ਧਿਆਨ ਤੋੜ ਲਈਏ ਮੋਹ ਤੋੜ ਲਈਏ। ਫਿਰ ਬੰਦਾ ਇਕ ਗ਼ਲਤੀ ਸਿਰਫ਼ ਇਕ ਵਾਰ ਹੀ ਕਰੇਗਾ ਦੁਬਾਰਾ ਨਹੀਂ। ਇੰਦਰੀਆਂ ਦੀ ਵਰਤੋਂ ਕਦੀ ਏਨਾ ਹੀ ਅਨੁਭਵ ਦੇ ਜਾਏ ਕਿ ਅੱਜ ਤੱਕ ਇੰਦਰੀਆਂ ਦੇ ਰਸ ਰਾਹੀਂ ਕੋਈ ਰਜਿਆ ਨਹੀਂ, ਤ੍ਰਿਪਤੀ ਤਾਂ ਨਾਮ ਰਸ ਵਿਚ ਹੈ। ਤ੍ਰਿਪਤੀ ਤਾਂ ਸਤਿਗੁਰੂ ਦੇ ਬਖ਼ਸ਼ੇ ਹੋਏ ਪ੍ਰੇਮ ਵਿਚ ਹੈ। ਗੁਰੂ ਦੀ ਦੱਸੀ ਹੋਈ ਰਹਿਤ ਮਰਿਆਦਾ ਵਿਚ ਹੈ। ਗੁਰੂ ਨੇ ਜੋ ਖਾਲਸ ਜੀਵਨ ਬਖ਼ਸ਼ਿਆ ਹੈ ਤ੍ਰਿਪਤੀ ਤਾਂ ਉਸ ਗੁਰਮਤਿ ਵਿਚ ਹੈ। ਭਾਈ ਗੁਰਦਾਸ ਜੀ ਲਿਖਦੇ ਹਨ–

*ਅਖੀ ਦੇਖ ਨਾ ਰਜੀਆ ਬਹੁ ਰੰਗ ਤਮਾਸੇ।*
*ਉਸਤਤ ਨਿੰਦਾ ਕੰਨ ਸੁਣ ਰੋਵਣ ਤੇ ਹਾਸੇ।*
*ਸਾਦੀ ਜੀਭ ਨਾ ਰਜੀਆ ਕਰ ਭੋਗ ਬਿਲਾਸੇ।*
*ਨਕ ਨਾ ਰਜਾ ਵਾਸ ਲੈ ਦੁਰਗੰਧ ਸੁਬਾਸੇ।*
*ਰਜ ਨਾ ਕੋਈ ਜੀਵਿਆ ਕੂੜੇ ਭਰਵਾਸੇ।*
*ਪੀਰ ਮੁਰੀਦਾਂ ਪਿਰਹੜੀ ਸਚੀ ਰਹਿਰਾਸੇ।*

ਖਾਲਸੇ ਅੰਦਰ ਇਹ ਪਾਰਖੂ ਬੁੱਧ ਹੈ ਕਿ ਜਿਸ ਕਰਮ ਨਾਲ ਵਾਰ-ਵਾਰ ਭੁੱਖ ਵੱਧ ਰਹੀ ਹੈ, ਤ੍ਰਿਪਤੀ ਰੰਚਕ ਮਾਤਰ ਵੀ ਨਹੀਂ ਹੋਈ। ਪ੍ਰੇਸ਼ਾਨੀ ਹਜ਼ਾਰਾਂ ਗੁਣਾ ਵੱਧ ਗਈ ਹੈ ਸ਼ਾਂਤੀ ਬਿਲਕੁਲ ਨਹੀਂ। ਪ੍ਰਸ਼ਨ ਬੇਸ਼ੁਮਾਰ ਹੋ ਗਏ ਹਨ ਉੱਤਰ ਇਕ ਵੀ ਨਹੀਂ। ਫਿਰ ਕਿਤੇ ਐਸਾ ਤੇ ਨਹੀਂ ਕਿ ਮੈਂ ਅਗਨੀ ਵਿਚ ਬਾਲਣ ਪਾ ਕੇ ਅੱਗ ਨੂੰ ਤ੍ਰਿਪਤ ਕਰਨ ਦਾ ਜਤਨ ਕਰ ਰਿਹਾ ਹੋਵਾਂ। ਮੈਂ ਸੋਚ ਰਿਹਾ ਹੋਵਾਂ ਕਿ ਬਾਲਣ ਪਾਇਆਂ ਅਗਨੀ ਸ਼ਾਂਤ ਹੋ ਜਾਵੇਗੀ ਅਗਨੀ ਰੱਜ ਜਾਵੇਗੀ।

ਸਤਿਗੁਰੂ ਦੀ ਬਾਣੀ ਪੜ੍ਹਿਆਂ ਸਾਨੂੰ ਇਸ ਪ੍ਰਸ਼ਨ ਦਾ ਉੱਤਰ ਮਿਲਦਾ ਹੈ–

*ਬਿਖਿਆ ਮਹਿ ਕਿਨਹੀ ਤ੍ਰਿਪਤਿ ਨ ਪਾਈ॥*
*ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ॥*

–ਧਨਾਸਰੀ ਮ: ੫, ਪੰਨਾ ੬੭੨

ਗ਼ਲਤੀਆਂ ਤਾਂ ਸਤਿਪੁਰਸ਼ਾਂ ਪਾਸੋਂ ਵੀ ਹੁੰਦੀਆਂ ਹਨ ਪਰ ਉਹ ਗ਼ਲਤੀਆਂ ਕਰਨ ਵਾਸਤੇ ਨਹੀਂ ਕਰਦੇ ਸਗੋਂ ਗ਼ਲਤੀਆਂ ਤੋਂ ਮੁਕਤ ਹੋਣ ਵਾਸਤੇ ਕਰਦੇ ਹਨ। ਉਹ ਇਕ ਗ਼ਲਤੀ ਦੁਬਾਰਾ ਨਹੀਂ ਕਰਦੇ।

ਉਨ੍ਹਾਂ ਦਾ ਅਨੁਭਵ ਇਹ ਸੋਧ ਦਿੰਦਾ ਹੈ ਕਿ ਇਹ ਗ਼ਲਤੀ ਹੈ। ਇਸ ਨੂੰ ਦੁਬਾਰਾ ਕਰਨ ਨਾਲ ਸਮਾਂ ਬਰਬਾਦ ਹੋਵੇਗਾ। ਆਦਤ ਵਿਗੜੇਗੀ ਇਸ ਲਈ ਹੁਣ ਸੁਚੇਤ ਹੋ ਕੇ ਇਸ ਤੋਂ ਬਚਣ ਦੀ ਹੀ ਜ਼ਰੂਰਤ ਹੈ। ਐਸਾ ਖਾਲਸਾ ਮਾਇਆ ਦੇ ਮੋਹ ਦੀ ਫਾਂਸੀ ਤੋਂ ਬਚ ਜਾਂਦਾ ਹੈ।

*ਚਖਿ ਛੋਡੀ ਸਹਸਾ ਨਹੀ ਕੋਇ। ਬਾਪ ਦਿਸੈ ਵੇਜਾਤਿ ਨਾ ਹੋਇ॥*
*ਏਕੇ ਕਉ, ਨਾਹੀ ਭਉ ਕੋਇ। ਕਰਤਾ ਕਰੈ ਕਰਾਵੈ ਸੋਇ॥*

—ਬਿਲਾਵਲ ਮਹਲਾ ੧, ਪੰਨਾ ੭੯੬

ਗੁਰਮਤਿ ਵਿਚ ਜਤ ਹੈ ਸੁਚੇਤ ਹੋ ਕੇ ਹਉਮੈਂ ਨੂੰ ਮਾਰਨਾ ਮਨ ਨੂੰ ਚੰਚਲਤਾ ਤੋਂ ਰੋਕਣਾ। ਪੂਰੇ ਸਤਿਗੁਰੂ ਦਾ ਪੱਲਾ ਫੜ ਕੇ ਨਾਮ ਜਪਣਾ, ਗੁਰੂ ਦੀ ਜੁਗਤਿ ਨਾਲ ਚੱਲਣਾ।

*ਜਤੁ ਸਤੁ ਸੰਜਮੁ, ਸਚੁ ਕਮਾਵੈ ਗੁਰਿ ਪੂਰੈ ਨਾਮ ਧਿਆਵਣਿਆ।*

—ਮਾਝ ਮਹਲਾ ੩, ਪੰਨਾ ੩੩

ਜਿਹੜਾ ਮਨੁੱਖ ਕਾਮ ਪ੍ਰਤੀ ਸੁਚੇਤ ਨਹੀਂ ਸਗੋਂ ਕਾਮ ਨੂੰ ਦਬਾ ਕੇ ਹਨੇਰੇ ਵਿਚ ਤਲਵਾਰ ਚਲਾ ਰਿਹਾ ਹੈ ਅਤੇ ਆਖ਼ਿਰ ਹਾਰ ਕੇ ਡਿੱਗ ਪੈਂਦਾ ਹੈ ਉਸਦੀ ਦਸ਼ਾ ਵੀ ਲਿਖੀ ਹੈ—

*ਜਤੀ ਸਦਾਵਹਿ ਜੁਗਤ ਨ ਜਾਣਹਿ ਛਡ ਬਹਹਿ ਘਰਬਾਰ।*

—ਆਸਾ ਕੀ ਵਾਰ, ਪੰਨਾ ੪੬੯

*ਜਤਨ ਕਰੈ ਬਿੰਦ ਕਿਵੈ ਨਾ ਰਹਾਈ॥*
*ਮਨੂਆ ਡੋਲੈ ਨਰਕੈ ਪਾਈ॥*

—ਰਾਮਕਲੀ ਮਹਲਾ ੧

ਭਾਈ ਗੁਰਦਾਸ ਜੀ ਗੁਰਸਿੱਖ ਜਤੀ ਦੀ ਮਹਿਮਾ ਲਿਖਦੇ ਹਨ—

*ਗੋਰਖ ਜਤੀ ਸਦਾਇਦਾ ਤਿਸ ਗੁਰ ਘਰ ਬਾਰੀ।*
*ਸੁਕਰ ਕਾਣਾ ਹੋਇਆ ਦੁਰਮੰਤ੍ਰ ਵੀਚਾਰੀ।*
*ਲਖਮਣ ਸਾਧੀ ਭੁਖ ਤਿਹ ਹਉਮੈ ਹੰਕਾਰੀ।*
*ਹਨੂੰਮਾਨ ਬਲਵੰਤ ਹੋਇ ਚੰਚਲ ਮਤਿ ਖਾਰੀ।*
*ਭੈਰਉ ਭੂਤ ਕਸੂਤ ਸੰਗਿ ਦੁਰਮਤਿ ਉਰਧਾਰੀ।*
*ਗੁਰਸਿਖ ਜਤੀ ਸਲਾਹੀਅਨ ਜਿਨ ਹਉਮੈ ਮਾਰੀ। ਪਉੜੀ।੭।*

—ਵਾਰ ੩੮

ਭਾਈ ਸਾਹਿਬ ਨੇ ਕਮਾਲ ਕੀਤੀ ਹੈ ਪੰਜ ਜਤੀ ਪਹਿਲੇ ਲਿਖ ਕੇ ਛੇਵਾਂ ਅਸਲ ਜਤੀ ਗੁਰਸਿੱਖ ਨੂੰ ਲਿਖਿਆ ਹੈ।

ਜੇ ਮਨੁੱਖ ਦਾ ਧਿਆਨ ਇੰਦਰੀਆਂ ਨਾਲ ਜੁੜਿਆ ਰਿਹਾ ਅਤੇ ਬਾਹਰ ਦੌੜਦਾ ਰਿਹਾ ਤਾਂ ਮਨੁੱਖ ਕਾਮੀ ਹੋ ਜਾਵੇਗਾ। ਪਰ ਜੇ ਮਨੁੱਖ ਦਾ ਧਿਆਨ ਨਾਮ ਨਾਲ ਜੁੜਿਆ ਰਿਹਾ ਅਤੇ ਇੰਦਰੀਆਂ ਪ੍ਰਤੀ ਸੁਚੇਤ ਹੋ ਕੇ ਇਨ੍ਹਾਂ ਦੀ ਠੀਕ ਵਰਤੋਂ ਕੀਤੀ ਤਾਂ ਇਹ ਗੁਰਸਿੱਖ ਜਤੀ ਹੋਵੇਗਾ।

ਅੱਗੇ ਗੱਲ ਹੈ ਸਤੁ ਦੀ, ਸਤੁ ਦਾ ਅਰਥ ਹੈ ਦਾਨ ਆਏ ਸਵਾਲੀ ਦੀ ਲੋੜ ਪੂਰੀ ਕਰਨੀ, ਆਏ ਨੂੰ ਨਿਰਾਸ਼ ਨਾ ਜਾਣ ਦੇਣਾ।

ਭਾਈ ਗੁਰਦਾਸ ਜੀ ਨੇ ਜਤੁ ਸਤੁ ਦੀ ਵਿਆਖਿਆ ਕਰਦਿਆਂ ਕਿਹਾ ਹੈ ਕਿ ਪੁਰਾਤਨ ਜਤੁ ਸਤੁ ਦੀ ਜੋ ਧਾਰਨਾ ਸੀ ਉਸ ਦੇ ਪਿੱਛੇ ਹੰਕਾਰ ਸੀ। ਇਸੇ ਲਈ ਮਹਾਨ ਜਤੀ ਮਹਾਨ ਸਤੀ ਹਉਮੈਂ ਤੋਂ ਪਿੱਛਾ ਨਾ ਛੁਡਾ ਸਕੇ। ਨਿਰਹੰਕਾਰ ਹੋਇਆਂ ਬਿਨਾਂ ਪ੍ਰਭੂ ਦੀ ਪ੍ਰਾਪਤੀ ਨਹੀਂ ਮਨੁੱਖੀ ਜੀਵਨ ਖਾਲਸ ਨਹੀਂ ਹੁੰਦਾ। ਹਉਮੈਂ ਮੁਕਾਉਣੀ ਸੀ ਪਰ ਜਤ ਸਤ ਨਾਲ ਹਉਮੈਂ ਵੱਧ ਗਈ ਇਹ ਉਲਟੀ ਯਾਤਰਾ ਹੋ ਗਈ।

*ਹਰ ਗਾਮ ਪੇ ਦੂਰ ਹੁਈ ਜਾਤੀ ਹੈ ਮੇਰੀ ਮੰਜ਼ਲ,*
*ਮੈਂ ਭੀ ਸਫਰ ਮੇ ਹੂੰ ਮੇਰੀ ਮੰਜ਼ਲ ਭੀ ਸਫਰ ਮੇ ਹੈ।*

ਭਾਈ ਗੁਰਦਾਸ ਜੀ ੩੮ਵੀਂ ਵਾਰ ਵਿਚ ਪਉੜੀ ਨੰਬਰ ੭ ਵਿਚ ਜਤੁ ਬਾਰੇ ਅਤੇ ਪਉੜੀ ੮ਵੀਂ ਵਿਚ ਸਤੁ ਬਾਰੇ ਬੜਾ ਵਿਸਥਾਰ ਨਾਲ ਲਿਖਦੇ ਹਨ—

*ਹਰੀ ਚੰਦ ਸਤਿ ਰਖਿਆ ਜਾ ਨਿਖਾਸ ਬਿਕਾਨਾ।*
*ਬਲ ਛਲਿਆ ਸਤ ਪਾਲਦਾ ਪਾਤਾਲ ਸਿਧਾਣਾ।*
*ਕਰਨ ਸੁ ਕੰਚਨ ਦਾਨ ਕਰਿ ਅੰਤ ਪਛੋਤਾਣਾ।*
*ਸਤਿਵਾਦੀ ਹੋਇ ਧਰਮਪੁਤ ਕੂੜ ਜਮਪੁਰ ਜਾਣਾ।*
*ਜਤੀ ਸਤੀ ਸੰਤੋਖੀਆ ਹਉਮੈ ਗਰਬਾਣਾ।*
*ਗੁਰਸਿਖ ਰੋਮ ਨਾ ਪੁਜਨੀ ਬਹੁ ਮਾਣ ਨਿਮਾਣਾ।*

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਬਾਕੀ ਸਤੀ ਗੁਰਸਿੱਖ ਦੇ ਇਕ ਰੋਮ ਦੇ ਬਰਾਬਰ ਨਹੀਂ। ਭਾਈ ਸਾਹਿਬ ਕੋਈ ਅਤਿ ਕਥਨੀ ਨਹੀਂ ਕਰ ਰਹੇ। ਕੋਈ ਗੱਲ ਵੀ ਉਲਾਰਪੁਣੇ ਵਿਚ ਨਹੀਂ ਸੀ। ਭਾਈ ਗੁਰਦਾਸ ਇਕ ਸਹਿਜ ਜੀਵਨ ਸੀ, ਅਡੋਲ ਜੀਵਨ ਸੀ। ਬੜੇ ਠਰੰਮੇ ਨਾਲ ਧੀਰਜ ਨਾਲ ਵਿਚਾਰ ਕਰਾਂਗੇ ਤਾਂ ਭਾਈ ਸਾਹਿਬ ਦੀ ਗੱਲ ਸਮਝ ਵਿਚ ਆਵੇਗੀ। ਨਾਮ ਰਸੀਏ ਵਿਚਾਰਨਵਾਨ ਵਿਵੇਕੀ ਪੁਰਸ਼ ਇਸ ਗੱਲ ਨਾਲ ਸਹਿਮਤ ਹਨ ਕਿ ਮਾਣ ਮਨੁੱਖ ਨੂੰ ਡੋਬ ਦੇਂਦਾ ਹੈ। ਗੁਰਬਾਣੀ ਵਿਚ ਐਸੇ ਪ੍ਰਮਾਣ ਮਿਲਦੇ ਹਨ ਜੋ ਕਹਿ ਰਹੇ ਹਨ ਕਿ ਮਾਣ

ਨੇ ਅਨੇਕਾਂ ਨੂੰ ਤਬਾਹ ਕੀਤਾ ਹੈ।

*ਕਬੀਰ ਮਾਇਆ ਤਜੀ ਤਉ ਕਿਆ ਭਇਆ*
*ਜਉ ਮਾਨੁ ਤਜਿਆ ਨਹੀ ਜਾਇ।*
*ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ।*

ਪਰ ਸਤਿਗੁਰੂ ਪ੍ਰਮਾਤਮਾ ਪਾਸੋਂ ਮਾਣ ਮੰਗਦੇ ਵੀ ਹੈਨ–

*ਮਾਨੁ ਮਾਗਉ ਤਾਨੁ ਮਾਗਉ ਧਨ ਲਖਮੀ ਸੁਤ ਦੇਹ।*

–ਕਾਨੜਾ ਮ: ੫, ਪੰਨਾ ੧੩੦੮

ਮਾਣ ਧਨ ਦਾ ਹੋਵੇਗਾ, ਪਰਿਵਾਰ ਦਾ ਹੋਵੇਗਾ ਆਪਣੇ ਬਲ ਦਾ ਹੋਵੇਗਾ, ਵਿੱਦਿਆ ਦਾ ਹੋਵੇਗਾ, ਚਤੁਰਾਈ ਦਾ ਹੋਵੇਗਾ, ਸੰਸਾਰ ਦਾ ਹੋਵੇਗਾ ਤਾਂ ਲੈ ਡੁਬੇਗਾ। ਪਰ ਮਾਣ ਕਰਤਾਰ ਦਾ ਹੋਵੇਗਾ ਤਾਂ ਤਾਰ ਦੇਵੇਗਾ। ਸਤਿਗੁਰੂ ਕਹਿੰਦੇ ਹਨ ਮੈਨੂੰ ਆਪਣੇ ਤੇ ਮਾਣ ਨਹੀਂ ਆਪਣਾ ਮਾਣ ਤਾਂ ਲੈ ਡੁੱਬੇਗਾ। ਮੈਨੂੰ ਤੇਰੇ ਤੇ ਮਾਣ ਹੈ ਕਿ ਤੂੰ ਸਮਰੱਥ ਹੈ ਤੂੰ ਮੇਰੀ ਹਰ ਥਾਂ ਤੇ ਰਖਿਆ ਕਰੇਂਗਾ। ਭਾਈ ਗੁਰਦਾਸ ਜੀ ਤਾਂ ਹੀ ਕਹਿੰਦੇ ਹਨ ਕਿ ਗੁਰਸਿੱਖ ਦਾ ਮਾਣ ਬਹੁਤ ਹੈ। ਪਰ ਉਹ ਮਾਣ ਹਰੀਚੰਦ ਵਾਂਗ ਕੀਤੇ ਦਾਨ ਤੇ ਨਹੀਂ ਖੜ੍ਹਾ ਹੈ। ਬਲ ਰਾਜੇ ਦੇ ਦਾਨ ਵਾਂਗ ਨਹੀਂ। ਉਹ ਮਾਣ ਪ੍ਰਮਾਤਮਾ ਦੀ ਬਖ਼ਸ਼ਿਸ਼ 'ਤੇ ਖੜ੍ਹਾ ਹੈ।

ਇਕ ਦਾਨੀ ਪਹਿਲਾਂ ਪਾਪ ਕਰਕੇ ਧਨ ਇਕੱਠਾ ਕਰਦਾ ਹੈ ਫਿਰ ਉਸ ਵਿਚੋਂ ਦਾਨ ਕਰਦਾ ਹੈ। ਫਿਰ ਇਹ ਕਰਮ ਤਾਂ ਪਾਪ 'ਤੇ ਖੜ੍ਹਾ ਹੈ ਇਸ ਦੀ ਜੜ੍ਹ ਪਾਪ ਹੈ।

ਇਕ ਜ਼ਾਲਮ ਪਠਾਣ ਜਿਸ ਨੇ ਅਨੇਕਾਂ ਘਰ ਉਜਾੜੇ ਸਨ, ਅਨੇਕਾਂ ਇਸਤਰੀ ਮਰਦ ਗੁਲਾਮ ਬਣਾ ਕੇ ਵੇਚੇ ਸਨ ਉਹ ਪਠਾਣ ਮਸੀਤ ਬਣਾ ਰਿਹਾ ਸੀ। ਇਕ ਫ਼ਕੀਰ ਕੋਲੋਂ ਗੁਜ਼ਰ ਰਿਹਾ ਸੀ, ਉਸ ਨੇ ਵੇਖਿਆ ਤੇ ਹੱਸਿਆ ਤੇ ਕਹਿਣ ਲੱਗਾ ਵਾਹ ਖ਼ੁਦਾ ਤੂੰ ਕਦੇ ਸੋਚਿਆ ਵੀ ਨਹੀਂ ਹੋਵੇਗਾ ਕਿ ਤੇਰੇ ਬੰਦੇ ਤੇਰੇ ਨਾਲ ਐਸਾ ਮਜ਼ਾਕ ਕਰਨਗੇ।

ਪਠਾਣ ਨੇ ਪੁੱਛਿਆ ਫ਼ਕੀਰ ਕੌਣ ਮਜ਼ਾਕ ਕਰ ਰਿਹਾ ਹੈ। ਉਸ ਫ਼ਕੀਰ ਨੇ ਕਿਹਾ ਤੂੰ ਕਰ ਰਿਹਾ ਹੈਂ। ਮੈਨੂੰ ਦੱਸ ਤੂੰ ਹਰਾਮ ਖਾ ਸਕਦਾ ਹੈਂ, ਜੋ ਜਾਨਵਰ ਆਪਣੇ ਆਪ ਮਰ ਗਿਆ ਹੋਵੇ ਉਸ ਨੂੰ ਖਾਏਂਗਾ। ਪਠਾਣ ਨੇ ਕਿਹਾ ਨਹੀਂ ਉਹ ਹਰਾਮ ਹੋ ਗਿਆ ਹੈ ਉਹ ਖਾਣ ਯੋਗ ਨਹੀਂ। ਫ਼ਕੀਰ ਨੇ ਕਿਹਾ ਜੇ ਚੰਗੇ ਮਸਾਲੇ ਪਾ ਦਿੱਤੇ ਜਾਣ, ਕਲਮਾ ਪੜ੍ਹ ਦਿੱਤਾ ਜਾਏ ਫਿਰ ਉਸ ਨੇ ਕਿਹਾ ਨਹੀਂ ਫਿਰ ਵੀ ਖਾਣ ਯੋਗ ਨਹੀਂ ਫਕੀਰ ਨੇ ਕਿਹਾ ਫਿਰ ਹਰਾਮ ਦਾ ਧਨ ਮਸਾਲੇ ਪਾਇਆ ਮਸੀਤ ਨੂੰ ਲਾਇਆ ਕਿਵੇਂ ਹਲਾਲ ਹੋ ਜਾਏਗਾ। ਸੱਚ ਹੈ ਜੇ ਧਾਰਮਿਕ

ਅਸਥਾਨਾਂ ਤੇ ਮਨ ਨਹੀਂ ਟਿੱਕਦਾ ਤਾਂ ਉਸ ਦਾ ਵੱਡਾ ਕਾਰਨ ਇਹੀ ਹੈ ਕਿ ਜ਼ਾਲਮ ਬੰਦੇ ਪਹਿਲਾਂ ਜ਼ੁਲਮ ਨਾਲ ਧਨ ਇਕੱਠਾ ਕਰਦੇ ਹਨ ਫਿਰ ਦਾਨ ਕਰਦੇ ਹਨ।

ਸਤਿਗੁਰਾਂ ਦਾ ਫ਼ਰਮਾਨ ਹੈ–

*ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲ ਨਾ ਜਾਇ।*

ਕਦੀ ਕੱਚੇ ਮਕਾਨ ਵਿਚ ਬੋਰੀਆਂ ਤੇ ਬੈਠ ਕੇ ਵੀ ਜਿੰਨਾ ਮਨ ਲੱਗਦਾ ਸੀ, ਬਜ਼ੁਰਗ ਕਹਿੰਦੇ ਹਨ ਅੱਜ ਆਲੀਸ਼ਾਨ ਇਮਾਰਤਾਂ ਵਿਚ ਵੀ ਉੱਨਾ ਮਨ ਨਹੀਂ ਲੱਗਦਾ। ਉਸਦਾ ਕਾਰਨ ਹੈ ਕਿ ਪਾਪ ਦੀ ਕਮਾਈ ਸੰਗਤ ਤੱਕ ਵੀ ਪੁੱਜ ਗਈ ਹੈ ਅਤੇ ਪੰਗਤ ਤੱਕ ਵੀ ਪੁੱਜ ਗਈ ਹੈ। ਫਿਰ ਕੀ ਵਾਪਿਸ ਬੋਰੀਆਂ ਤੱਕ ਤੇ ਕੱਚੇ ਕੋਠਿਆਂ ਤੱਕ ਜਾਇਆ ਜਾਏ। ਨਹੀਂ ਸਗੋਂ ਧਰਮ ਦੀ ਕਿਰਤ 'ਤੇ ਹੀ ਜ਼ੋਰ ਦਿੱਤਾ ਜਾਏ। ਖਾਲਸੇ ਨੇ ਆਪਣੀ ਸੰਗਤ ਤੇ ਪੰਗਤ ਤੋਂ ਇਸ ਬੀਮਾਰੀ ਨੂੰ ਦੂਰ ਰੱਖਿਆ ਹੈ। ਸੰਗਤ ਕਿਸੇ ਬੰਦੇ ਦੀ ਨਹੀਂ ਸਗੋਂ ਗੁਰੂ ਦੀ ਰਹੀ ਹੈ। ਲੰਗਰ ਵੀ ਕਿਸੇ ਇਕ ਬੰਦੇ ਦਾ ਨਹੀਂ ਸਗੋਂ ਗੁਰੂ ਦਾ ਹੀ ਰਿਹਾ ਹੈ। ਅਕਬਰ ਬਾਦਸ਼ਾਹ ਨੇ ਜਦੋਂ ਲੰਗਰ ਦਾ ਸਮੁੱਚਾ ਖ਼ਰਚਾ ਦੇਣ ਲਈ ਬੇਨਤੀ ਕੀਤੀ ਸੀ ਤਾਂ ਸਤਿਗੁਰਾਂ ਕਿਹਾ ਸੀ ਅਕਬਰ ਇਹ ਲੰਗਰ ਦਾ ਨਾਂ ਗੁਰੂ ਕਾ ਲੰਗਰ ਹੋਣਾ ਚਾਹੀਦਾ ਹੈ ਕਿ ਅਕਬਰ ਦਾ ਲੰਗਰ। ਤਾਂ ਅਕਬਰ ਨੇ ਕਿਹਾ ਸੀ ਨਾਮ ਤਾਂ ਗੁਰੂ ਕਾ ਲੰਗਰ ਹੀ ਚਾਹੀਦਾ ਹੈ, ਤਾਂ ਸਤਿਗੁਰਾਂ ਕਿਹਾ ਫਿਰ ਇਹ ਸੰਗਤ ਦੀ ਧਰਮ ਦੀ ਕਿਰਤ ਨਾਲ ਹੀ ਚੱਲਣਾ ਚਾਹੀਦਾ ਹੈ। ਗੁਰੂ ਘਰ ਵਿਚ ਹਰੀ ਚੰਦ ਵਰਗਾ ਦਾਨੀ ਨਹੀਂ ਚਾਹੀਦਾ ਸਗੋਂ ਆਗਰੇ ਦੇ ਘਾਹੀ ਦਾ ਟੱਕਾ ਹੀ ਚਾਹੀਦਾ ਹੈ ਜਿਸਦੇ ਮਗਰ ਧਰਮ ਦੀ ਕਿਰਤ ਅਤੇ ਚੜ੍ਹਦੀ ਕਲਾ ਵਾਲੀ ਬੇਪਰਵਾਹੀ ਹੈ।

ਇਸ ਵਿਸ਼ੇ 'ਤੇ ਸਤਿਗੁਰਾਂ ਦੀਆਂ ਇਹ ਪੰਗਤੀਆਂ ਵਿਚਾਰਨ ਵਾਲੀਆਂ ਹਨ–

*ਸਤੀ ਪਾਪੁ ਕਰਿ ਸਤੁ ਕਮਾਹਿ॥*
*ਗੁਰ ਦੀਖਿਆ ਘਰਿ ਦੇਵਣ ਜਾਹਿ॥*

–ਵਾਰ ਰਾਮਕਲੀ, ਸਲੋਕ ਮ: ੧, ਪੰਨਾ ੯੫੨

*ਸਤੀਆ ਮਨਿ ਸੰਤੋਖ ਉਪਜੈ ਦੇਣੈ ਕੈ ਵੀਚਾਰ॥*
*ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ॥*

–ਆਸਾ ਕੀ ਵਾਰ, ਸਲੋਕ ਮ: ੧, ਪੰਨਾ ੪੬੬

ਗੁਰੂ ਗੋਬਿੰਦ ਸਿੰਘ ਜੀ ਤੋਂ ਵੱਡਾ ਜਤੁ ਸਤੁ ਵਾਲਾ ਕੌਣ ਹੋਵੇਗਾ, ਉਨ੍ਹਾਂ

ਨੀਲੇ ਘੋੜੇ ਵਾਂਗੂੰ ਮਨ ਨੂੰ ਵੀ ਕਾਬੂ ਰੱਖਿਆ ਅਤੇ ਸਤੀ ਇੰਨੇ ਕਿ ਅਸੀਂ ਸਰਬੰਸ ਦਾਨੀ ਕਹਿੰਦੇ ਹਾਂ ਪਰ ਉਨ੍ਹਾਂ ਨੇ ਕਦੀ ਕਿਤੇ ਨਹੀਂ ਕਿਹਾ ਕਿ ਮੈਂ ਕੁਛ ਦਿੱਤਾ ਹੈ ਤੇ ਇਸਦੇ ਇਵਜ਼ ਵਿਚ ਮੈਨੂੰ ਕੋਈ ਜਸ ਜਾਂ ਸਨਮਾਨ ਚਾਹੀਦਾ ਹੈ। ਇਸੇ ਨਕਸ਼ੇ ਕਦਮ 'ਤੇ ਚਲਦਾ ਖਾਲਸਾ ਜਤੀ ਹੈ ਅਤੇ ਸਤੀ ਹੈ ਪਰ ਇਸ ਖਾਲਸ ਜੀਵਨ ਵਿਚ ਹਉਮੈਂ ਲਈ ਕੋਈ ਥਾਂ ਨਹੀਂ। ਆਖ਼ਰ ਇਸ ਜਤੁ ਸਤੁ ਦੀ ਜੜ੍ਹ ਤਾਂ ਗੁਰੂ ਨਾਨਕ ਦੇਵ ਜੀ ਨੇ ਲਾਈ ਹੈ–

*ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ।*
*ਪ੍ਰਣਵਤਿ ਨਾਨਕ ਤਿਨ ਕੀ ਸਰਣਾ ਜਿਨ ਤੂ ਨਾਹੀ ਵੀਸਰਿਆ।*

—ਆਸਾ ਮ: ੧



# ਸੰਤੋਖ ਤੇ ਖਾਲਸਾ

## ੫

ਕੁਦਰਤ ਦਾ ਇਕ ਅਟੱਲ ਨਿਯਮ ਹੈ ਕਿ ਭੁੱਖੇ ਬੰਦੇ ਦਾ ਧਿਆਨ ਕਿਸੇ ਉਸਾਰੂ ਕੰਮ ਵੱਲ ਨਹੀਂ ਹੋ ਸਕਦਾ। ਉਸ ਦਾ ਧਿਆਨ ਰੋਟੀ ਸਿਰਫ਼ ਰੋਟੀ ਵੱਲ ਹੋਵੇਗਾ। ਜਿਹੜੀਆਂ ਮਾਤਾਵਾਂ ਭੈਣਾਂ ਵਰਤ ਰੱਖਦੀਆਂ ਹਨ ਜਾਂ ਜਿਹੜੇ ਵੀਰ ਵੀ ਵਰਤ ਰੱਖਦੇ ਹਨ ਉਨ੍ਹਾਂ ਦਾ ਇਹ ਅਨੁਭਵ ਹੋਵੇਗਾ ਕਿ ਉਨ੍ਹਾਂ ਨੂੰ ਰੋਟੀਆਂ ਤੋਂ ਬਿਨਾਂ ਹੋਰ ਕੁਝ ਨਹੀਂ ਦਿੱਸਦਾ। ਜੇਕਰ ਲਗਾਤਾਰ ਹੀ ਦਿਨ-ਰਾਤ ਦਾ ਵਰਤ ਰੱਖਿਆ ਹੋਵੇ ਤਾਂ ਸੁਪਨੇ ਵੀ ਖਾਣੇ ਦੇ ਹੀ ਆਉਣਗੇ।

ਇਕ ਮਹਾਨ ਕਵੀ ਜਿਸ ਨੇ ਸੈਂਕੜੇ ਕਵਿਤਾਵਾਂ ਲਿਖੀਆਂ ਸਨ ਤੇ ਉਸ ਨੇ ਚੰਦਰਮਾ ਤੇ ਕਵਿਤਾਵਾਂ ਲਿਖੀਆਂ ਸਨ ਕਿ ਕੋਈ ਬੱਚੇ ਨੂੰ ਨਹੀਂ ਕਹਿੰਦਾ ਕਿ ਸੂਰਜ ਮਾਮਾ ਵੇਖ। ਹਰ ਇਕ ਕਹਿੰਦਾ ਹੈ ਚੰਦਾ ਮਾਮਾ ਵੇਖ ਉਹ ਜਦੋਂ ਤੋਂ ਦੁਨੀਆਂ ਬਣੀ ਹੈ ਇਹ ਖਾਨਦਾਨੀ ਮਾਮਾ ਹੈ ਅਤੇ ਹਰ ਇਕ ਦਾ ਮਾਮਾ ਹੈ। ਉਸਨੇ ਚੰਦ ਨੂੰ ਸੋਹਣੇ ਚਿਹਰਿਆਂ ਨਾਲ ਤੁਲਨਾ ਦਿੱਤੀ ਸੀ। ਚੰਦ ਦੀ ਚਾਂਦਨੀ ਦੀ ਤਾਰੀਫ਼ ਲਿਖੀ ਸੀ। ਪਰ ਇਹ ਕਵੀ ਪੇਟੋਂ ਭੁੱਖਾ ਸੀ ਅੱਜ ਚੰਦਰਮਾ ਨੂੰ ਕਹਿਣ ਲੱਗਾ ਤੂੰ ਵੀ ਤਾਂ ਹੀ ਸੋਹਣਾ ਲੱਗਦਾ ਹੈਂ ਜੇ ਪੇਟ ਭਰਿਆ ਹੋਵੇ ਨਹੀਂ ਤਾਂ ਅੱਜ ਤੂੰ ਵੀ ਮੈਨੂੰ ਰੋਟੀ ਵਰਗਾ ਹੀ ਲੱਗਦਾ ਹੈਂ ਜਾਂ ਕਿਸੇ ਕੜਾਹੀ ਵਿਚ ਤਲੀ ਜਾ ਰਹੀ ਪੂੜੀ ਵਰਗਾ।

ਭੁੱਖੇ ਬੰਦੇ ਨੂੰ ਫੁੱਲ ਨਹੀਂ ਨਜ਼ਰ ਆਉਂਦੇ ਚੰਦਰਮਾ ਨਹੀਂ ਨਜ਼ਰ ਆਉਂਦਾ। ਕੋਈ ਸੁੰਦਰਤਾ ਨਹੀਂ ਨਜ਼ਰ ਆਉਂਦੀ। ਪਹਿਲੇ ਪੇਟ ਭਰਿਆ ਹੋਵੇ ਫਿਰ ਕੁਝ ਹੋਰ ਨਜ਼ਰ ਆਉਂਦਾ ਹੈ।

ਪੇਟ ਦੇ ਭੁੱਖੇ ਨੂੰ ਤਾਂ ਰੋਟੀ ਨਜ਼ਰ ਆਉਂਦੀ ਹੈ। ਪਰ ਮਨ ਦੇ ਭੁੱਖੇ ਨੂੰ ਸਿਰਫ਼ ਮਾਇਆ ਹੀ ਨਜ਼ਰ ਆਉਂਦੀ ਹੈ। ਇਸ ਵਿਚ ਕੋਈ ਸ਼ੱਕ ਵਾਲੀ ਗੱਲ ਨਹੀਂ ਤ੍ਰਿਸ਼ਨਾ ਦੀ ਭੁੱਖ ਹੋਵੇ ਤਾਂ ਗੁਰੂ ਨਜ਼ਰ ਨਹੀਂ ਆਉਂਦਾ। ਗੁਰਦੁਆਰੇ ਜਾ ਕੇ ਵੀ ਸਿਰਫ਼ ਗੋਲਕ ਹੀ ਨਜ਼ਰ ਆਉਂਦੀ ਹੈ। ਈਮਾਨਦਾਰੀ ਨਾਲ ਵੇਖੀਏ

ਕਿ ਕੀ ਗੋਲਕ ਤੋਂ ਬਿਨਾਂ ਸਾਨੂੰ ਕੁਝ ਹੋਰ ਨਜ਼ਰ ਆਉਂਦਾ ਹੈ?

ਜਦੋਂ ਪੇਟ ਦੀ ਭੁੱਖ ਭੋਜਨ ਰਾਹੀਂ ਮੁਕਦੀ ਹੈ ਤਾਂ ਬੰਦਾ ਮਨ ਦੀਆਂ ਵਿਚਾਰਾਂ ਵੱਲ ਧਿਆਨ ਦਿੰਦਾ ਹੈ। ਜਦੋਂ ਮਨ ਦੀ ਭੁੱਖ ਸਤਿਗੁਰੂ ਦੀ ਗੁਰਮਤਿ ਵਿਚਾਰ ਰਾਹੀਂ ਮੁਕਦੀ ਹੈ। ਨਾਮ ਰਸ ਪ੍ਰਾਪਤ ਹੁੰਦਾ ਹੈ ਤਾਂ ਫਿਰ ਇਕ ਐਸੀ ਤ੍ਰਿਪਤੀ ਮਿਲਦੀ ਹੈ ਜਿਸ ਨੂੰ ਸੰਤੋਖ ਕਹਿੰਦੇ ਹਾਂ। ਇਹ ਤ੍ਰਿਪਤੀ ਖਾਲਸੇ ਨੂੰ ਵਿਗਾਸ ਬਖ਼ਸ਼ਦੀ ਹੈ। ਉਸ ਵਿਗਾਸ ਉਤੇ ਕਿਸੇ ਹਾਲਾਤ ਦਾ ਅਸਰ ਨਹੀਂ ਹੁੰਦਾ।

*ਗੁਲ ਸ਼ਾਖ ਪੇ ਹੋਂ ਯਾਂ ਹੋ ਕਿਸੀ ਕੀ ਮਯੱਤ ਪਰ,*
*ਚਮਨ ਕੇ ਫੂਲ ਤੋ ਆਦੀ ਹੈਂ ਮੁਸਕਰਾਨੇ ਕੇ।*

ਸੰਤੋਖ ਜੀਵਨ ਵਿਚ ਐਸਾ ਰਸ ਭਰ ਦਿੰਦਾ ਹੈ ਕਿ ਅੰਦਰ ਬਾਹਰ ਰੌਣਕਾਂ ਹੀ ਰੌਣਕਾਂ ਹੋ ਜਾਂਦੀਆਂ ਹਨ। ਇਸ ਅਵਸਥਾ ਵਿਚ ਕੋਧਰਾ ਵੀ ਅੰਮ੍ਰਿਤ ਹੁੰਦਾ ਹੈ, ਝੌਂਪੜੀ ਮਹੱਲ ਹੁੰਦੀ ਹੈ ਅਤੇ ਫ਼ਕੀਰੀ ਸ਼ਹਿਨਸ਼ਾਹੀ ਹੁੰਦੀ ਹੈ। ਜੀਵਨ ਬੇਪਰਵਾਰ ਅਤੇ ਬੇਮੁਹਤਾਜ ਹੁੰਦਾ ਹੈ।

ਇਕ ਭੁਲੇਖਾ ਆਮ ਕਰਕੇ ਹੈ ਉਸ ਭੁਲੇਖੇ ਕਾਰਨ ਮਨੁੱਖ ਨੇ, ਸੰਤੋਖ ਸ਼ਬਦ ਨਾਲ ਬੜਾ ਹੀ ਅਨਿਆਂ ਕੀਤਾ ਹੈ। ਅਸੀਂ ਜੀਵਨ ਵਿਚ ਹਾਰੇ ਹੋਏ ਟੁੱਟੇ ਹੋਏ ਆਲਸੀ ਤੇ ਨਿਕੰਮੇ ਤਮੋ ਗੁਣੀ ਨੂੰ ਵੀ ਸੰਤੋਖੀ ਕਿਹਾ ਹੈ। ਇਹ ਸੰਤੋਖ ਨਹੀਂ ਇਹ ਉਸ ਦੀ ਬੇਵਸੀ ਹੈ। ਸੰਤੋਖੀ ਮਹਾਨ ਉੱਦਮੀ ਹੁੰਦਾ ਹੈ ਅਤੇ ਜਦੋਂ ਉਦਮ ਕਰਨ ਦੇ ਬਾਵਜੂਦ ਵੀ ਉਸ ਦੇ ਉੱਦਮ ਨੂੰ ਕੋਈ ਫਲ ਨਹੀਂ ਲੱਗਦਾ ਉਹ ਨਿਰਾਸ਼ ਨਹੀਂ ਹੁੰਦਾ। ਉਸ ਨੂੰ ਇਹ ਭਰੋਸਾ ਹੁੰਦਾ ਹੈ ਕਿ ਮੈਂ ਆਪਣਾ ਫ਼ਰਜ ਨਿਭਾ ਦਿੱਤਾ ਹੈ ਅਗੋਂ ਜੋ ਮਾਲਕ ਨੇ ਕੀਤਾ ਹੈ ਉਹ ਖਿੜੇ ਮੱਥੇ ਪ੍ਰਵਾਨ ਹੈ। ਸੰਤੋਖੀ ਮਨੁੱਖ ਆਪਣਾ ਫ਼ਰਜ਼ ਨਿਭਾ ਕੇ ਹੀ ਤ੍ਰਿਪਤ ਹੈ।

ਸੰਤੋਖੀ ਕੁਝ ਮਿਲਣ 'ਤੇ ਰੱਬ ਦਾ ਸ਼ੁਕਰਾਨਾ ਜ਼ਰੂਰ ਕਰਦਾ ਹੈ, ਹੰਕਾਰ ਨਹੀਂ ਕਰਦਾ, ਕੁਝ ਚਲੇ ਜਾਣ 'ਤੇ ਪ੍ਰਮਾਤਮਾ ਦਾ ਭਾਣਾ ਖਿੜੇ ਮੱਥੇ ਮੰਨਦਾ ਹੈ। ਉਹ ਗਿਲਾ ਬਿਲਕੁਲ ਨਹੀਂ ਕਰਦਾ।

ਇਹ ਸੰਤੋਖ ਦਾ ਧਨ ਐਸਾ ਹੈ ਇਹ ਮਿਲ ਜਾਏ ਤਾਂ ਬਾਕੀ ਧਨ ਧੂੜ ਸਮਾਨ ਹੋ ਜਾਂਦੇ ਹਨ।

*ਗੋ ਧਨ ਗਜ ਧਨ ਬਾਜ ਧਨ ਔਰ ਰਤਨ ਕੀ ਖਾਨ।*
*ਜਬ ਆਵੈ ਸੰਤੋਸ਼ ਧਨ ਸਭ ਧਨ ਧੂੜ ਸਮਾਨ।*

ਮਹਾਤਮਾ ਸੁੰਦਰ ਦਾਸ ਕਹਿੰਦੇ ਹਨ ਕਿ ਸੰਤੋਖ ਤੋਂ ਬਿਨਾਂ ਅੰਦਰੋਂ ਤ੍ਰਿਸ਼ਨਾ ਦੀ ਅੱਗ ਨਹੀਂ ਬੁਝਦੀ, ਨਾ ਭੁੱਖ ਮੁਕਦੀ ਹੈ ਅਤੇ ਨਾ ਹੀ ਦੁੱਖ ਮੁਕਦੇ ਹਨ। ਇਹ ਤ੍ਰਿਸ਼ਨਾ ਦੀ ਭੁੱਖ ਤਾਂ ਅੱਗੇ ਹੀ ਅੱਗੇ ਵੱਧਦੀ ਹੈ।

*ਦੋ ਦਸ ਬੀਸ ਪਚਾਸ ਭਏ ਸਤ ਹੋਇ ਹਜ਼ਾਰ ਤੋ ਲਾਖ ਮੰਗੇਗੀ॥*
*ਕੋਟ ਅਰਬ ਖਰਬ ਅਸੰਖ, ਪ੍ਰਿਥਵੀ ਪਤਿ ਹੋਨ ਕੀ ਚਾਹ ਜਗੇਗੀ॥*
*ਸੁਰਗ ਪਾਤਾਲ ਕੋ ਰਾਜ ਕਰੇ ਤ੍ਰਿਸ਼ਨਾ ਅਧਿ ਕੀ ਅਤਿ ਆਗ ਲਗੇਗੀ॥*
*ਸੁੰਦਰ ਏਕ ਸੰਤੋਖ ਬਿਨਾ ਸਠ, ਤੇਰੀ ਤੋ ਭੂਖ ਕਬੀ ਨਾ ਭਗੇਗੀ॥*

ਸਤਿਗੁਰੂ ਅਰਜਨ ਦੇਵ ਜੀ ਸ੍ਰੀ ਸੁਖਮਨੀ ਸਾਹਿਬ ਵਿਚ ਫ਼ਰਮਾਉਂਦੇ ਹਨ—

*ਸਹਸ ਖਟੇ ਲਖ ਕਉ ਉਠਿ ਧਾਵੈ॥*
*ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥*

*ਅਨਿਕ ਭੋਗ ਬਿਖਿਆ ਕੇ ਕਰੈ॥*
*ਨਹਿ ਤ੍ਰਿਪਤਾਵੈ ਖਪਿ ਖਪਿ ਮਰੈ॥*
*ਬਿਨਾ ਸੰਤੋਖ ਨਹੀ ਕੋਊ ਰਾਜੈ॥*
*ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥*

—ਸੁਖਮਨੀ, ਪੰਨਾ ੨੭੯

ਸੰਤੋਖ ਤੋਂ ਬਿਨਾਂ ਜੀਵਨ ਦੇ ਸਾਰੇ ਕਾਰਜ ਇੰਜ ਹਨ ਜਿਵੇਂ ਸੁਪਨੇ ਦੇ ਮਨੋਰਥ ਹਨ। ਸੁਪਨੇ ਵਿਚ ਛੱਤੀ ਪਦਾਰਥ ਛੱਕ ਕੇ ਵੀ ਮਨੁੱਖ ਜਦੋਂ ਉਠਦਾ ਹੈ ਤਾਂ ਭੁੱਖਾ ਹੀ ਹੁੰਦਾ ਹੈ। ਸੁਪਨੇ ਵਿਚ ਕੋਈ ਰਾਜਾ ਵੀ ਬਣ ਜਾਏ ਜਦੋਂ ਨੇਤਰ ਖੁਲ੍ਹਦੇ ਹਨ ਤਾਂ ਕੋਲ ਕੁਝ ਵੀ ਨਹੀਂ। ਜੇ ਸਾਰੀ ਉਮਰ ਗੁਆ ਕੇ ਤ੍ਰਿਪਤੀ ਨਹੀਂ ਤਾਂ ਫਿਰ ਜੋ ਮਿਲਿਆ ਹੈ ਉਹ ਸੁਪਨੇ ਦਾ ਮਨੋਰਥ ਹੀ ਹੈ। ਜਿਨ੍ਹਾਂ ਨੂੰ ਸੰਤੋਖ ਦੀ ਪ੍ਰਾਪਤੀ ਹੋਈ ਹੈ ਉਹ ਜਾਗਦੇ ਸੁੱਤੇ ਸਖੋਪਤੀ ਵਿਚ ਤ੍ਰਿਪਤੇ ਹਨ ਉਸ ਅਵਸਥਾ ਵਿਚ ਭੁੱਖ ਦੁੱਖ ਦੀ ਥਾਂ ਨਹੀਂ।

ਸਤਿਗੁਰੂ ਨਾਨਕ ਦੇਵ ਜੀ ਦਾ ਫ਼ਰਮਾਨ ਹੈ ਕਿ ਸੇਵਾ ਜੇ ਕੀਤੀ ਹੈ ਤਾਂ ਸੰਤੋਖਵਾਨ ਪੁਰਸ਼ਾਂ ਨੇ ਹੀ ਕੀਤੀ ਹੈ ਉਨ੍ਹਾਂ ਨੇ ਸਦਾ ਥਿਰ ਰਹਿਣ ਵਾਲੇ ਪ੍ਰਮਾਤਮਾ ਨੂੰ ਧਿਆਇਆ ਹੈ। ਇਹ ਨਾਮ ਸਿਮਰਨ ਦੀ ਬਰਕਤ ਹੈ। ਨਹੀਂ ਤਾਂ ਲੋਭੀ ਬੰਦਾ ਕੀ ਸੇਵਾ ਕਰੇਗਾ। ਲੋਭੀ ਮਨੁੱਖ ਤਾਂ ਸੇਵਾ ਦੇ ਨਾਂ ਤੇ ਵੀ ਸਿਰਫ਼ ਆਪਣਾ ਸਵਾਰਥ ਹੀ ਪੂਰਾ ਕਰੇਗਾ। ਲੋਭੀ ਸੇਵਾਦਾਰ ਤਾਂ ਲਗਪਗ ਸੱਜਣ ਠੱਗ ਬਣ ਜਾਏਗਾ। ਸੰਤੋਖੀਆਂ ਨੇ ਵੱਡੀ ਤੋਂ ਵੱਡੀ ਮੁਸੀਬਤ ਦਾ ਸਾਹਮਣਾ ਤਾਂ ਕਰ ਲਿਆ ਹੈ ਪਰ ਉਨ੍ਹਾਂ ਬੁਰੇ ਪਾਸੇ ਕਦਮ ਨਹੀਂ ਰੱਖਿਆ। ਉਨ੍ਹਾਂ ਸੋਹਣੀ ਕਿਰਤ ਕੀਤੀ ਹੈ ਅਤੇ ਧਰਮ ਕਮਾਇਆ ਹੈ। ਉਨ੍ਹਾਂ ਨੇ ਦੁਨੀਆਂ ਦੇ ਲੋਕਲਾਜ ਦੇ ਸਾਰੇ ਬੰਧਨ ਤੋੜ ਦਿੱਤੇ ਹਨ। ਜੋ ਹੈਨ ਫਾਹੀਆਂ ਤੇ ਬੰਧਨ। ਪਰ ਲੋਕ ਲਾਜ, ਸੋਭਾ ਦਾ ਰੂਪ ਧਾਰ ਕੇ ਆਏ ਸਨ। ਉਨ੍ਹਾਂ ਦੇ ਜੀਵਨ ਵਿਚ ਚਸਕਾ ਵੀ ਕੋਈ ਨਹੀਂ। ਲੋੜ ਅਨਸਾਰ ਓਨਾਂ ਨੇ ਭੋਜਨ ਪਾਣੀ ਛਕਿਆ ਹੈ। ਹੇ ਦਾਤਾ ਤੂੰ ਬੜੀਆਂ ਦਾਤਾਂ

ਕਰਨ ਵਾਲਾ ਹੈਂ। ਤੂੰ ਨਿੱਤ ਸੰਤੋਖੀਆਂ ਨੂੰ ਸੇਵਾ ਦੀ ਦਾਤ ਦੇਂਦਾ ਹੈ ਤੇ ਤੇਰਾ ਦਿੱਤਾ ਮੁਕਦਾ ਨਹੀਂ ਸਗੋਂ ਵੱਧਦਾ ਹੈ। ਸੰਤੋਖੀ ਉਸ ਪ੍ਰਮਾਤਮਾ ਦੀ ਵਡਿਆਈ ਕਰ ਕਰਕੇ ਵੱਡੇ ਨੂੰ ਪ੍ਰਾਪਤ ਕਰ ਲੈਂਦੇ ਹਨ।

*ਸੇਵ ਕੀਤੀ ਸੰਤੋਖਈ ਜਿਨੀ ਸਚੋ ਸਚ ਧਿਆਇਆ॥*
*ਉਨੀ ਮੰਦੈ ਪੈਰ ਨਾ ਰਖਓਨਿ ਕਰ ਸੁਕ੍ਰਿਤ ਧਰਮ ਕਮਾਇਆ॥*
*ਉਨੀ ਦੁਨੀਆ ਤੋੜੇ ਬੰਧਨਾ ਅੰਨ ਪਾਣੀ ਥੋੜਾ ਖਾਇਆ॥*
*ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥*
*ਵਡਿਆਈ ਵਡਾ ਪਾਇਆ॥*

—ਆਸਾ ਕੀ ਵਾਰ, ਪਉੜੀ ੭, ਪੰਨਾ ੪੬੭

ਇਕ ਬਹੁਤ ਵੱਡੇ ਧਨਾਢ ਮਨੁੱਖ ਨੇ ਜੋ ਮਨ ਕਰਕੇ ਬੜਾ ਹੀ ਕ੍ਰਿਪਣ ਸੀ ਆਪਣੇ ਮੁਨੀਮ ਨੂੰ ਪੁਛਿਆ। ਹੇ ਮੁਨੀਮ ਮੇਰੇ ਕੋਲ ਸਾਰਾ ਕਿੰਨਾ ਕੁ ਧਨ ਹੈ। ਮੁਨੀਮ ਨੇ ਦੱਸਿਆ। ਸੇਠ ਨੇ ਫਿਰ ਪੁੱਛਿਆ ਜਿੰਨਾ ਕੁ ਘਰ ਦਾ ਖ਼ਰਚਾ ਹੈ ਜੇ ਇੰਨਾ ਚੱਲਦਾ ਰਹੇ ਅਤੇ ਅੱਗੋਂ ਧਨ ਆਉਣਾ ਬੰਦ ਹੋ ਜਾਵੇ ਤਾਂ ਕਿੰਨੇ ਕੁ ਦਿਨ ਨਿਕਲ ਜਾਣਗੇ। ਕ੍ਰਿਪਣ ਮਨੁੱਖ ਨੂੰ ਇਕ ਸ਼ੰਕਾ ਹਮੇਸ਼ਾ ਹੀ ਬਣਿਆ ਰਹਿੰਦਾ ਹੈ ਜੋ ਇਸ ਨੂੰ ਉਦਾਰ ਨਹੀਂ ਬਣਨ ਦਿੰਦਾ। ਉਹ ਸ਼ੰਕਾ ਹੈ ਕਿ ਪਤਾ ਨਹੀਂ ਕੱਲ੍ਹ ਨੂੰ ਧਨ ਮਿਲੇਗਾ ਕਿ ਨਹੀਂ ਮਿਲੇਗਾ। ਮਨ ਦਾ ਇਹੀ ਸ਼ੰਕਾ ਕਹਿੰਦਾ ਹੈ ਕਿ ਖ਼ਰਚ ਨਾ ਕਰ ਪਤਾ ਨਹੀਂ ਕਲ੍ਹ ਧਨ ਆਵੇ ਕਿ ਨਾ ਆਵੇ। ਉਦਾਰ ਤੇ ਸੰਤੋਖੀ ਮਨੁੱਖ ਨੂੰ ਅਕਾਲ ਪੁਰਖ 'ਤੇ ਇਕ ਭਰੋਸਾ ਹੁੰਦਾ ਹੈ ਕਿ ਅੱਜ ਨਾਲੋਂ ਕਲ੍ਹ ਚੰਗਾ ਹੀ ਆਵੇਗਾ। ਮੈਂ ਸੰਸਾਰ 'ਤੇ ਕੀ ਲੈ ਕੇ ਆਇਆ ਸਾਂ ਜੇ ਉਸ ਨੇ ਅੱਜ ਤੱਕ ਦਿੱਤਾ ਹੈ ਤਾਂ ਅੱਗੋਂ ਵੀ ਦੇਵੇਗਾ। ਮੈਂ ਜਿੰਨਾ ਵੰਡਾਂਗਾ ਉੱਨਾ ਹੀ ਉਹ ਹੋਰ ਭੇਜੀ ਜਾਵੇਗਾ।

ਮੁਨੀਮ ਨੇ ਕਿਹਾ ਸੇਠ ਜੀ ਮੈਂ ਤੁਹਾਡੇ ਖਰਚੇ ਦਾ ਹਿਸਾਬ ਲਗਾ ਲਿਆ ਹੈ। ਅੱਗੋਂ ਸਾਰਾ ਹਿਸਾਬ ਲਗਾ ਕੇ ਜੇ ਇਕ ਪੀੜ੍ਹੀ ਦੀ ਉਮਰ ਸੌ ਸਾਲ ਮਿੱਥ ਲਵਾਂ ਤਾਂ ਵੀ ਤੁਹਾਡੀਆਂ ਦਸ ਪੀੜ੍ਹੀਆਂ ਤੱਕ ਇਹ ਧਨ ਨਹੀਂ ਮੁਕੇਗਾ।

ਇਹ ਸੁਣ ਕੇ ਉਹ ਧਨਵਾਨ ਰੋਣ ਲੱਗ ਪਿਆ। ਮੁਨੀਮ ਨੇ ਪੁਛਿਆ ਕਿ ਸੇਠ ਜੀ ਤੁਸੀਂ ਰੋਣ ਕਿਉਂ ਲੱਗ ਪਏ ਹੋ। ਸੇਠ ਨੇ ਕਿਹਾ ਤੇਰੇ ਦੱਸਣ ਮੁਤਾਬਿਕ ਦਸ ਪੀੜ੍ਹੀਆਂ ਤੱਕ ਧਨ ਚਲੇਗਾ,ਮੇਰੀ ਗਿਆਰ੍ਹਵੀਂ ਪੀੜ੍ਹੀ ਕੀ ਖਾਵੇਗੀ। ਮੁਨੀਮ ਧਾਰਮਿਕ ਬੰਦਾ ਸੀ ਉਸਨੇ ਕਿਹਾ ਮੈਨੂੰ ਅੱਜ ਪਤਾ ਲੱਗਾ ਹੈ ਕਿ ਮੈਂ ਇਕ ਮਨਮੁਖ ਰੱਬ ਤੋਂ ਬੇਮੁਖ ਨਾਸਤਕ ਦੀ ਨੌਕਰੀ ਕਰਦਾ ਰਿਹਾ ਹਾਂ, ਮੈਂ ਅੱਜ ਤੋਂ ਤੇਰੀ ਨੌਕਰੀ ਛੱਡੀ। ਤੈਨੂੰ ਰੱਬ 'ਤੇ ਇੰਨਾ ਸ਼ੰਕਾ ਹੈ ਕਿ ਅਗਲੀਆਂ ਪੀੜ੍ਹੀਆਂ

ਅਪਾਹਜ ਹੀ ਆਉਣਗੀਆਂ। ਜਿਨ੍ਹਾਂ ਨੇ ਕਰਨਾ ਹੀ ਕੁਝ ਨਹੀਂ ਅਤੇ ਰੱਬ ਤੈਨੂੰ ਅੱਗੋਂ ਦੇਵੇਗਾ ਹੀ ਕੁਝ ਨਹੀਂ।

ਮੁਨੀਮ ਦੀ ਨੌਕਰੀ ਛੱਡਣ ਵਾਲੀ ਗੱਲ ਸੁਣ ਕੇ ਸੇਠ ਘਬਰਾ ਗਿਆ। ਇੰਨਾ ਈਮਾਨਦਾਰ ਬੰਦਾ ਲੱਭਣਾ ਬੜਾ ਮੁਸ਼ਕਿਲ ਸੀ। ਬਹੁਤ ਕਿਹਾ ਕਿ ਮੈਂ ਤੇਰੀ ਤਨਖ਼ਾਹ ਵਧਾ ਦਿਆਂਗਾ ਪਰ ਮੁਨੀਮ ਨਹੀਂ ਮੰਨ ਰਿਹਾ। ਆਖ਼ਿਰ ਸੇਠ ਨੇ ਕਿਹਾ ਕਿ ਤੂੰ ਕਿਸੇ ਤਰ੍ਹਾਂ ਰਹਿੰਦਾ ਵੀ ਹੈਂ ਕਿ ਨਹੀਂ। ਮੁਨੀਮ ਨੇ ਕਿਹਾ ਇਕ ਸ਼ਰਤ 'ਤੇ ਰਹਾਂਗਾ ਕਿ ਤੈਨੂੰ ਇਕ ਸੇਰ ਆਟਾ ਰੋਜ਼ ਦਾਨ ਕਰਨਾ ਪਵੇਗਾ। ਮਜਬੂਰੀ ਸੀ ਸੇਠ ਮੰਨ ਗਿਆ। ਇਕ ਸੇਰ ਆਟਾ ਤਾਂ ਦਾਨ ਕਰਨ ਲਈ ਰੱਖ ਲਿਆ ਪਰ ਜਦੋਂ ਕੋਈ ਭਿਖਾਰੀ ਆਵੇ ਇਹ ਪੋਟਲੀ ਪਿੱਛੇ ਲੁਕਾ ਲਵੇ ਕਿ ਕਿਤੇ ਭਿਖਾਰੀ ਨੂੰ ਦੇ ਹੀ ਨਾ ਦੇਵਾਂ। ਸਾਰੀ ਉਮਰ ਅੱਜ ਤੱਕ ਕਿਸੇ ਨੂੰ ਚੁਟਕੀ ਆਟਾ ਨਹੀਂ ਸੀ ਦਿੱਤਾ ਅੱਜ ਪਹਿਲੇ ਦਿਨ ਸੇਰ ਆਟਾ ਕੱਢ ਕੇ ਰੱਖਿਆ ਹੈ। ਜਦੋਂ ਭਿਖਾਰੀ ਚਲਾ ਜਾਵੇ ਇਹ ਫੇਰ ਆਟੇ ਦੀ ਪੋਟਲੀ ਅੱਗੇ ਰੱਖ ਲਵੇ ਤੇ ਆਖੇ ਕਿ ਆਟਾ ਲੈ ਹੀ ਜਾਂਦਾ ਚਲਾ ਹੀ ਗਿਆ ਹੈ। ਮੁਨੀਮ ਚੁਪ-ਚਾਪ ਇਸ ਦਾ ਤਮਾਸ਼ਾ ਵੇਖ ਰਿਹਾ ਸੀ। ਸ਼ਾਮਾਂ ਪੈ ਗਈਆਂ ਇਕ ਗ਼ਰੀਬ ਮਜ਼ਦੂਰ ਆ ਰਿਹਾ ਸੀ, ਮੁਨੀਮ ਨੇ ਕਿਹਾ ਸੇਠ ਜੀ ਕੱਢੋ ਆਟਾ ਅਹੁ ਸਾਹਮਣਿਉਂ ਲੋੜਵੰਦ ਆ ਗਿਆ ਜੇ। ਮੁਨੀਮ ਦੀ ਸ਼ਰਤ ਵੀ ਯਾਦ ਸੀ ਉਸ ਮਜ਼ਦੂਰ ਨੂੰ ਕਹਿਣਾ ਪਿਆ ਕਿ ਆਟਾ ਲੈ ਜਾ। ਉਸ ਮਜ਼ਦੂਰ ਨੇ ਤਾਂ ਹੱਦ ਹੀ ਕਰ ਦਿੱਤੀ ਕਹਿਣ ਲੱਗਾ ਸੇਠ ਜੀ ਮੈਨੂੰ ਲੋੜ ਨਹੀਂ ਪ੍ਰਮਾਤਮਾ ਦੀ ਬੜੀ ਕਿਰਪਾ ਹੈ ਅੱਜ ਜੋਗਾ ਘਰ ਹੈ। ਕੱਲ੍ਹ ਪ੍ਰਮਾਤਮਾ ਆਪੇ ਦੇਵੇਗਾ, ਜੇ ਉਸ ਨੇ ਨਾ ਦਿੱਤਾ ਤਾਂ ਫਿਰ ਤੁਹਾਡੇ ਕੋਲ ਆ ਜਾਵਾਂਗਾ ਪਰ ਅੱਜ ਜੋਗਾ ਘਰ ਆਟਾ ਹੈ।

ਮੁਨੀਮ ਦੀਆਂ ਅੱਖਾਂ ਵਿਚ ਅੱਥਰੂ ਆ ਗਏ, ਸੇਠ ਨੂੰ ਕਹਿਣ ਲੱਗਾ ਹੁਣ ਦੱਸ ਦੋਹਾਂ ਵਿਚੋਂ ਧਨਵਾਨ ਕੌਣ ਹੈ ਤੂੰ ਕਿ ਇਹ ਮਜ਼ਦੂਰ। ਤੇਰੇ ਘਰ ਦਸਾਂ ਪੀੜ੍ਹੀਆਂ ਦੇ ਖਾਣ ਜੋਗਾ ਹੈ ਤੂੰ ਫਿਰ ਵੀ ਰੋਂਦਾ ਹੈਂ। ਇਸ ਦੇ ਘਰ ਅੱਜ ਜੋਗਾ ਹੀ ਹੈ ਪਰ ਇਹ ਫਿਰ ਵੀ ਪ੍ਰਸੰਨ ਹੈ, ਇਹ ਅਨੰਦਤ ਹੈ। ਸੇਠ ਨੇ ਕਿਹਾ ਮੁਨੀਮ ਤੂੰ ਮੇਰਾ ਗੁਰੂ ਹੈਂ ਅੱਜ ਮੈਨੂੰ ਕੋਈ ਮਤਿ ਦੇ ਜਿਸ ਨਾਲ ਮੇਰਾ ਰੋਣਾ ਮੁਕ ਜਾਏ ਮੇਰੇ ਚਿਹਰੇ 'ਤੇ ਵੀ ਰੌਣਕ ਆ ਜਾਏ। ਮੁਨੀਮ ਨੇ ਬੜੀ ਸੁੰਦਰ ਗੱਲ ਕਹੀ ਸੀ। ਕਹਿਣ ਲੱਗਾ ਬਾਹਰ ਦਾ ਜੋ ਫ਼ਰਕ ਹੈ ਇਹ ਬੜਾ ਫ਼ਰਕ ਨਹੀਂ ਹੈ, ਵੱਡਾ ਫ਼ਰਕ ਹੈ ਅੰਦਰ ਦਾ। ਬਾਹਰ ਦਾ ਫ਼ਰਕ ਚੋਹਾਂ ਦਿਨਾਂ ਨੂੰ ਮੌਤ ਮੁਕਾ ਦੇਵੇਗੀ। ਇਸ ਦੇ ਨਾਲ ਵੀ ਕੁਝ ਨਹੀਂ ਜਾਣਾ, ਤੇਰੇ ਨਾਲ ਵੀ ਕੁਝ ਨਹੀਂ ਜਾਣਾ। ਦੋਵੇਂ ਹੱਥ ਖਾਲੀ ਹੋ ਜਾਣਗੇ ਪਰ ਅੰਦਰ ਦਾ ਫ਼ਰਕ ਹੈ

ਕਿ ਉਹ ਸੰਤੋਖੀ ਹੈ ਤੂੰ ਲੋਭੀ ਹੈਂ। ਉਹ ਉੱਦਮ ਪੂਰਾ ਕਰਦਾ ਹੈ ਫਿਰ ਜੋ ਰੱਬ ਨੇ ਦਿੱਤਾ ਹੈ ਉਸ 'ਤੇ ਸੰਤੋਖ ਹੈ। ਤੂੰ ਲੋਭੀ ਹੈਂ ਜੋ ਰੱਬ ਨੇ ਦਿੱਤਾ ਹੈ ਤੈਨੂੰ ਉਸ 'ਤੇ ਸੰਤੋਖ ਨਹੀਂ। ਸੰਤੋਖੀ ਬਣ ਜੀਵਨ ਦੇ ਰੋਣੇ ਅੱਜ ਹੀ ਮੁੱਕ ਜਾਣਗੇ। ਫਿਰ ਤੂੰ ਸੇਰ ਆਟਾ ਲੁਕਾਏਂਗਾ ਨਹੀਂ। ਅਗੋਂ ਤੇਰਾ ਘਰ ਹੀ ਗੁਰੂ ਕਾ ਲੰਗਰ ਬਣ ਜਾਏਗਾ। ਬੰਦਗੀ ਕਰ ਹੀ ਉਹ ਬੰਦਾ ਸਕੇਗਾ ਜਿਸ ਦੇ ਪਾਸ ਸਤਿਗੁਰੂ ਦੀ ਮਤਿ ਹੋਵੇ ਅਤੇ ਮਨ ਵਿਚ ਸੰਤੋਖ ਹੋਵੇ।

ਸਤਿਗੁਰੂ ਨਾਨਕ ਦੇਵ ਜੀ ਤਾਂ ਸੇਵਕ ਦੀ ਵਿਆਖਿਆ ਕਰਦੇ ਹੋਏ ਫ਼ਰਮਾਉਂਦੇ ਹਨ ਹੇ ਪ੍ਰਮਾਤਮਾ ਮੈਂ ਤੇਰੀ ਭਗਤੀ ਤਦੋਂ ਹੀ ਕਰਦਾ ਹਾਂ ਜਦੋਂ ਗੁਰੂ ਦੀ ਮੱਤ ਤੇਰੀ ਦਾਸੀ ਹੁੰਦੀ ਹੈ, ਗੁਰੂ ਦਾ ਬਖ਼ਸ਼ਿਆ ਸੰਤੋਖ ਤੇਰਾ ਗ਼ੁਲਾਮ ਹੁੰਦਾ ਹੈ। ਇਹ ਦੋਵੇਂ ਤੇਰੀ ਸੇਵਾ ਵਿਚ ਲੱਗਦੇ ਹਨ ਕਿ ਮੈਂ ਤੇਰਾ ਭਗਤ ਹੁੰਦਾ ਹਾਂ। ਭਾਵ ਇਹ ਕਿ ਸੇਵਕ ਦਾ ਜਨਮ ਭਗਤ ਦਾ ਜਨਮ ਗੁਰੂ ਦੀ ਮੱਤ ਤੇ ਸੰਤੋਖ ਤੋਂ ਹੈ।

*ਮਾਂ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ॥*
*ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ॥*

—ਮਾਰੂ ਮ: ੧, ਪੰਨਾ ੯੯੧

ਹਰ ਇਕ ਮਨੁੱਖ ਸੰਤੋਖੀ ਹੋ ਜਾਵੇ ਤਾਂ ਉਹ ਜਗਤ ਕੈਸਾ ਹੋ ਜਾਵੇਗਾ। ਸੱਚ ਹੈ ਐਸੇ ਜਗਤ ਵਿਚ ਬੰਦੇ ਨਹੀਂ ਬੰਦਿਆਂ ਦੇ ਰੂਪ ਵਿਚ ਰੱਬ ਹੀ ਨਜ਼ਰ ਆਵੇਗਾ। ਵੈਸੇ ਤਾਂ ਕੋਈ ਐਸਾ ਦੇਸ਼ ਨਹੀਂ ਜਿੱਥੇ ਚੋਰੀ ਨਾ ਹੋਵੇ, ਧੋਖਾ ਨਾ ਹੋਵੇ, ਬੇਈਮਾਨੀ ਨਾ ਹੋਵੇ ਪਰ ਕੁਝ ਬੰਦੇ ਐਸੇ ਜ਼ਰੂਰ ਹਨ ਜੋ ਇਨ੍ਹਾਂ ਗੁਨਾਹਾਂ ਤੋਂ ਬਚੇ ਹਨ। ਕੁਝ ਘਰ ਐਸੇ ਜ਼ਰੂਰ ਹਨ ਜੋ ਐਸੇ ਗੁਨਾਹਾਂ ਤੋਂ ਬਚੇ ਹਨ। ਐਸੇ ਮਨੁੱਖਾਂ ਨੂੰ ਮਿਲ ਕੇ ਜਦੋਂ ਉਨ੍ਹਾਂ ਦੀ ਜੜ੍ਹ ਲੱਭੀ ਹੈ ਤਾਂ ਉਹ ਸਿਰਫ਼ ਸੰਤੋਖ ਹੀ ਹੈ।

ਸੰਤੋਖੀ ਬੰਦਾ ਸਾਰੇ ਅਵਗੁਣਾਂ ਤੋਂ ਬਚਿਆ ਹੋਵੇਗਾ। ਸੁਭਾਵਕ ਹੀ ਹੈ ਜਦੋਂ ਬੰਦਾ ਤ੍ਰਿਪਤ ਹੋਵੇ ਕੋਲ ਛੱਤੀ ਪ੍ਰਕਾਰ ਦੇ ਖਾਣੇ ਹੋਣ ਉਹ ਵੇਖਦਾ ਵੀ ਨਹੀਂ। ਤ੍ਰਿਪਤ ਬੰਦਾ ਜਿਸ ਨੂੰ ਪਤਾ ਹੈ ਕਿ ਅੱਜ ਪੇਟ ਭਰਿਆ ਹੈ ਕਲ੍ਹ ਸਮੇਂ ਨਾਲ ਮਿਲ ਜਾਵੇਗਾ ਉਸ ਨੂੰ ਚਿੰਤਾ ਕਰਨ ਦੀ ਕੀ ਜ਼ਰੂਰਤ ਹੈ।

ਸਤਿਗੁਰਾਂ ਨੇ ਖਾਲਸੇ ਨੂੰ ਇੰਨਾ ਤ੍ਰਿਪਤ ਕਰ ਦਿੱਤਾ ਸੀ, ਖਾਲਸੇ ਨੂੰ ਅਕਾਲ ਪੁਰਖ 'ਤੇ ਇੰਨਾ ਭਰੋਸਾ ਸੀ ਕਿ ਜਿਸ ਨੇ ਸਰੀਰ ਦਿੱਤਾ ਹੈ ਉਹ ਰਿਜ਼ਕ ਵੀ ਦੇਵੇਗਾ। ਲੋਭੀ ਨਹੀਂ ਬਣਨਾ ਜਦੋਂ ਖਾਲਸਾ ਲੋਭੀ ਹੋ ਜਾਏਗਾ ਤਾਂ ਬਿਪਰਨ ਕੀ ਰੀਤ ਆ ਜਾਏਗੀ, ਮੈਂ ਇਸ 'ਤੇ ਭਰੋਸਾ ਨਹੀਂ ਕਰਾਂਗਾ। ਖਾਲਸਾ ਧਰਮ

ਦੀ ਕਿਰਤ ਕਰਦਾ ਹੈ। ਪੂਜਾ ਦਾ ਧਾਨ ਖਾਲਸੇ ਵਾਸਤੇ ਬਿਲਕੁਲ ਹੀ ਵਰਜ ਦਿੱਤਾ ਸੀ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਪੂਜਾ ਦਾ ਦਾਨ ਬੰਦੇ ਨੂੰ ਬੇਕਾਰ ਕਰ ਦੇਂਦਾ ਹੈ। ਇਕ ਵਾਰ ਮੁੱਲਾਂ ਦੀਆਂ ਰੋਟੀਆਂ ਜੋ ਮੁੱਲਾਂ ਨੇ ਸੁਕਣੇ ਪਾਈਆਂ ਸਨ ਘੁਮਿਆਰ ਦਾ ਗਧਾ ਖਾ ਗਿਆ, ਮੁੱਲਾਂ ਬੜਾ ਨਰਾਜ਼ ਹੋਇਆ। ਘੁਮਿਆਰ ਆਇਆ ਤੇ ਗਧੇ ਦੀ ਪਿੱਠ 'ਤੇ ਹੱਥ ਰੱਖ ਕੇ ਰੋਣ ਲੱਗ ਪਿਆ ਤੇ ਕਹਿਣ ਲੱਗਾ ਅੱਗੇ ਹੀ ਮੁਸ਼ਕਿਲ ਗੁਜ਼ਾਰਾ ਚੱਲਦਾ ਸੀ ਮੇਰੇ ਕੋਲ ਸਿਰਫ਼ ਦੋ ਹੀ ਗਧੇ ਸਨ। ਹੇ ਰੱਬਾ ਮੇਰੇ ਪਰਿਵਾਰ ਦਾ ਕੀ ਬਣੇਗਾ। ਮੁੱਲਾਂ ਨੇ ਪੁੱਛਿਆ ਨਾਲੇ ਤੇਰਾ ਗਧਾ ਮੇਰੀਆਂ ਰੋਟੀਆਂ ਖਾ ਗਿਆ, ਨਾਲੇ ਉਲਟਾ ਤੂੰ ਰੋਈ ਜਾਂਦਾ ਹੈਂ। ਘੁਮਿਆਰ ਨੇ ਕਿਹਾ ਹਜ਼ੂਰ ਤੁਹਾਡੀਆਂ ਤਾਂ ਰੋਟੀਆਂ ਹੀ ਗਈਆਂ ਹਨ ਤੁਹਾਡੀ ਮੱਝ ਨੇ ਨਹੀਂ ਖਾਧੀਆਂ ਮੇਰਾ ਗਧਾ ਖਾ ਗਿਆ ਪਰ ਮਸੀਤ ਦੀਆਂ ਰੋਟੀਆਂ ਖਾ ਕੇ ਮੇਰਾ ਗਧਾ ਬੇਕਾਰ ਹੋ ਗਿਆ ਹੈ। ਇਸ ਨੇ ਹੁਣ ਮੇਰਾ ਕੋਈ ਕੰਮ ਨਹੀਂ ਕਰਨਾ।

ਸਤਿਗੁਰਾਂ ਨੇ ਸਿੱਖਾਂ ਨੂੰ ਇਸੇ ਲਈ ਉਪਦੇਸ਼ ਕੀਤਾ ਸੀ ਕਿ ਜਿਵੇਂ ਭਾਈ ਗੁਰਦਾਸ ਜੀ ਨੇ ਕਿਹਾ ਹੈ—

*ਜਿਉ ਮਰਜਾਦਾ ਹਿੰਦੂਆ ਗਊ ਮਾਸ ਅਖਾਜ।*
*ਮੁਸਲਮਾਨਾ ਸੂਅਰਹੁ, ਸੁਗੰਧ ਵਿਆਜ।*
*ਸਾਹੁਰਾ, ਘਰਿ ਜਵਾਈਐ ਪਾਣੀ ਮਦਰਾਜ।*
*ਸਹਾ ਨਾ ਖਾਈ ਚੂਹੜਾ ਮਾਇਆ ਮੁਹਤਾਜ।*
*ਜਿਉ ਮਖੀ ਮਿਠੈ ਮਰੈ ਤਿਸ ਹੋਇ ਅਕਾਜ।*
*ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਧਾਜ।*

—ਭਾਈ ਗੁਰਦਾਸ

*ਜੇ ਕੋ ਸਿਖ ਪੁਜਾਰੀ ਅਹੈ।*
*ਸੋ ਭੀ ਪੂਜਾ ਬਹੁਤ ਨਾ ਗਹੈ।*
*ਤਨ ਨਿਰਬਾਹ ਮਾਤ੍ਰ ਸੋ ਲੇਵੈ।*
*ਅਧਿਕ ਹੋਇ ਤਾਂ ਜਹ ਤਹ ਦੇਵੈ।*

ਇਹ ਸਾਖੀ ਬੜੀ ਹੀ ਮਹੱਤਵਪੂਰਨ ਹੈ ਕਿ ਜਦੋਂ ਪੂਜਾ ਭੇਟ ਬਹੁਤ ਇਕੱਠੀ ਹੋ ਗਈ। ਤੇ ਕੁਝ ਸਿੰਘਾਂ ਦੀ ਬ੍ਰਿਤੀ ਨੂੰ ਸਤਿਗੁਰਾਂ ਨੇ ਭੇਟਾ ਦੇ ਮਾਲ ਵੱਲ ਲੁਭਾਇਮਾਨ ਹੁੰਦਾ ਵੇਖਿਆ ਤਾਂ ਕਿਹਾ ਇਹ ਸਭ ਚੀਜ਼ਾਂ ਸਤਲੁਜ ਵਿਚ ਸੁੱਟ ਦਿਉ। ਭਾਵ ਸਪੱਸ਼ਟ ਸੀ ਕਿ ਭੇਟਾ ਸੁਟਿਆਂ ਸਿਰਫ਼ ਵਸਤੂਆਂ ਦਾ ਹੀ ਨੁਕਸਾਨ ਹੋਵੇਗਾ। ਪਰ ਜੇ ਖ਼ਾਲਸਾ ਸੁਰਤ ਥੱਲੇ ਡੇਗ ਬੈਠਾ ਤਾਂ ਸੂਰਬੀਰਤਾ ਨਸ਼ਟ ਹੋ

ਜਾਵੇਗੀ, ਇਹ ਕਿਸੇ ਕੰਮ ਦੇ ਨਹੀਂ ਰਹਿਣਗੇ। ਵਸਤੂਆਂ ਸੁੱਟਣ ਲੱਗਿਆਂ ਇਕ ਸਿੰਘ ਨੇ ਧਨੁਸ਼ ਦੀ ਪ੍ਰਤੰਚਾ (ਤੰਦੀ) ਨੂੰ ਰੱਖ ਲਿਆ, ਸਤਿਗੁਰਾਂ ਕਿਹਾ ਇਹ ਵੀ ਸੁੱਟ ਦੇ। ਇਸ ਗੱਲ ਤੋਂ ਇਹ ਵੀ ਪਤਾ ਲੱਗਾ ਕਿ ਸਿੰਘ ਹਥਿਆਰ ਵੀ ਆਪਣੀ ਕਿਰਤ ਵਿਚੋਂ ਹੀ ਖ਼ਰੀਦਦੇ ਸਨ ਪੂਜਾ ਦਾ ਹਥਿਆਰ ਜਾਂ ਚੋਰੀ ਦਾ ਹਥਿਆਰ ਨਹੀਂ ਸਨ ਵਰਤਦੇ। ਇਹਨਾਂ ਦਾ ਤਾਂ ਬੜਾ ਪਵਿੱਤਰ ਪੀਰ ਜਾਣ ਕੇ ਸਤਿਕਾਰ ਕੀਤਾ ਜਾਂਦਾ ਸੀ।

*ਅਸ ਕ੍ਰਿਪਾਣ ਖੰਡੋ ਖੜਗ, ਤੁਪਕ ਤਬਰ ਅਰ ਤੀਰ।*
*ਸੈਫ ਸਰੋਹੀ ਸੈਹਥੀ ਯਹੀ ਹਮਾਰੇ ਪੀਰ।*

ਫਰਖਸੀਅਰ ਬਾਦਸ਼ਾਹ ਨੇ ਬਾਬਾ ਬੰਦਾ ਸਿੰਘ ਦੇ ਸਮੇਂ ਕੁਝ ਸਿੰਘਾਂ ਨੂੰ ਕਤਲ ਕਰਵਾਇਆ ਸੀ। ਇਕ ਦਿਨ ਸਿੰਘਾਂ ਦਾ ਸੰਤੋਖ ਵੇਖਣ ਗਿਆ ਸੀ। ਇਕ ਰੋਟੀ ਦੋ ਸਿੰਘਾਂ ਅੱਗੇ ਰੱਖੀ ਸੀ। ਇਕ ਬਜ਼ੁਰਗ ਸੀ, ਇਕ ਨੌਜੁਆਨ ਸੀ। ਫਰਖਸੀਅਰ ਹੈਰਾਨ ਸੀ ਕਿ ਉਹ ਵਾਰੀ-ਵਾਰੀ ਰੋਟੀ ਇਕ ਦੂਸਰੇ ਨੂੰ ਦੇ ਰਹੇ ਸਨ। ਬਜ਼ੁਰਗ ਕਹਿੰਦਾ ਸੀ ਨੌਜੁਆਨ ਤੂੰ ਖਾ ਲੈ, ਨੌਜੁਆਨ ਕਹਿੰਦਾ ਸੀ ਬਜ਼ੁਰਗੋ ਤੁਸੀਂ ਛੱਕ ਲਉ। ਆਖ਼ਿਰ ਦੋਹਾਂ ਅੱਧੀ ਅੱਧੀ ਕਰ ਲਈ। ਫਰਖਸੀਅਰ ਦੇ ਮੂੰਹੋਂ ਨਿਕਲਿਆ ਸੀ ਹੇ ਅੱਲਾ ਇਤਨਾ ਸਬਰ ਇਤਨਾ ਸੰਤੋਖ।

ਜ਼ਕਰੀਆ ਖ਼ਾਨ ਨੇ ਜਦੋਂ ਸਿੰਘਾਂ ਦੇ ਗੁਣਾਂ ਬਾਰੇ ਨਾਦਰਸ਼ਾਹ ਨੂੰ ਦੱਸਿਆ ਤਾਂ ਨਾਦਰਸ਼ਾਹ ਨੇ ਕਿਹਾ ਇਨ੍ਹਾਂ ਵਿਚ ਫੁੱਟ ਨਹੀਂ ਪੈ ਸਕਦੀ ਤਾਂ ਜ਼ਕਰੀਆ ਖ਼ਾਨ ਨੇ ਜੋ ਜੁਆਬ ਦਿੱਤਾ ਸੀ ਪੰਥ ਪ੍ਰਕਾਸ਼ ਵਿਚ ਲਿਖਿਆ ਹੈ—

*ਬਨੇ ਰਹਿਤ ਸਭ ਸਕੇ ਬਿਰਾਦਰ। ਇਕ ਦੂਸਰ ਕੋ ਦੇਵਤ ਆਦਰ।*
*ਹੈ ਇਨ ਮੈ ਇਤਫਾਕ ਮਹਾਨ ਸਿਖ ਸਿਖ ਪਰ ਵਾਰਤ ਪ੍ਰਾਣ।*

—ਪੰਥ ਪ੍ਰਕਾਸ਼

ਕੌਮਾਂ ਵਿਚ ਫੁੱਟ ਤਾਂ ਹੀ ਪੈਂਦੀ ਹੈ ਜਦੋਂ ਬੰਦੇ ਲੋਭੀ ਹੁੰਦੇ ਹਨ ਅਤੇ ਈਰਖਾਲੂ ਹੁੰਦੇ ਹਨ ਪਰ ਜਿੱਥੇ ਸੰਤੋਖ ਆ ਜਾਏ ਨਾ ਹੀ ਉਥੇ ਲੋਭ ਹੁੰਦਾ ਹੈ, ਨਾ ਹੀ ਈਰਖਾ ਹੁੰਦੀ ਹੈ।

ਭਾਈ ਮਨੀ ਸਿੰਘ ਜੀ ਗਿਆਨ ਰਤਨਾਵਲੀ ਟੀਕੇ ਵਿਚ ਲਿਖਦੇ ਹਨ ਮਹਾਰਾਜ ਦੇ ਮਿਲਣ ਦੇ ਚਾਰ ਦੁਆਰੇ ਹਨ।

ਪਹਿਲਾ ਸਤਸੰਗ ਦੂਸਰਾ ਸਤਯ ਹੈ ਤੀਸਰਾ ਸੰਤੋਖ ਹੈ ਚੌਥਾ ਸਮਦਮ ਹੈ।

ਸੰਤੋਖ ਪ੍ਰਮਾਤਮਾ ਦਾ ਦਰਵਾਜ਼ਾ ਹੈ। ਸੰਤੋਖੀ ਲਈ ਪ੍ਰਮਾਤਮਾ ਦੇ ਚਾਰੇ ਦਰਵਾਜ਼ੇ ਖੁੱਲ੍ਹੇ ਹਨ। ਸੰਤੋਖੀ ਸਤਸੰਗਤ ਵਿਚ ਜ਼ਰੂਰ ਆਵੇਗਾ, ਸਤਸੰਗਤਿ ਦੀ ਬਰਕਤ ਨਾਲ ਹੀ ਤਾਂ ਉਹ ਸੰਤੋਖੀ ਬਣਿਆ ਹੈ। ਸੰਤੋਖੀ ਸੱਤਵਾਦੀ ਵੀ

ਹੋਵੇਗਾ, ਸੱਤ ਤੋਂ ਬਿਨਾਂ ਕੋਈ ਸੰਤੋਖੀ ਹੋ ਹੀ ਨਹੀਂ ਸਕਦਾ। ਸੰਤੋਖੀ ਦਾ ਇੰਦਰੀਆਂ ਤੇ ਮਨ 'ਤੇ ਵੀ ਕਾਬੂ ਹੋਵੇਗਾ, ਮਨ ਇੰਦਰੀਆਂ 'ਤੇ ਕਾਬੂ ਨਹੀਂ ਤਾਂ ਸੰਤੋਖੀ ਹੋ ਹੀ ਨਹੀਂ ਸਕਦਾ।

ਬਾਬਾ ਫਰੀਦ ਜੀ ਕਹਿੰਦੇ ਹਨ ਹੇ ਬੰਦੇ ਜੇ ਤੂੰ ਸਬਰ ਸੰਤੋਖ ਨੂੰ ਦ੍ਰਿੜ ਕਰ ਲਵੇਂ ਤਾਂ ਨਾਲੇ ਤੋਂ ਵੱਧ ਕੇ ਦਰਿਆ ਬਣ ਜਾਵੇਂ। ਭਾਵ ਤੂੰ ਬੰਦੇ ਤੋਂ ਗੁਰੂ ਦਾ ਰੂਪ, ਗੁਰੂ ਤੋਂ ਰੱਬ ਦਾ ਰੂਪ ਬਣ ਜਾਵੇਂ। ਹਰ ਜੀਵ ਇਕ ਬੂੰਦ ਦੀ ਤਰ੍ਹਾਂ ਹੈ। ਬੂੰਦ ਨਾਲੇ ਵਿਚ ਮਿਲ ਜਾਵੇ ਤਾਂ ਕੁਝ ਸ਼ਕਤੀ ਬਣ ਗਈ। ਪ੍ਰਵਾਹ ਬਣ ਗਿਆ, ਨਾਲਾ ਦਰਿਆ ਵਿਚ ਮਿਲ ਗਿਆ ਤਾਂ ਹੋਰ ਪ੍ਰਵਾਹ ਬਣ ਗਿਆ। ਆਖਿਰ ਗੁਰੂ ਕਈਆਂ ਸਿੱਖਾਂ ਨੂੰ ਨਾਲ ਲੈ ਕੇ ਪ੍ਰਮਾਤਮਾ ਰੂਪੀ ਸਮੁੰਦਰ ਵਿਚ ਜਾ ਮਿਲਦਾ ਹੈ। ਬਾਬਾ ਫਰੀਦ ਜੀ ਕਹਿੰਦੇ ਹਨ ਕਿ ਜਦੋਂ ਸਬਰ ਨਹੀਂ ਰਹਿੰਦਾ ਬੰਦਾ ਰੱਬ ਨਾਲੋਂ ਟੁੱਟ ਕੇ ਵੱਖ ਨਾਲਾ ਬਣ ਜਾਂਦਾ ਹੈ। ਸਬਰ ਦਾ ਮਨੋਰਥ ਹੀ ਇਹੋ ਹੈ ਕਿ ਅਸੀਂ ਪ੍ਰਮਾਤਮਾ ਰੂਪੀ ਸਮੁੰਦਰ ਵਿਚ ਮਿਲਣਾ ਹੈ ਨਾਲੇ ਬਣ ਕੇ ਵਿਛੜਨਾ ਨਹੀਂ।

*ਸਬਰ ਇਹ ਸੁਆਉ, ਜੇ ਤੂੰ ਬੰਦਾ ਦ੍ਰਿੜੁ ਕਰਹਿ॥*
*ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥*

ਸਾਨੂੰ ਅੱਜ ਦਾ ਸਮਾਂ ਪੁਕਾਰ ਕੇ ਕਹਿ ਰਿਹਾ ਹੈ ਕਿ ਹੇ ਸਤਿਗੁਰੁ ਦੇ ਖਾਲਸਾ ਆ। ਆਪਣੀ ਨਦੀ ਵੱਲ ਆ। ਜੇ ਤੂੰ ਸੰਤੋਖ ਛੱਡ ਕੇ ਲੋਭੀ ਤੇ ਈਰਖਾਲੂ ਹੋ ਗਿਆ ਤਾਂ ਵਿਛੜ ਕੇ ਰੋਣਾ ਪਵੇਗਾ। ਇਕ ਵਾਰ ਵਿਛੜ ਗਿਆ ਤਾਂ ਫਿਰ ਮੇਲ ਸੰਜੋਗ ਨਾਲ ਹੀ ਹੋਵੇਗਾ।

*ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ।*
*ਜੁਗ ਜੁਗ ਮੀਠਾ ਵਿਸੁ ਭਰੇ ਕੋ ਜਾਣੈ ਜੋਗੀਆ॥*

—ਆਸਾ ਮ: ੧ ਪੰਨਾ ੪੩੯

ਭਾਈ ਗੁਰਦਾਸ ਜੀ ਗੁਰਸਿੱਖ ਦੇ ਸੰਤੋਖ ਬਾਰੇ ਲਿਖਦੇ ਹਨ ਕਿ ਆਮ ਬੰਦੇ ਦਾ ਸੁਭਾਅ ਹੈ ਖੇਚਲ ਵਾਸਤੇ ਦੂਸਰੇ ਨੂੰ ਅੱਗੇ ਕਰੇਗਾ ਕਿ ਸੇਵਾ ਤੂੰ ਕਰ, ਖੇਚਲ ਤੂੰ ਕਰ ਕੁਰਬਾਨੀ ਤੂੰ ਕਰ। ਖੇਚਲ ਵਾਸਤੇ ਦੂਸਰਾ ਅੱਗੇ ਪਰ ਖਾਣ ਵਾਸਤੇ ਆਪ ਅੱਗੇ ਹੋਣਾ ਹੈ। ਫਿਰ ਕਿਸੇ ਦੀ ਵਾਰੀ ਨਹੀਂ ਆਉਣ ਦੇਣੀ। ਪਰ ਸਤਿਗੁਰੂ ਦਾ ਸਿੱਖ ਖੇਚਲ ਵਾਸਤੇ ਸਭ ਤੋਂ ਅੱਗੇ ਹੈ ਅਤੇ ਖਾਣ ਲਈ ਸਭ ਤੋਂ ਪਿੱਛੇ ਹੈ।

*ਗੁਰਸਿੱਖ ਭਲਕੇ ਉਠ ਕਰਿ, ਅੰਮ੍ਰਿਤ ਵੇਲੇ ਸਰੁ ਨਾਵੰਦਾ।*
*ਗੁਰ ਕੈ ਬਚਨ, ਉਚਾਰਿ ਕੈ, ਧਰਮਸਾਲ ਦੀ ਸੁਰਤਿ ਕਰੰਦਾ।*

*ਸਾਧ ਸੰਗਤਿ ਵਿਚ ਜਾਇਕੈਂ, ਗੁਰਬਾਣੀ ਦੇ ਪਰੀਤਿ ਸਣੰਤਾ।*
*ਸ਼ੰਕਾ ਮਨਹੁ ਮਿਟਾਇਕੈ ਗੁਰਸਿਖਾਂ ਦੀ ਸੇਵਾ ਕਰੰਦਾ।*
*ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ।*
*ਗੁਰਸਿੱਖਾਂ ਨੋ ਦੇ ਕਰਿ ਪਿਛੋਂ ਬਚਿਆ ਆਪ ਖਵੰਦਾ।*
*ਕਲੀਕਾਲ ਪਰਗਾਸ ਕਰਿ ਗੁਰਚੇਲਾ ਚੇਲਾ ਗੁਰ ਸੰਦਾ।*
*ਗੁਰਮੁਖ ਗਾਡੀ ਰਾਹ ਚਲੰਦਾ।*

ਇਹ ਹੈ ਖਾਲਸ ਜੀਵਨ–ਸੰਤੋਖ ਤੇ ਖਾਲਸਾ।



# ਵਿਸਮਾਦ ਤੇ ਖਾਲਸਾ



ਕੁਝ ਜੀਵਨ ਐਸੇ ਹਨ ਜਿਨ੍ਹਾਂ ਦੀ ਸਾਰੀ ਉਮਰ ਹਾਇ ਹਾਇ ਕਰਦਿਆਂ ਹੀ ਬਤੀਤ ਹੋ ਜਾਂਦੀ ਹੈ।

*ਦੂਜੇ ਭਾਇ ਦੁਖੁ ਹੋਇ ਮਨਮੁਖ ਜਮਿ ਜੋਹਿਆ ਜੀਉ ॥*
*ਹਾਇ ਹਾਇ ਕਰੇ ਦਿਨੁ ਰਾਤਿ ਮਾਇਆ ਦੁਖਿ ਮੋਹਿਆ ਜੀਉ ॥*

—ਧਨਾਸਰੀ ਛੰਤ ਮ: ੪, ਪੰਨਾ ੬੯੦

ਜਦੋਂ ਮਨੁੱਖ ਬਰਦਾਸ਼ਤ ਨਾ ਕਰ ਸਕੇ ਤਾਂ ਮੂੰਹੋਂ ਹਾਇ ਦੀ ਆਵਾਜ਼ ਨਿਕਲਦੀ ਹੈ। ਸਹਾਰ ਸਕਣ ਦੀ ਵੀ ਇਕ ਸੀਮਾ ਹੈ ਜਦ ਮਨੁੱਖ ਉਸ ਸੀਮਾ ਨੂੰ ਪਾਰ ਕਰ ਜਾਂਦਾ ਹੈ ਤਾਂ ਮਨੁੱਖ ਦੇ ਮੂੰਹੋਂ ਹਾਇ ਹਾਇ ਦੀ ਆਵਾਜ਼ ਨਿਕਲਦੀ ਹੈ।

ਜੇ ਦੁੱਖ ਪੀੜਾ ਨਾ ਬਣੇ ਪਰ ਅੰਦਰ ਦੁੱਖ ਹੋਵੇ ਜਿਸ ਨੂੰ ਚਿੰਤਾ ਕਹਿੰਦੇ ਹਾਂ, ਇਸ ਹਾਲਤ ਵਿਚ ਮਨੁੱਖ ਦੇ ਅੰਦਰੋਂ ਹਉਕਾ ਨਿਕਲਦਾ ਹੈ। ਮਨੁੱਖ ਨੂੰ ਹਉਕਿਆਂ ਭਰਿਆ ਜੀਵਨ ਮਿਲਦਾ ਹੈ ਜਾਂ ਹਾਇ ਹਾਇ ਭਰਿਆ ਜੀਵਨ ਮਿਲਦਾ ਹੈ।

ਅਸੀਂ ਇਹ ਸਮਝ ਲਿਆ ਹੈ ਕਿ ਮਨੁੱਖ ਦਾ ਹਿਰਦਾ ਦੁੱਖ ਨਾਲ ਭਰ ਜਾਏ, ਤਨ ਪੀੜਾ ਨਾਲ ਭਰ ਜਾਏ ਤਾਂ ਮੂੰਹੋਂ ਹਾਇ ਹਾਇ ਨਿਕਲਦਾ ਹੈ। ਪਰ ਜਦੋਂ ਕਿ ਗੁਰਮੁਖ ਦਾ ਹਿਰਦਾ ਪੂਰਨ ਅਨੰਦ ਨਾਲ ਭਰਪੂਰ ਹੋ ਜਾਂਦਾ ਹੈ ਤਾਂ ਮੂੰਹੋਂ ਵਾਹ ਵਾਹ ਨਿਕਲਦਾ ਹੈ। ਮੂੰਹੋਂ ਹਾਇ ਹਾਇ ਨਿਕਲਦਾ ਹੈ ਤਾਂ ਸਮਝਣਾ ਕਿ ਪੂਰਨ ਤੌਰ ਤੇ ਦੁੱਖ ਤੇ ਪੀੜਾ ਦੀ ਅਵਸਥਾ ਹੈ। ਪਰ ਮੂੰਹੋਂ ਵਾਹ-ਵਾਹ ਨਿਕਲਦਾ ਹੈ ਤਾਂ ਸਮਝਣਾ ਕਿ ਪੂਰਨ ਅਨੰਦ ਦੀ ਅਵਸਥਾ ਹੈ।

ਖਾਲਸੇ ਦਾ ਗੁਰਮੰਤਰ ਇਹੀ ਸੂਚਨਾ ਦੇ ਰਿਹਾ ਹੈ ਕਿ ਜਿਸ ਮੂੰਹ ਤੋਂ ਵਾਹਿਗੁਰੂ ਸ਼ਬਦ ਨਿਕਲ ਰਿਹਾ ਹੈ ਇਹ ਹਿਰਦਾ ਆਤਮਿਕ ਅਨੰਦ ਨਾਲ ਭਰਪੂਰ ਹੈ। ਜਿਸ ਦੇ ਜੀਵਨ ਵਿਚ ਵਾਹ-ਵਾਹ ਨਹੀਂ ਉਤਰਿਆ, ਜਿਸ ਦੇ ਹਿਰਦੇ ਵਿਚ ਵਾਹ-ਵਾਹ ਨਹੀਂ ਉਹ ਖਾਲਸਾ ਨਹੀਂ। ਐਸੇ ਹਿਰਦੇ ਵਿਚ ਹਾਇ ਹਾਇ ਅਤੇ ਹਉਕੇ ਹੋਣਗੇ।

ਵਾਹ-ਵਾਹ ਦੀ ਅਵਸਥਾ ਅਕਲ ਬੁੱਧ ਤੋਂ ਪਰੇ ਹੈ। ਗਿਆਨ ਇੰਦਰੀਆਂ ਦੀ ਇਥੇ ਤੱਕ ਪਹੁੰਚ ਨਹੀਂ। ਵਾਹ-ਵਾਹ ਵਾਲਾ ਐਸਾ ਜੀਵਨ ਹੈ। ਉਸ ਜੀਵਨ ਦੇ ਵਰਤਾਰੇ ਨੂੰ ਦੇਖ ਕੇ ਮਨੁੱਖ ਅਸਚਰਜ ਰਹਿ ਜਾਂਦਾ ਹੈ। ਐਸੇ ਗੁਰਮੁਖ ਦੇ ਬਚਨ ਸੁਣ ਕੇ ਮੂੰਹ ਤੋਂ ਵਾਹ-ਵਾਹ ਨਿਕਲਦਾ ਹੈ। ਉਸ ਦੀਆਂ ਵਿਚਾਰਾਂ ਮੂੰਹੋਂ ਵਾਹ-ਵਾਹ ਕਢਵਾ ਦਿੰਦੀਆਂ ਹਨ। ਉਸ ਦੇ ਕਰਮ ਵੇਖ ਕੇ ਬੰਦਾ ਵਿਸਮਾਦ ਦਸ਼ਾ ਵਿਚ ਚਲਾ ਜਾਂਦਾ ਹੈ।

ਇਹ ਵਾਹ-ਵਾਹ ਦੀ ਦੁਨੀਆਂ ਹੈ ਜਦੋਂ ਕਿਸੇ ਵਿਚ ਗੁਣ ਹੀ ਗੁਣ ਨਜ਼ਰ ਆਉਣ ਤਾਂ ਅਸਚਰਜ ਹੋ ਜਾਈਦਾ ਹੈ ਕਿ ਇੰਨੇ ਗੁਣ ਇਸ ਵਿਚ ਕਿਵੇਂ ਆ ਗਏ ਹਨ। ਅਸੀਂ ਕਿਸੇ ਦੇ ਅਵਗੁਣ ਵੇਖ ਕੇ ਕਦੀ ਅਸਚਰਜ ਜਾਂ ਵਿਸਮਾਦ ਨਹੀਂ ਹੋ ਸਕਦੇ। ਸਤਿਗੁਰਾਂ ਨੇ ਜੋ ਕਿਹਾ ਹੈ ਕਿਸੇ ਦੇ ਅਵਗੁਣ ਨਾ ਵੇਖੋ। ਉਸਦਾ ਕਾਰਨ ਇਹ ਹੈ ਕਿ ਕਿਸੇ ਦੇ ਅਵਗੁਣ ਵੇਖ ਕੇ ਮਨ ਢਹਿੰਦੀ ਕਲਾ ਵਿਚ ਚਲਾ ਜਾਂਦਾ ਹੈ।

ਜਦੋਂ ਵੀ ਕਿਸੇ ਦਾ ਅਵਗੁਣ ਵੇਖਦੇ ਹੋ ਮਨ ਵਿਚ ਨਫ਼ਰਤ ਆਉਂਦੀ ਹੈ ਕਿ ਇਹ ਬੰਦਾ ਚੰਗਾ ਨਹੀਂ। ਮਨ ਵਿਚ ਕ੍ਰੋਧ ਆ ਜਾਂਦਾ ਹੈ ਕਿ ਇਸ ਨੂੰ ਸਜ਼ਾ ਦੇਣੀ ਚਾਹੀਦੀ ਹੈ। ਕਿੱਡਾ ਵੱਡਾ ਨੁਕਸਾਨ ਹੈ ਇਕ ਭਲੇ ਪੁਰਸ਼ ਦਾ ਜਿਸ ਦੇ ਹਿਰਦੇ ਵਿਚ ਟਿਕਾ ਬਣਿਆ ਸੀ, ਅੰਦਰ ਸ਼ਾਂਤੀ ਸੀ, ਧੀਰਜ ਸੀ, ਉਸ ਹਿਰਦੇ ਵਿਚ ਅਚਾਨਕ ਅੱਗ ਬਲ ਉਠੇ ਇਕ ਨਫਰਤ ਦੀ ਅੱਗ ਅਤੇ ਦੂਸਰੀ ਕ੍ਰੋਧ ਦੀ ਅੱਗ ਇਹ ਬਹੁਤ ਵੱਡੀ ਘਾਟ ਹੈ।

ਜਿਸ ਜੀਵਨ ਨੂੰ ਦੇਖ ਕੇ ਮਨ ਢਹਿੰਦੀ ਕਲਾ ਵਿਚ ਜਾਏ, ਬੰਦੇ ਦੇ ਪਹਿਲੇ ਗੁਣ ਵੀ ਜਾਂਦੇ ਰਹਿਣ ਉਹ ਜੀਵਨ ਬੇਕਾਰ ਜੀਵਨ ਹੈ ਖਾਲਸ ਜੀਵਨ ਨਹੀਂ। ਖਾਲਸੇ ਦੇ ਅੰਦਰ ਰੱਬੀ ਗੁਣ ਹਨ ਅਤੇ ਇਹ ਗੁਣ ਏਨੇ ਸਨ ਕਿ ਖਾਲਸੇ ਦੀ ਜਾਨ ਦੇ ਵੈਰੀ ਵੀ ਜਦੋਂ ਇਨ੍ਹਾਂ ਗੁਣਾਂ ਨੂੰ ਵੇਖਦੇ ਸਨ ਤਾਂ ਉਨ੍ਹਾਂ ਦੇ ਮੂੰਹੋਂ ਵਾਹ-ਵਾਹ ਨਿਕਲ ਜਾਂਦਾ ਸੀ।

ਜ਼ਕਰੀਆ ਖਾਂ ਦਾ ਨਾਦਰਸ਼ਾਹ ਨੂੰ ਕਹਿਣਾ ਇਨ੍ਹਾਂ ਦੇ ਮਹਾਨ ਮੁਰਸ਼ਦ ਨੇ ਇਨ੍ਹਾਂ ਨੂੰ ਅੰਮ੍ਰਿਤ ਦਿੱਤਾ ਹੈ। ਅਸੀਂ ਉਸ ਅੰਮ੍ਰਿਤ ਦਾ ਕਮਾਲ ਅਸਰ ਵੇਖਿਆ ਹੈ। ਬੁਜ਼ਦਿਲ ਬੰਦੇ ਵੀ ਆਪਣੇ ਆਪ ਨੂੰ ਸ਼ੇਰ ਸਮਝਦੇ ਹਨ ਅਤੇ ਸਮਝਦੇ ਹੀ ਨਹੀਂ ਰਣਭੂਮੀ ਵਿਚ ਬੀਰਤਾ ਦਿਖਾਉਂਦੇ ਹਨ। ਇਹ ਆਪਣੇ ਆਪ ਨੂੰ ਨਾਸ਼ ਰਹਿਤ ਅਬਿਨਾਸੀ ਮੰਨਦੇ ਹਨ। ਕਿਸੇ ਦੀ ਕਾਨ ਮੁਥਾਜੀ ਨਹੀਂ ਰੱਖਦੇ ਆਪਣੇ ਆਪ ਨੂੰ ਸ਼ਹਿਨਸ਼ਾਹ ਕਹਿੰਦੇ ਹਨ। ਸਤਿਗੁਰੂ ਦੀ ਦੱਸੀ ਰਹਿਤ ਮਰਿਆਦਾ ਵਿਚ ਰਹਿੰਦੇ ਹਨ, ਹਿੰਦੂਆਂ ਅਤੇ ਮੁਸਲਮਾਨਾਂ ਤੋਂ ਨਿਆਰੇ ਹਨ। ਭਾਵ ਇਹ ਹੈ ਕਿ ਇਹ ਸਿੱਖ ਧਰਮ ਕਿਸੇ ਦੀ ਨਕਲ ਨਹੀਂ ਇਹ ਮੌਲਿਕ ਧਰਮ ਹੈ।

*ਮੁਰਸ਼ਦ ਇਨਕਾ ਵਲੀ ਭਯੋ ਹੈ। ਇਨਕੋ ਆਬ ਹਯਾਤ ਦਯੋ ਹੈ।*
*ਐਸੀ ਗਯੋ ਕਲਾਮ ਬਤੈ ਹੈ। ਜਿਸ ਸੈ ਸੁਧਾ ਬਨਾ ਇਹ ਲੈ ਹੈ।*

*ਸੋ ਪਿਲਾਇ ਲੋਗਨ ਕੇ ਤਾਈ। ਸਧਾਰਨ ਤੇ ਸਿੰਘ ਲੇਤ ਬਣਾਈ।*
*ਗਜ਼ਬ ਅਸਰ ਤਿਸਕਾ ਹਮ ਦੇਖਾ। ਬੁਜ਼ਦਿਲ ਹੋਵਤ ਸ਼ੇਰ ਬਸ਼ੇਖਾ।*
*ਕਾਣ ਨਾ ਕਾਹੂ ਕੀ ਇਹ ਰਾਖਤ। ਸ਼ਹਿਨਸ਼ਾਹ ਖੁਦ ਹੀ ਕੋ ਭਾਖਤ।*
*ਔਰ ਸਭਨ ਕੋ ਜੀਵ ਚੋਰਾਸੀ। ਮਾਨਤ ਆਪ ਤਾਈ ਅਬਿਨਾਸੀ।*
*ਤਤ੍ਰ ਖਾਲਸਾ ਗੁਰ ਕਾ ਜ਼ਾਹਰ। ਕਹਿਤ ਚੁਰਾਸੀ ਤੇ ਹੈ ਬਾਹਰ।*
*ਹਿੰਦੂ ਅੰਨੇ ਤੁਰਕੂ ਕਾਨੇ। ਸਿਖ ਗੁਰੂ ਕੇ ਸਬ ਤੇ ਸਿਆਣੇ।*
*ਬੁਤ ਪਰਸਤੀ ਨਾ ਇਹ ਕਰਹੈ। ਦੇਵੀ ਦੇਵ ਬਨਾਇ ਨਾ ਧਰਹੈ।*

—ਪੰਥ ਪ੍ਰਕਾਸ਼

ਲੰਗਰ ਵਿਚ ਵੰਡ ਛੱਕਣ ਦੀ ਇਨ੍ਹਾਂ ਦੀ ਮਰਿਆਦਾ ਕਮਾਲ ਹੈ ਕਿ ਲੰਗਰ ਸਜਾ ਕੇ ਆਵਾਜ਼ ਦੇਂਦੇ ਹਨ ਭਾਈ ਆਉ ਕੋਈ ਲੋੜਵੰਦ ਹੈ ਤਾਂ ਆ ਜਾਉ ਗੁਰੂ ਕੀ ਦੇਗ ਤਿਆਰ ਹੈ ਭਾਵੇਂ ਇਕ ਰੋਟੀ ਹੀ ਹੋਵੇ ਵੰਡ ਕੇ ਖਾਂਦੇ ਹਨ। ਉਸ ਵੇਲੇ ਕੋਈ ਦੁਸ਼ਮਣ ਵੀ ਆ ਜਾਵੇ ਉਹਨੂੰ ਮਿੱਤਰਾਂ ਵਾਂਗੂੰ ਸਮਝ ਕੇ ਲੰਗਰ ਛਕਾਉਂਦੇ ਹਨ।

*ਦੇਤ ਅਵਾਜ਼ਾ ਭੁਖਾ ਕੋਈ।*
*ਆਵਹੁ ਦੇਗ ਤਿਆਰ ਗੁਰ ਹੋਈ।*
*ਓਸ ਸਮੇਂ ਬੈਰੀ ਕਿ ਨਾ ਆਵੈ।*
*ਪਰਮ ਮੀਤ ਸਮ ਤਾਹਿ ਛਕਾਵੈ।*

—ਪੰਥ ਪ੍ਰਕਾਸ਼

ਜ਼ਕਰੀਆ ਖਾਂ ਕਹਿਣ ਲੱਗਾ ਇਨ੍ਹਾਂ ਨੂੰ ਮਾਰਦੇ-ਮਾਰਦੇ ਅਸੀਂ ਥੱਕ ਗਏ ਹਾਂ ਪਰ ਇਹ ਤਾਂ ਹਰ ਦਿਨ ਵਧਦੇ ਹੀ ਜਾਂਦੇ ਹਨ।

*ਮਾਰਤ ਇਨਕੋ ਹਮ ਥਕ ਗਏ। ਇਹ ਨਿਤ ਬਢਤ ਜਾਤ ਹੈ ਨਏ।*
*ਨਹਿ ਮਾਲੂਮ ਕਿਤ ਤੇ ਸੋ ਐਹੈ। ਪਹਿਲਯੋ ਤੇ ਭੀ ਦੁਗਨਿ ਲੜੈ ਹੈ।*

ਫਿਰ ਕਹਿੰਦਾ ਹੈ ਕਿ ਇਨ੍ਹਾਂ ਦੇ ਘਰ ਟੱਬਰ ਤਾਂ ਸਾਨੂੰ ਘੱਟ ਹੀ ਲੱਭਦੇ ਹਨ। ਲੱਗਦਾ ਹੈ ਪਲੇ ਪਲਾਏ ਹੀ ਇਨ੍ਹਾਂ ਵਿਚ ਆ ਰਲਦੇ ਹਨ। ਇਹ ਗੱਲ ਖਾਲਸੇ ਦੇ ਗੁਣਾਂ ਬਾਰੇ ਬੜੀ ਹੀ ਸੋਚਣ ਵਾਲੀ ਹੈ। ਸੁਖ ਵੇਲੇ ਤਾਂ ਅਨੇਕਾਂ ਸਾਥੀ ਆ ਬਣਦੇ ਹਨ ਪਰ ਜੇ ਸਾਹਮਣੇ ਮੌਤ ਨਜ਼ਰ ਆਉਂਦੀ ਹੋਵੇ ਤਾਂ ਫਿਰ ਵੀ ਕੋਈ ਨੌਜੁਆਨ ਖਾਲਸੇ ਵਿਚ ਆ ਮਿਲਦਾ ਹੈ ਫਿਰ ਅਨੇਕਾਂ ਹੀ ਆ ਮਿਲਦੇ ਹਨ। ਫਿਰ ਖਾਲਸੇ ਦੇ ਗੁਣ ਹੈਨ ਹੀ ਐਸੇ ਜਿਨ੍ਹਾਂ ਨੂੰ ਵੇਖ ਕੇ ਮੂੰਹੋਂ ਵਾਹ-ਵਾਹ ਨਿਕਲਦਾ ਹੈ। ਨਾਦਰ ਨੂੰ ਜ਼ਕਰੀਆ ਖਾਂ ਅੱਗੇ ਕਹਿੰਦਾ ਹੈ—

*ਘਰ ਬਾਰ ਟਬਰ ਰਾਖਤ ਨਾਵੈ।*
*ਪਲੈ ਪਲਾਏ ਉਨ ਮੈ ਆਵੈ।*

*ਚਾਰੋ ਵਰਨੋ ਮੈ ਸੇ ਕੋਈ।*
*ਆਵਤ ਹੋਤ ਖਾਲਸਾ ਸੋਈ।*

ਜਿਹੜੇ ਸਿੰਘ ਸੱਜ ਜਾਂਦੇ ਹਨ ਇਹ ਜਗਤ ਦੇ ਸਾਰੇ ਜੰਜ਼ਾਲ ਛੱਡ ਦਿੰਦੇ ਹਨ। ਜਿਨ੍ਹਾਂ ਨੂੰ ਕਿਸੇ ਕਿਸਮ ਦਾ ਕੋਈ ਵੀ ਬੰਧਨ ਨਹੀਂ। ਇਨ੍ਹਾਂ ਦੇ ਸਰੀਰ ਪਤਾ ਨਹੀਂ ਮਨੁੱਖ ਦੇ ਹਨ ਕਿ ਗੈਂਡੇ ਦੇ ਜਿਵੇਂ ਗੈਂਡੇ ਦਾ ਜ਼ਖ਼ਮ ਫੌਰਨ ਮਿਲ ਜਾਂਦਾ ਹੈ। ਇਸ ਤਰ੍ਹਾਂ ਹੀ ਕਿੰਨੇ ਗਹਿਰੇ ਜ਼ਖ਼ਮ ਲੱਗਣ ਇਨ੍ਹਾਂ ਦੇ ਜ਼ਖ਼ਮ ਠੀਕ ਹੋ ਜਾਂਦੇ ਹਨ।

*ਨਾਮ ਸਿੰਘ ਬਣ ਮਜ਼ਬ ਖਾਲਸਾ।*
*ਛੋਡ ਦੇਤ ਸਭ ਜਗਤ ਲਾਲਸਾ।*
*ਹਮਰੇ ਜੇ ਭਟ ਬਲੀ ਸਿਪਾਹੀ।*
*ਮਾਰਤ ਤੇਗ ਇਨੇ ਬਲ ਲਾਹੀ।*
*ਦੋਇ ਤੀਨ ਉਂਗਲ ਭਰ ਕਟ ਹੈ।*
*ਮਿਲਤ ਘਾਉ ਗੈਂਡੇ ਸਮ ਝਟ ਹੈ।*

ਫਿਰ ਕਹਿੰਦਾ ਹੈ ਕਿ ਸਿੱਖ ਅਵਤਾਰਵਾਦ ਨੂੰ ਨਹੀਂ ਮੰਨਦੇ। ਅਵਤਾਰ ਗੁਰੂਆਂ ਪੀਰਾਂ, ਪੈਗੰਬਰਾਂ ਨੂੰ ਅਕਾਲ ਪੁਰਖ ਦੇ ਭੇਜੇ ਸੇਵਕ ਪਿਆਰੇ ਮੰਨਦੇ ਹਨ ਕਿ ਉਹ ਅਕਾਲ ਪੁਰਖ ਦੇ ਭੇਜੇ ਆਉਂਦੇ ਹਨ ਉਸਦਾ ਸੰਦੇਸ਼ ਦੇ ਕੇ ਉਸੇ ਕੋਲ ਤੁਰ ਜਾਂਦੇ ਹਨ।

*ਹਿੰਦੂ ਕਹਿਤ ਜਿਨੈ ਅਵਤਾਰ। ਪ੍ਰਮੇਸ਼ਰ ਤਨ ਧਾਰੇ ਸਾਰ।*
*ਪ੍ਰਮੇਸ਼ਰ ਥਾਪ ਪੂਜਤ ਮਾਨਤ। ਭਜਨ ਧਿਆਨ ਉਨ ਹੀ ਕਾ ਠਾਨਤ।*
*ਸਿਖ ਪ੍ਰਮੇਸਵਰ ਉਨੇ ਨਾ ਮਾਨੈ। ਪ੍ਰਮੇਸ੍ਵਰ ਕੇ ਪਜਾਰੇ ਜਾਨੈਂ।*
*ਭੇਜੇ ਸੋ ਅਕਾਲ ਕੇ ਆਏ। ਕਾਰਜ ਕਰ ਫਿਰ ਵਹੀਂ ਸਿਧਾਏ।*
*ਬਨੇ ਰਹਿਤ ਸਭ ਸਕੇ ਬਿਰਾਦਰ। ਇਕ ਕੋ ਦੂਸਰ ਦੇਵਤ ਆਦਰ।*
*ਹੈ ਇਨ ਮੈ ਇਤਫ਼ਾਕ ਮਹਾਨ। ਸਿਖ ਸਿਖ ਪੈ ਵਾਰਤ ਪ੍ਰਾਨ।*

ਵਾਹਿਗੁਰੂ ਆਖਿਆਂ ਬਿਨਾਂ ਇਹ ਕੁਝ ਛੱਕਦੇ ਨਹੀਂ।

*ਬਿਨਾਂ ਵਾਹਿਗੁਰੂ ਨਾਮ ਉਚਾਰੈਂ।*
*ਕਦੇ ਨਾ ਕੁਛ ਮੁਖ ਮੈ ਇਹੁ ਡਾਰੈਂ।*
*ਕਾਮ ਅਰੰਭਤ ਜਬ ਕੋਊ ਏ ਹੈਂ।*
*ਪੰਨਯ ਵਾਹਿਗੁਰੂ ਇਹ ਕਹ ਲੇ ਹੈਂ।*

ਨਾਦਰ ਸ਼ਾਹ ਨੇ ਜਦੋਂ ਇਹ ਹਾਲ ਸੁਣਿਆ ਤਾਂ ਹੈਰਾਨ ਹੋ ਗਿਆ। ਉਂਗਲੀ ਦੰਦਾਂ ਵਿਚ ਲੈ ਲਈ ਤੇ ਕਹਿਣ ਲੱਗਾ ਕਿ ਇਨ੍ਹਾਂ ਵਿਚੋਂ ਮੈਨੂੰ ਬਾਦਸ਼ਾਹੀ ਦੀ ਸੁਗੰਧੀ ਆਉਂਦੀ ਹੈ ਭਾਵ ਇਹ ਇਥੇ ਦੇ ਬਾਦਸ਼ਾਹ ਹੋਣਗੇ।

*ਸੁਣ ਹਵਾਲ ਸਿੰਘਨ ਕਾ ਨਾਦਰਸ਼ਾਹ ਬਿਸਮਾਇ।*
*ਅੰਗੁਰੀ ਦਾਂਤਨ ਮੇ ਲਈ ਗੈਰਤ ਹੈਰਤ ਖਾਇ।*

ਕਹਿਣ ਲੱਗਾ—

*ਅਜ਼ੀ ਕੌਮ ਬੂਇ ਬਾਦਸ਼ਾਹੀ ਮੇ ਆਇਦ।*

ਕਾਜ਼ੀ ਨੂਰ ਮੁਹੰਮਦ ਜੋ ਅਹਿਮਦ ਸ਼ਾਹ ਅਬਦਾਲੀ ਨਾਲ ਭਾਰਤ ਵਿਚ ਆਇਆ ਸੀ, ਉਹ ਸਿੱਖਾਂ ਨੂੰ ਆਪਣੀਆਂ ਲਿਖਤਾਂ ਵਿਚ ਕੁਤੇ ਸੱਗ ਲਿਖਦਾ ਹੈ। ਪਰ ਇਨ੍ਹਾਂ ਦੇ ਗੁਣ ਵੇਖ ਕੇ ਉਸ ਦੇ ਮੂੰਹੋਂ ਵੀ ਵਾਹ ਵਾਹ ਨਿਕਲ ਗਿਆ ਸੀ।

ਉਹ ਲਿਖਦਾ ਹੈ ਇਨ੍ਹਾਂ ਵਿਚ ਇਖਲਾਕਹੀਨ ਕੋਈ ਨਹੀਂ। ਇਨ੍ਹਾਂ ਵਿਚ ਚੋਰ ਕੋਈ ਨਹੀਂ, ਲੁੱਟ ਵੇਲੇ ਇਹ ਇਸਤਰੀ ਨੂੰ ਨਹੀਂ ਲੁੱਟਦੇ ਭਾਵੇਂ ਰਾਣੀ ਹੋਵੇ, ਭਾਵੇਂ ਗੋਲੀ ਹੋਵੇ। ਫਿਰ ਉਹ ਕਹਿੰਦਾ ਹੈ ਇਨ੍ਹਾਂ ਨੂੰ ਕੁੱਤੇ ਨਾ ਆਖੋ ਇਨ੍ਹਾਂ ਨੂੰ ਸ਼ੇਰ ਆਖੋ। ਲੜਾਈ ਦਾ ਢੰਗ ਕੋਈ ਇਨ੍ਹਾਂ ਪਾਸੋਂ ਸਿੱਖੇ ਕਿ ਕਿਵੇਂ ਅਚਾਨਕ ਦੁਸ਼ਮਣ ਤੇ ਹਮਲਾ ਕਰਨਾ ਹੈ ਅਤੇ ਉਸ ਦਾ ਨੁਕਸਾਨ ਕਰਕੇ ਕਿਵੇਂ ਸਹੀ ਸਲਾਮਤ ਬੱਚ ਕੇ ਨਿਕਲ ਜਾਣਾ ਹੈ।

*ਜ਼ਰੋ ਜ਼ੇਵਰੋ ਜ਼ਨ ਬ ਤਰਾਜ਼ ਨੀਜ਼।*
*ਨ ਗੀਰੰਦ ਗਰ ਮਾਹਰੂ ਹਸਤੋ ਕਨੀਜ਼।*
*ਜ਼ਿਨਾਹ ਹਮ ਨਾ ਬਾਸ਼ਦ ਮਿਆਨੇ ਸਗਾਂ।*
*ਨਾ ਦੁਜ਼ਦੀ ਬਵੱਦ ਕਾਰੇ ਆਂ ਬਦਰਗਾਂ।*

—ਕਾਜ਼ੀ ਨੂਰ ਮੁਹੰਮਦ

ਇਹ ਉਸੇ ਸਿੱਖਿਆ ਦਾ ਅਸਰ ਸੀ ਕਿ—

*ਪੁਨ ਸਤਿਗੁਰ ਬੋਲੇ ਤਿਸ ਬੇਰੇ।*
*ਹਮ ਲੇ ਜਾਨੋਂ ਪੰਥ ਉਚੇਰੇ।*
*ਨਹੀ ਅਧੋਗਤਿ ਵਿਖੈ ਪਹੁਚਾਵੈ।*
*ਤਾਂਤੇ ਕਲਮਲ ਕਰਨ ਹਟਾਵੈ।*

—ਪੰਥ ਪ੍ਰਕਾਸ਼

ਜੰਗ ਵਿਚੋਂ ਵਾਪਸੀ ਤੇ ਸਿੰਘਾਂ ਨਾਲ ਇਕ ਮੁਸਲਮਾਨ ਔਰਤ ਵੀ ਸੀ। ਸਤਿਗੁਰਾਂ ਕਿਹਾ ਔਰਤ ਇਕੱਲੀ ਸੀ ਤੁਸੀਂ ਆਪਣੇ ਨਾਲ ਲੈ ਆਂਦੀ ਪਰ ਗ਼ਲਤੀ ਇਹ ਹੈ ਕਿ ਇਸ ਨੂੰ ਆਪਣੇ ਘਰ ਨਹੀਂ ਸੀ ਲਿਆਉਣਾ, ਇਸ ਨੂੰ ਇਸ ਦੇ ਘਰ ਪਹੁੰਚਾਉਣਾ ਸੀ। ਮੈਂ ਖਾਲਸੇ ਨੂੰ ਏਨਾ ਉੱਚਾ ਕਰਨਾ ਹੈ ਕਿ ਹਰ ਵੇਖਣ ਵਾਲਾ ਵਾਹ-ਵਾਹ ਕਰ ਉਠੇ। ਮੈਂ ਤੁਹਾਨੂੰ ਉਹ ਨਹੀਂ ਬਣਨ ਦੇਣਾ ਕਿ ਵੇਖਣ ਵਾਲਾ ਮਜ਼ਲੂਮ ਹਾਇ ਹਾਇ ਕਰ ਉਠੇ ਜਾਂ ਤ੍ਰਾਹ-ਤ੍ਰਾਹ ਕਰ ਉਠੇ।

ਜ਼ਾਲਮ ਤਾਂ ਤ੍ਰਾਹ-ਤ੍ਰਾਹ ਕਰੇ ਪਰ ਮਜ਼ਲੂਮ ਖਾਲਸੇ ਨੂੰ ਵੇਖੇ ਤੇ ਵਾਹ-ਵਾਹ ਕਰ ਉਠੇ ਇਸ ਲਈ ਮੈਂ ਤੁਹਾਨੂੰ ਕੋਈ ਅਵਗੁਣ ਨਹੀਂ ਕਰਨ ਦੇਣਾ। ਮੈਂ ਤੁਹਾਨੂੰ ਬੁਰਿਆਈਆਂ ਤੋਂ ਰੋਕਦਾ ਹਾਂ।

ਤਵਾਰੀਖ਼ ਗੁਰੂ ਖਾਲਸਾ ਅਨੁਸਾਰ ਸੰਮਤ ੧੭੮੯ ਵਿਚ ਖ਼ਾਨ ਬਹਾਦਰ ਜ਼ਕਰੀਆ ਖਾਨ ਨੇ ਮੁਹੰਮਦਸ਼ਾਹ ਨੂੰ ਦਿੱਲੀ ਅਰਜ਼ੀ ਲਿਖੀ ਕਿ ਖਾਲਸੇ ਨਾਲ ਸੁਲਾਹ ਕਰਨੀ ਹੀ ਠੀਕ ਹੈ। ਲੜਨ ਲਈ ਅਸੀਂ ਬੇਵਸ ਹਾਂ। ਖਾਨ ਬਹਾਦਰ ਨੇ ਖਾਲਸੇ ਦੀਆਂ ਖੂਬੀਆਂ ਲਿਖੀਆਂ ਸਨ। ਬਾਦਸ਼ਾਹ ਨੇ ਭੰਡਾਂ ਨੂੰ ਬੁਲਾਇਆ ਅਤੇ ਸਿੰਘਾਂ ਦੀ ਨਕਲ ਕਰਨ ਵਾਸਤੇ ਕਿਹਾ ਸੀ। ਇਸ ਨਕਲ ਵਿਚ ਕੁਝ ਬੰਦੇ ਮਾਰੇ ਵੀ ਗਏ ਸਨ। ਜਦੋਂ ਭੰਡਾਂ ਨੂੰ ਪੁਛਿਆ ਗਿਆ ਤਾਂ ਉਨ੍ਹਾਂ ਕਿਹਾ ਸੀ ਸੱਚ ਇਹ ਹੈ ਕਿ ਭਾਵੇਂ ਅਸੀਂ ਨਕਲ ਹੀ ਕਰ ਰਹੇ ਸਾਂ ਪਰ ਜਦੋਂ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਬਾਣੀ ਪੜ੍ਹਨ ਲੱਗੇ ਸਾਂ ਪਤਾ ਨਹੀਂ ਕਿਥੋਂ ਸ਼ਕਤੀ ਤੇ ਬਰਕਤ ਆ ਗਈ। ਸਾਨੂੰ ਭੁੱਲ ਹੀ ਗਿਆ ਕਿ ਅਸੀਂ ਨਕਲ ਕਰ ਰਹੇ ਹਾਂ।

ਬਾਦਸ਼ਾਹ ਨੇ ਇਕ ਨਕਲ ਵੇਖਣ ਤੋਂ ਬਾਅਦ ਇਕ ਲੱਖ ਦੀ ਜਾਗੀਰ ਅਤੇ ਖਿਲਅਤ ਨਵਾਬੀ, ਦੇਣ ਦਾ ਫ਼ੈਸਲਾ ਕੀਤਾ ਸੀ ਜੋ ਜਾਗੀਰ ਸੰਮਤ ੧੭੯੦ ਤੋਂ ੧੭੯੨ ਤੱਕ ਰਹੀ ਫਿਰ ਜ਼ਬਤ ਕੀਤੀ ਗਈ ਸੀ। ਸ਼ਾਂਤੀ ਦੇ ਸਮੇਂ ਤਾਂ ਕਿਸੇ ਦੇ ਗੁਣ ਵੇਖ ਲੈਣੇ ਵੱਡੀ ਗੱਲ ਨਹੀਂ ਪਰ ਜੰਗਾਂ ਯੁੱਧਾਂ ਦੇ ਸਮੇਂ ਜਦੋਂ ਕਿ ਹਰ ਬੰਦਾ ਕ੍ਰੋਧ ਨਾਲ ਭਰਿਆ ਹੁੰਦਾ ਹੈ। ਜੇ ਫਿਰ ਵੀ ਖਾਲਸੇ ਦੇ ਗੁਣ ਨਜ਼ਰ ਆਉਣ ਤਾਂ ਫਿਰ ਖਾਲਸੇ ਨੂੰ ਵਾਹ ਵਾਹ ਕਹਿਣਾ ਹੀ ਪਵੇਗਾ।

ਜੋ ਵਾਹ-ਵਾਹ ਦਾ ਸਾਂਝੀਵਾਲ ਬਣ ਜਾਂਦਾ ਹੈ ਉਸ ਦੇ ਜੀਵਨ ਵਿਚ ਸੱਚ ਤੇ ਪ੍ਰੇਮ ਪ੍ਰਮੁੱਖ ਗੁਣ ਹੁੰਦੇ ਹਨ। ਐਸੀ ਵਿਸਮਾਦ ਦਸ਼ਾ ਹੁੰਦੀ ਹੈ ਕਿ ਜੀਵਨ ਇਕ ਲੀਲਾ ਬਣ ਜਾਂਦਾ ਹੈ। ਜੀਵਨ ਲੀਲਾ ਵਿਚ ਐਸਾ ਮਨੁੱਖ ਤੀਰਾਂ ਤਲਵਾਰਾਂ ਨਾਲ ਖੇਡਦਾ ਹੋਇਆ ਵੀ ਸੱਚ ਤੇ ਪ੍ਰੇਮ ਦਾ ਪੱਲਾ ਨਹੀਂ ਛੱਡਦਾ। ਉਹ ਹਮੇਸ਼ਾ ਸਰਬੱਤ ਦਾ ਭਲਾ ਮੰਗਦਾ ਹੈ।

ਵਾਹੁ ਵਾਹੁ ਸ਼ਬਦ ਦੂਸਰੇ ਭਾਈ ਗੁਰਦਾਸ ਨੇ ਜੋ ਅੰਮ੍ਰਿਤ ਛੱਕ ਕੇ ਗੁਰਦਾਸ ਸਿੰਘ ਬਣੇ, ਉਨ੍ਹਾਂ ਗੁਰੂ ਗੋਬਿੰਦ ਸਿੰਘ ਵਾਸਤੇ ਵਰਤਿਆ ਹੈ।

*ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।*

ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ ਜਿਨ੍ਹਾਂ ਨੇ ਗੁਰੂ ਦੇ ਸੱਚੇ ਉਪਦੇਸ਼ਾਂ ਨੂੰ ਸਮਝਿਆ ਉਹ ਲੇਖੇ ਛੱਡ ਕੇ ਵਿਸਮਾਦ ਦਸ਼ਾ ਵਿਚ ਵਾਹੁ ਵਾਹੁ ਦੀ ਦੁਨੀਆਂ ਵਿਚ ਚਲੇ ਗਏ। ਐਸੇ ਸਿੱਖ ਪੱਕ ਕੇ ਪ੍ਰੇਮ ਰੰਗ ਵਿਚ ਰੰਗੇ ਗਏ, ਉਹਨਾਂ ਦਾ ਰੱਬ ਨਾਲ ਐਸਾ ਸੰਪਰਕ ਹੈ ਜਿਵੇਂ ਇਕ ਬੱਦਲ ਦਾ ਸਮੁੰਦਰ ਨਾਲ। ਉਹ ਆਪਣੇ ਪ੍ਰਭੂ ਸਮੁੰਦਰ ਤੋਂ ਦਾਤਾਂ ਲੈਂਦੇ ਹਨ ਤੇ ਜਿਵੇਂ ਬੱਦਲ ਬਰਸਦਾ ਹੈ ਇੰਜ ਸੰਸਾਰ ਤੇ ਦਾਤੇ ਬਣ ਕੇ ਬਰਸਦੇ ਹਨ ਤੇ ਸੰਸਾਰ ਦੇ ਦੁੱਖ ਮੁਕਾਉਣ ਦੇ ਸਮਰਥ ਹਨ।

*ਬਿਸਮਨ ਬਿਸਮ ਭਏ ਬਿਸਮਾਦ।*
*ਜਿਨਿ ਬੂਝਿਆ ਤਿਸੁ ਆਇਆ ਸ੍ਵਾਦ।*
*ਪ੍ਰਭ ਕੈ ਰੰਗਿ, ਰਾਚ ਜਨ ਰਹੇ।*
*ਗੁਰ ਕੈ ਬਚਨਿ ਪਦਾਰਥ ਲਹੇ।*
*ਓਇ ਦਾਤੇ ਦੁਖ ਕਾਟਨਹਾਰ।*
*ਜਾ ਕੈ ਸੰਗਿ ਤਰੈ ਸੰਸਾਰ।*

—ਗਉੜੀ ਮਹਲਾ ੫, ਪੰਨਾ ੨੮੪-੮੫

ਗੁਰੂ ਅਮਰਦਾਸ ਜੀ ਵਾਹ ਵਾਹ ਦੀ ਮਹਿਮਾ ਕਰਦੇ ਹੋਏ ਫ਼ਰਮਾਉਂਦੇ ਹਨ—

*ਵਾਹੁ ਵਾਹੁ ਕਰਤੀ ਰਸਨਾ, ਸਬਦਿ ਸੁਹਾਈ।*
*ਪੂਰੈ ਸਬਦਿ ਪ੍ਰਭੁ ਮਿਲਿਆ ਆਈ।*
*ਵਡਭਾਗੀਆ ਵਾਹੁ ਵਾਹੁ ਮੁਹਹੁ ਕਢਾਈ।*
*ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ,*
*ਤਿਨ ਕਉ ਪਰਜਾ ਪੂਜਣ ਆਈ।*

—ਗੂਜਰੀ ਕੀ ਵਾਰ, ਸਲੋਕ ਮਹਲਾ ੩, ਪੰਨਾ ੫੧੪

*ਵਾਹੁ ਵਾਹੁ ਕਰਤਿਆ, ਰੈਣਿ ਸੁਖ ਵਿਹਾਇ।*
*ਵਾਹੁ ਵਾਹੁ ਕਰਤਿਆ, ਸਦਾ ਅਨੰਦ ਹੋਵੈ ਮੇਰੀ ਮਾਇ।*

—ਪੰਨਾ ੫੧੪

ਪ੍ਰਮਾਤਮਾ ਨੂੰ ਵੀ ਵਾਹ ਵਾਹ ਕਿਹਾ ਹੈ—

*ਸਲੋਕ ਮਹਲਾ ੩॥*
*ਵਾਹੁ ਵਾਹੁ ਤਿਸਨੋ ਆਖੀਐ, ਜਿ ਸਚਾ ਗਹਿਰ ਗੰਭੀਰੁ।*
*ਵਾਹੁ ਵਾਹੁ ਤਿਸਨੋ ਆਖੀਐ, ਜਿ ਗੁਣ ਦਾਤਾ ਮਤਿ ਧੀਰੁ।*
*ਵਾਹੁ ਵਾਹੁ ਤਿਸਨੋ ਆਖੀਐ, ਜਿ ਸਭ ਮਹਿ ਰਹਿਆ ਸਮਾਇ।*
*ਵਾਹੁ ਵਾਹੁ ਤਿਸਨੋ ਆਖੀਐ, ਜਿ ਦੇਦਾ ਰਿਜ਼ਕੁ ਸਬਾਹਿ।*

—ਪੰਨਾ ੫੧੪

ਪ੍ਰਮਾਤਮਾ ਤੇ ਨਿਰੰਕਾਰੀ ਬਾਣੀ ਨੂੰ ਵੀ ਵਾਹ ਵਾਹ ਕਿਹਾ ਹੈ।

*ਸਲੋਕ ਮਹਲਾ ੩॥*
*ਵਾਹੁ ਵਾਹੁ ਬਾਣੀ ਨਿਰੰਕਾਰ ਹੈ,*
*ਤਿਸ ਜੇਵਡੁ ਅਵਰੁ ਨ ਕੋਇ।*
*ਵਾਹੁ ਵਾਹੁ ਅਗਮ ਅਥਾਹ ਹੈ,*
*ਵਾਹੁ ਵਾਹੁ ਸਚਾ ਸੋਇ।*
*ਵਾਹੁ ਵਾਹੁ ਵੇਪਰਵਾਹ ਹੈ,*
*ਵਾਹੁ ਵਾਹੁ ਕਰੇ ਸੁ ਹੋਇ।*

*ਵਾਹੁ ਵਾਹੁ ਅੰਮ੍ਰਿਤ ਨਾਮ ਹੈ,*
*ਗੁਰਮੁਖਿ ਪਾਵੈ ਕੋਇ।*

—ਪੰਨਾ ੫੧੫

ਗੁਰੂ ਦੇ ਰਾਹੀਂ ਖਾਲਸੇ ਨੂੰ ਨਾਮ ਅੰਮ੍ਰਿਤ ਪ੍ਰਾਪਤ ਹੋ ਗਿਆ ਤਾਂ ਖਾਲਸਾ ਵੀ ਵਾਹ ਵਾਹ ਹੋ ਗਿਆ।

ਜੇ ਖਾਲਸਾ ਅਲੇਖ ਦਾ ਪੱਲਾ ਛੱਡ ਕੇ ਲੇਖੇ ਵਿਚ ਆ ਜਾਵੇਗਾ, ਗਿਣਤੀ ਦੇ ਜਪ ਤਪ ਗਿਣਤੀ ਦੇ ਦਾਨ ਪੁੰਨ ਸਭ ਕੁਝ ਗਿਣਤੀ ਦਾ ਹੋ ਜਾਵੇਗਾ ਤਾਂ ਫਿਰ ਖਾਲਸਾ ਵਾਹ ਵਾਹ ਦੀ ਅਵਸਥਾ ਤੋਂ ਥੱਲੇ ਗਿਰ ਕੇ ਹਉਮੈ ਦੀ ਦੁਨੀਆਂ ਵਿਚ ਹਾਇ ਹਾਇ ਤੇ ਹਉਕਿਆਂ ਦੀ ਦੁਨੀਆਂ ਵਿਚ ਆ ਜਾਵੇਗਾ,ਖਾਲਸੇ ਨੇ ਸੁਚੇਤ ਰਹਿਣਾ ਹੈ।

*ਹਉਮੈਂ ਸਭਾ ਗਣਤ ਹੈ ਗਣਤੈ ਨਉ ਸੁਖ ਨਾਹਿ।*

ਖਾਲਸਾ ਉਸ ਬੇਅੰਤਤਾ ਦਾ ਪੱਲਾ ਨਹੀਂ ਛੱਡਦਾ ਜੋ ਗੁਰੂ ਨੇ ਬਖ਼ਸ਼ੀ ਹੈ।

***ਕਾਗਦ ਦੀਪ ਸਭੈ ਕਰਕੇ, ਅਰ ਸਾਤ ਸਮੁੰਦ੍ਰਨ ਕੀ ਮਸਕੈਹੋਂ।***
***ਕਾਂਟਿ ਬਨਾਸਪਤੀ ਸਗਰੀ, ਲਿਖਬੇ ਹੂੰ ਕੇ ਲੇਖਨ ਕੇ ਕਾਜ ਬਨੈ ਹੈਂ।***
***ਸਾਰਸੁਤੀ ਬਕਤਾ ਬਨਕੈ ਜੁਗ ਕੋਟ ਗਨੇਸ਼ ਕੇ ਹਾਥ ਲਿਖੈ ਹੈਂ।***
***ਕਾਲ ਕ੍ਰਿਪਾਨ ਬਿਨਾ ਬਿਨਤੀ ਨਾ ਤਉ ਤੁਮਕੋ ਪ੍ਰਭ ਨੈਕ ਰਿਝੈ ਹੈਂ।***

—ਦਸਮ ਗ੍ਰੰਥ

ਖਾਲਸਾ ਜੋ ਵੇਖਦਾ ਹੈ ਅਸਚਰਜ ਤੇ ਵਿਸਮਾਦ ਹੋ ਜਾਂਦਾ ਹੈ। ਇਹ ਵੇਖਣ ਦੀ ਦ੍ਰਿਸ਼ਟੀ ਸਤਿਗੁਰੂ ਨੇ ਬਖ਼ਸ਼ੀ ਹੈ। ਵਾਹੁ ਵਾਹੁ ਦੀ ਅਵਸਥਾ ਵਿਚ ਹਉਮੈਂ ਨਹੀਂ ਹੁੰਦੀ। ਰੱਬ ਦੀ ਸਮਰੱਥਾ ਵੇਖ ਕੇ ਖਾਲਸਾ ਕਦੀ ਹੰਕਾਰ ਦੀ ਗੱਲ ਨਹੀਂ ਕਰਦਾ ਸਗੋਂ ਸ਼ਰਨ ਵਿਚ ਰਹਿੰਦਾ ਹੈ। ਦੂਸਰਿਆਂ ਵਾਸਤੇ ਵੀ ਉਸ ਅਕਾਲ ਪੁਰਖ ਦੇ ਦਰੋਂ ਘਰੋਂ ਸਿੱਖੀ ਦਾ ਦਾਨ ਮੰਗਦਾ ਹੈ, ਰਹਿਤ ਦਾ ਦਾਨ ਮੰਗਦਾ ਹੈ।

ਵਾਹ ਵਾਹ ਦੇ ਰਾਹੀਂ ਖਾਲਸਾ ਅਕਾਲ ਪੁਰਖ ਵਿਚ ਅਭੇਦ ਰਹਿੰਦਾ ਹੈ। ਇਸੇ ਲਈ ਅਕਾਲ ਪੁਰਖ ਵੀ ਵਾਹ ਵਾਹ ਹੈ, ਗੁਰੂ ਵੀ ਵਾਹ ਵਾਹ ਹੈ ਅਤੇ ਗੁਰੂ ਕਾ ਖਾਲਸਾ ਵੀ ਵਾਹ ਵਾਹ ਹੈ।



# ਗਰੀਬ ਪਰਵਰੀ ਤੇ ਖਾਲਸਾ

੭

*ਖਾਲਸਾ ਸੋ ਨਿਰਧਨ ਕੋ ਪਾਲੇ।*
*ਖਾਲਸਾ ਸੋ ਜੋ ਦੁਸ਼ਟ ਕੋ ਗਾਲੇ।*

—ਭਾਈ ਨੰਦ ਲਾਲ

ਜ਼ਿੰਦਗੀ ਦਾ ਤਰਾਜ਼ੂ ਇਕ ਪਾਸੇ ਉਲਾਰ ਹੋਵੇ ਤਾਂ ਜੀਵਨ ਵਿਚ ਦੁੱਖ ਤੋਂ ਸਿਵਾ ਹੋਰ ਕੁਝ ਨਹੀਂ ਹੁੰਦਾ। ਜਦੋਂ ਜੀਵਨ ਤਰਾਜ਼ੂ ਦੇ ਦੋਵੇਂ ਪਲੜੇ ਬਰਾਬਰ ਹੁੰਦੇ ਹਨ ਤਾਂ ਉਸ ਵਕਤ ਜੀਵਨ ਆਪਣੇ ਆਪ ਨਾਲ ਇਨਸਾਫ਼ ਕਰ ਰਿਹਾ ਹੁੰਦਾ ਹੈ ਅਤੇ ਦੂਸਰਿਆਂ ਨੂੰ ਵੀ ਇਨਸਾਫ਼ ਦੇਂਦਾ ਹੈ ਅਤੇ ਇਨਸਾਫ਼ ਦੁਆਉਂਦਾ ਹੈ। ਉਲਾਰ ਜੀਵਨ ਵਿਚ ਤਾਂ ਇਨਸਾਫ਼ ਉਸ ਬਾਂਦਰ ਵਾਂਗਰ ਹੁੰਦਾ ਹੈ ਜੋ ਦੋਹਾਂ ਬਿੱਲੀਆਂ ਦੀ ਰੋਟੀ ਬਰਾਬਰ ਕਰਕੇ ਦੇਣ ਦੇ ਬਹਾਨੇ ਸਾਰੀ ਰੋਟੀ ਆਪ ਹੀ ਖਾ ਗਿਆ ਸੀ।

ਆਮ ਕਰਕੇ ਬੰਦਾ ਆਪਣੇ ਲਈ ਤਾਂ ਨਿਆਂ ਤੇ ਇਨਸਾਫ਼ ਚਾਹੁੰਦਾ ਹੈ ਜਾਂ ਆਪਣਿਆਂ ਵਾਸਤੇ ਇਨਸਾਫ਼ ਤੇ ਨਿਆਂ ਚਾਹੁੰਦਾ ਹੈ ਪਰ ਕਿਸੇ ਗ਼ਰੀਬ ਵਾਸਤੇ ਇਨਸਾਫ਼ ਕੌਣ ਚਾਹੁੰਦਾ ਹੈ। ਆਮ ਕਰਕੇ ਤਾਂ ਵੇਖਣ ਵਿਚ ਆਉਂਦਾ ਹੈ ਗ਼ਰੀਬ ਵਿਚਾਰਾ ਹਰ ਹਾਲਤ ਵਿਚ ਮਾਰ ਹੀ ਖਾਂਦਾ ਹੈ। ਕਦੀ ਹਮਦਰਦਾਂ ਕੋਲੋਂ ਅਤੇ ਕਦੀ ਦੁਸ਼ਮਣਾਂ ਕੋਲੋਂ। ਗ਼ਰੀਬ ਨੂੰ ਹਰ ਕੋਈ ਦਬਾਉਂਦਾ ਹੈ।

ਸਤਿਗੁਰੂ ਪਾਤਸ਼ਾਹ ਨੇ ਵੇਖਿਆ ਸੀ ਕਿ ਜਿਸਦੇ ਹੱਥ ਵਿਚ ਤਾਕਤ ਆ ਗਈ ਜਿਸਨੇ ਵੀ ਤਲਵਾਰ ਚੁੱਕੀ ਉਸ ਦੇ ਹੱਥੋਂ ਜਾਂ ਤਾਂ ਜ਼ਿਆਦਾਤਰ ਗ਼ਰੀਬ ਮਾਰੇ ਗਏ ਜਾਂ ਅਬਲਾ ਇਸਤਰੀਆਂ ਤੇ ਜ਼ੁਲਮ ਹੋਇਆ। ਜਿਹੜੇ ਜ਼ਾਲਮ ਲਾਸ਼ਾਂ ਵੀ ਵੇਚ ਦੇਣ ਜੈਸਾ ਕਿ ਅਹਿਮਦ ਸ਼ਾਹ ਅਬਦਾਲੀ ਨੇ ਪਾਣੀਪਤ ਦੀ ਲੜਾਈ ਵਿਚ ਮਰਹੱਟੇ ਸਰਦਾਰਾਂ ਦੀਆਂ ਲਾਸ਼ਾਂ ਦਾ ਤਿੰਨ ਲੱਖ ਰੁਪਿਆ ਵੱਟ ਲਿਆ ਸੀ। ਐਸੇ ਤਲਵਾਰੀਏ ਗ਼ਰੀਬਾਂ ਨੂੰ ਇਨਸਾਫ਼ ਕਿਵੇਂ ਦੇਣਗੇ।

ਤਾਕਤਵਰ ਤਾਂ ਤਾਕਤਵਰ ਨਾਲ ਲੜਦਾ ਹੈ ਪਰ ਗ਼ਰੀਬ ਤਾਂ ਅੱਗੋਂ ਹੱਥ

ਨਹੀਂ ਚੁੱਕ ਸਕਦਾ, ਉਹ ਆਪ ਚੁੱਪ ਚਾਪ ਮਾਰ ਖਾਈ ਜਾਂਦਾ ਹੈ। ਸਤਿਗੁਰਾਂ ਨੇ ਖਾਲਸੇ ਦੇ ਹੱਥ ਵਿਚ ਤਾਕਤ ਦੇਣ ਲੱਗਿਆਂ ਪਹਿਲਾਂ ਹੀ ਇਹ ਕਹਿ ਦਿੱਤਾ ਸੀ ਖਾਲਸਾ ਹੋਸ਼ਿਆਰ ਖ਼ਬਰਦਾਰ। ਇਹ ਜੋ ਮੈਂ ਤੇਰੇ ਹੱਥ ਵਿਚ ਸ਼ਸਤਰ ਦਿੱਤਾ ਹੈ ਇਹ ਕਿਸ ਕਾਰਜ ਲਈ ਹੈ, ਇਸ ਮਕਸਦ ਨੂੰ ਤੂੰ ਕਦੇ ਨਹੀਂ ਭੁੱਲਣਾ। ਇਹ ਸ਼ਸਤਰ ਦਾ ਮਕਸਦ ਹੈ–

*ਗ਼ਰੀਬ ਦੀ ਰਖਿਆ ਜਰਵਾਣੇ ਦੀ ਭਖਿਆ।*

ਇਹ ਸ਼ਸਤਰ ਜ਼ੁਲਮ ਰੋਕਣ ਵਾਸਤੇ ਹੈ, ਜ਼ੁਲਮ ਕਰਨ ਵਾਸਤੇ ਨਹੀਂ। ਖਾਲਸਾ ਜਦੋਂ ਵੀ ਇਸ ਨੂੰ ਗ਼ਲਤ ਥਾਂ ਤੇ ਵਰਤੇਗਾ ਇਹ ਖਾਲਸਾ ਨਹੀਂ ਰਹਿ ਜਾਏਗਾ, ਇਹ ਨਿਆਰਾ ਨਹੀ ਰਹਿ ਜਾਏਗਾ। ਸ਼ਸਤਰ ਦੀ ਵਰਤੋਂ ਯੋਗ ਸਮੇਂ ਹੀ ਕਰਨੀ ਹੈ।

ਇਹ ਬਚਨ ਜ਼ਾਬਤਾ ਕਾਇਮ ਰੱਖਣ ਵਾਸਤੇ ਸਨ। ਭੱਜੇ ਜਾਂਦੇ ਤੇ ਵਾਰ ਨਹੀਂ ਕਰਨਾ, ਡਿੱਗੇ ਤੇ ਵਾਰ ਨਹੀਂ ਕਰਨਾ। ਜੰਗ ਵਿਚ ਜਿਸਦੀ ਦਸਤਾਰ ਉਤਰ ਜਾਏ ਉਸ ਤੇ ਵਾਰ ਨਹੀਂ ਕਰਨਾ। ਅਬਲਾ ਇਸਤਰੀ ਤੇ ਵਾਰ ਨਹੀਂ ਕਰਨਾ, ਮਜ਼ਲੂਮ ਤੇ ਵਾਰ ਨਹੀਂ ਕਰਨਾ।

ਖਾਲਸੇ ਦੀ ਵਿਆਖਿਆ ਕਰਦੇ ਹੋਏ ਇਕ ਅਦੀਬ ਕਹਿੰਦੇ ਹਨ–

*ਸਰਬੁਲੰਦੀ[1] ਸਰਫਰੋਸ਼ੀ[2] ਇਨਕਸਾਰੀ[3] ਆਸ਼ਤੀ[4]*
*ਇਨਹੀ ਕੀ ਯਕਜ਼ਾਈ ਕਾ ਨਾਮ ਤੋ ਹੈ ਖਾਲਸਾ।*

ਅਣਖ ਵਿਚ ਸਿਰ ਉੱਚਾ ਹੋਣਾ, ਧਰਮ ਲਈ ਸਿਰ ਵਾਰ ਦੇਣਾ, ਨਿਮਰਤਾ ਹੋਣੀ, ਮਿੱਤਰ ਭਾਵ ਹੋਣਾ ਇਨ੍ਹਾਂ ਚੌਹਾਂ ਗੁਣਾਂ ਦਾ ਇਕ ਸਮਾਨ ਜੀਵਨ ਵਿਚ ਹੋਣਾ ਹੀ ਖਾਲਸਾ ਹੋਣਾ ਹੈ। ਸਿਰ ਉੱਚਾ ਹੋਵੇ ਪਰ ਸੱਚ ਤੇ ਪ੍ਰੇਮ ਦੇ ਆਸਰੇ ਹੰਕਾਰ ਦੇ ਆਸਰੇ ਸਿਰ ਉੱਚਾ ਨਹੀਂ ਕਰਨਾ। ਸਿਰ ਉੱਚਾ ਹੁੰਦਿਆਂ ਵੀ ਅੰਦਰ ਨਿਮਰਤਾ ਮਿੱਤਰਤਾ ਹੋਣਾ ਸਿਰ ਵਾਰਨ ਵਾਸਤੇ ਅੰਦਰ ਕੁਰਬਾਨੀ ਦਾ ਜਜ਼ਬਾ ਹੋਵੇ। ਇਹ ਚਾਰ ਗੁਣ ਬਰਾਬਰ ਹੋਣੇ ਸੌਖਾ ਕੰਮ ਨਹੀਂ ਪਰ ਜਿਸਦੇ ਅੰਦਰ ਨਾਮ ਨਿਧਾਨ ਹੋਵੇ ਉਸ ਜੀਵਨ ਵਿਚ ਇਹ ਗੱਲ ਮੁਸ਼ਕਿਲ ਨਹੀਂ।

ਵੈਸੇ ਤਾਂ ਹਰ ਬੰਦਾ ਜਦੋਂ ਉਸਦੇ ਹੱਥ ਵਿਚ ਸੱਤਾ ਹੋਵੇ ਉਹ ਆਪਣੀ ਗਰਦਨ ਉੱਚੀ ਕਰਨ ਅਤੇ ਦੂਸਰਿਆਂ ਦੀ ਕੀ ਭਲੇ ਤੇ ਕੀ ਬੁਰੇ ਸਭ ਦੀ ਗਰਦਨ ਝੁਕਾਉਣ ਦੇ ਆਹਰ ਵਿਚ ਹੁੰਦਾ ਹੈ। ਪਰ ਖ਼ਾਲਸਾ ਗੁਰੂ ਦੀ ਰਜ਼ਾ ਵਿਚ ਤਾਂ ਸਦਾ ਹੀ ਝੁਕਿਆ ਰਹਿੰਦਾ ਹੈ। ਜ਼ਾਲਮ ਅੱਗੇ ਖ਼ਾਲਸਾ ਕਦੇ ਨਹੀਂ

---

1. ਉੱਚੀ ਗਰਦਨ
2. ਸਿਰ ਵਾਰਨਾ
3. ਨਿਮਰਤਾ
4. ਮਿੱਤਰਤਾ

ਝੁਕਦਾ। ਗ਼ਰੀਬ ਪਰਵਰ ਕਿਸੇ ਮਹਾਂਪੁਰਖ ਨੇ ਜਦੋਂ ਕਿਸੇ ਗ਼ਰੀਬ ਦੇ ਘਰ ਚਰਨ ਪਾਏ, ਕਿਸੇ ਗ਼ਰੀਬ ਨੂੰ ਨਿਵਾਜਿਆ ਹੈ ਤਾਂ ਸੰਸਾਰ ਨੇ ਉਸਦੀ ਉਸਤਤਿ ਦੇ ਗੀਤ ਗਾਏ ਹਨ। ਰਾਮ ਚੰਦਰ ਨੇ ਭੀਲਨੀ ਦੇ ਬੇਰ ਖਾਧੇ ਜੁਗਾਂ ਤੋਂ ਇਹ ਗਾਥਾ ਸੁਣਾਈ ਜਾ ਰਹੀ ਹੈ। ਪਰ ਕੋਈ ਹੋਰ ਨਾਂ ਲੱਭੀਏ ਭੀਲਨੀ ਵਰਗੇ ਦੋ ਚਾਰ ਨਾਂ ਹੋਰ ਲਭਣੇ ਮੁਸ਼ਕਿਲ ਹੋ ਜਾਣਗੇ। ਹੋਰ ਇਕ ਗ਼ਰੀਬ ਸੂਦਰ ਦਾ ਨਾਂ ਰਾਮ ਕਥਾ ਵਿਚ ਹੈ ਉਸਦੇ ਬੇਰ ਤਾਂ ਨਹੀਂ ਖਾਧੇ ਸਗੋਂ ਉਸ ਨੂੰ ਤੱਪ ਕਰਦੇ ਨੂੰ ਰਾਮ ਨੇ ਮਾਰ ਦਿੱਤਾ ਸੀ। ਉਸਦਾ ਨਾਂ ਸੀ ਸ਼ੰਭੂਕ ਰਿਸ਼ੀ।

ਕ੍ਰਿਸ਼ਨ ਜੀ ਦੀ ਕਥਾ ਪੜ੍ਹਦੇ ਹਾਂ। ਕੁਬਜਾ ਨੇ ਕਿਹਾ ਤੁਸੀਂ ਨੀਵੇਂ ਹੋਵੋ ਮੈਂ ਤੁਹਾਨੂੰ ਤਿਲਕ ਲਗਾ ਦਿਆਂ। ਕ੍ਰਿਸ਼ਨ ਜੀ ਨੇ ਕਿਹਾ ਮੈਂ ਨੀਵਾਂ ਹੋਣ ਲਈ ਨਹੀਂ ਆਇਆ ਮੈਂ ਨੀਵੇਂ ਤੇ ਗ਼ਰੀਬਾਂ ਨੂੰ ਉੱਚੇ ਕਰਨ ਆਇਆ ਹਾਂ ਕੁਬਜਾ ਦਾ ਕੁੱਬ ਕੱਢ ਦਿੱਤਾ। ਉਹ ਉੱਚੀ ਹੋ ਗਈ ਸੀ। ਦੂਸਰੇ ਗ਼ਰੀਬ ਦਾ ਨਾਂ ਹੈ ਬਿਦਰ ਉਸ ਦੇ ਘਰ ਕ੍ਰਿਸ਼ਨ ਜੀ ਇਕ ਰਾਤ ਰਹੇ ਜਾਂ ਸੁਦਾਮੇ ਦਾ ਨਾਂ ਹੈ। ਅਗੋਂ ਗ਼ਰੀਬਾਂ ਦੇ ਨਾਂ ਲੱਭਣੇ ਔਖੇ ਹਨ।

ਸਤਿਗੁਰਾਂ ਨੇ ਖਾਲਸੇ ਨੂੰ ਇਹ ਜ਼ਿੰਮੇਵਾਰੀ ਸੌਂਪੀ ਸੀ ਕਿ ਲੋੜਵੰਦ ਕੋਈ ਵੀ ਹੋਵੇ ਕਿਸੇ ਦੇਸ਼ ਦਾ ਹੋਵੇ ਕਿਸੇ ਮਜ਼ਹਬ ਦਾ ਹੋਵੇ, ਕਿਸੇ ਜ਼ਾਤ ਦਾ ਹੋਵੇ ਖਾਲਸੇ ਨੇ ਉਸ ਦੀ ਬਾਂਹ ਫੜਨੀ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਭਾਈ ਲਾਲੋ ਤੋਂ ਗੱਲ ਸ਼ੁਰੂ ਕੀਤੀ ਸੀ, ਮਲਕ ਭਾਗੋ ਨਾਰਾਜ਼ ਹੋ ਗਿਆ ਸੀ। ਜੀਵਨ ਭਰ ਵਿਚ ਅਨੇਕਾਂ ਭਾਈ ਲਾਲੋ ਵਰਗੇ ਮਿਲੇ ਸਤਿਗੁਰਾਂ ਨੇ ਮਲਕ ਭਾਗੋ ਵਰਗਿਆਂ ਦੀ ਪ੍ਰਵਾਹ ਨਹੀਂ ਕੀਤੀ। ਇਥੋਂ ਤੱਕ ਕਿ ਗ਼ਰੀਬਾਂ ਬੇਦੋਸ਼ਿਆਂ ਤੇ ਜ਼ੁਲਮ ਕਰਨ ਵਾਲੇ ਬਾਬਰ ਨੂੰ ਵੀ ਜ਼ਾਬਰ ਕਹਿ ਦਿੱਤਾ ਤੇ ਬੰਦੀ ਛੋੜ ਸਤਿਗੁਰੂ ਨੇ ਸਾਰੇ ਬੰਦੀਆਂ ਨੂੰ ਰਿਹਾ ਕਰਵਾ ਦਿੱਤਾ ਸੀ।

ਦਸਾਂ ਜਾਮਿਆਂ ਵਿਚ ਹੀ ਇਹ ਵਰਤਾਰਾ ਵਰਤਦਾ ਰਿਹਾ ਸੀ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਕਸ਼ਮੀਰੀ ਪੰਡਤਾਂ ਦੀ ਬਾਂਹ ਫੜ ਕੇ ਉਨ੍ਹਾਂ ਦੀ ਰੱਖਿਆ ਲਈ ਆਪਣਾ ਸਿਰ ਦੇ ਦਿੱਤਾ ਤੇ ਸੰਸਾਰ ਨੂੰ ਦੱਸ ਦਿੱਤਾ ਕਿ ਗ਼ਰੀਬ ਪਰਵਰੀ ਵਾਸਤੇ ਇਹ ਨਹੀਂ ਵੇਖਣਾ ਕਿ ਕਿਹੜੇ ਧਰਮ ਦਾ ਹੈ, ਕਿਹੜੀ ਜਾਤ ਦਾ ਹੈ ਜਾਂ ਕਿਹੜੇ ਇਲਾਕੇ ਦਾ ਹੈ। ਬਸ ਗ਼ਰੀਬ ਹੈ, ਲੋੜਵੰਦ ਹੈ,ਗ਼ਰੀਬ ਪਰਵਰੀ ਲਈ ਇੰਨਾ ਹੀ ਕਾਫ਼ੀ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਕਿੰਨੀ ਕ੍ਰਿਪਾ ਕੀਤੀ, ਗ਼ਰੀਬਾਂ ਦੀ ਬਾਂਹ ਫੜ ਲਈ ਭਾਵੇਂ ਉਸ ਲਈ ਕਿੰਨੀ ਵੱਡੀ ਕੀਮਤ ਚੁਕਾਉਣੀ ਪਈ। ਕਈ ਵਾਰ ਤਾਂ ਐਸਾ ਹੁੰਦਾ ਹੈ ਕਿ ਜਿਸ ਗ਼ਰੀਬ ਵਾਸਤੇ ਕੋਈ ਪਰਉਪਕਾਰੀ ਆਪਣਾ ਸਭ ਕੁਝ ਕੁਰਬਾਨ ਕਰ ਦਿੰਦਾ ਹੈ, ਉਹ ਡਰਿਆ ਤੇ ਸਹਿਮਿਆ ਹੋਇਆ ਮਜ਼ਲੂਮ

ਵੀ ਸਾਥ ਨਹੀਂ ਦੇ ਸਕਦਾ। ਫਿਰ ਵੀ ਪਰਉਪਕਾਰੀ ਆਪਣੀ ਜਾਨ ਤੇ ਖੇਡ ਜਾਂਦਾ ਹੈ।

*ਇਨ ਗ਼ਰੀਬ ਸਿੰਘਨ ਕਉ ਦੇਉ ਪਾਤਸ਼ਾਹੀ*
*ਇਹ ਯਾਦ ਕਰੇਂ ਹਮਰੀ ਗੁਰਆਈ।*

ਤੇ ਜੇ ਕਿਸੇ ਉੱਚ ਜਾਤੀਏ ਹੰਕਾਰੀ ਪੰਡਤ ਨੇ ਉਨ੍ਹਾਂ ਸਿੱਖਾਂ ਨੂੰ ਨੀਵੇਂ ਸ਼ੂਦਰ ਤੇ ਕੰਗਾਲ ਕਹਿ ਕੇ ਤ੍ਰਿਸਕਾਰਿਆ ਅਤੇ ਆਪਣੇ ਆਪ ਲਈ ਗੁਰੂ ਘਰ ਵਿਚ ਪਹਿਲ ਮੰਗੀ ਤਾਂ ਸਤਿਗੁਰਾਂ ਨੇ ਸਾਫ਼ ਕਹਿ ਦਿੱਤਾ ਸੀ–

*ਜੋ ਕੁਛ ਲੇਖ ਲਿਖਿਉ ਬਿਧਨਾ ਸੋਈ ਪਾਈਅਤ ਮਿਸ੍ਰ ਜੂ ਸ਼ੋਕ ਨਿਵਾਰੋ।*
*ਮੇਰੋ ਕਛੂ ਅਪਰਾਧ ਨਹੀ ਗਯੋ ਯਾਦ ਤੇ ਭੂਲ ਨਾ ਕੋਪ ਚਿਤਾਰੋ।*
*ਬਾਗੋ ਨਿਹਾਲੀ ਪਠੈ ਦੈਹੋਂ ਤੁਮਕੋ ਆਜ ਨਿਸਚੈ ਜੀਅ ਧਾਰੋ।*
*ਸ਼ੂਦਰ ਸਭੈ ਕ੍ਰਿਤ ਬਿਪ੍ਰਨ ਕੀ ਇਨ ਪੈ ਕਟਾਸ਼ ਕ੍ਰਿਪਾ ਕੀ ਨਿਹਾਰੋ।*
*ਜੁਧ ਜਿਤੇ ਇਨਹੀ ਕੇ ਪ੍ਰਸਾਦਿ ਇਨ ਹੀ ਕੇ ਪ੍ਰਸਾਦ ਸੁ ਦਾਨ ਕਰੇ।*
*ਅਘ ਔਘ ਟਰੈ ਇਨਹੀ ਕੇ ਪ੍ਰਸਾਦ ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ।*
*ਇਨਹੀ ਕੇ ਪ੍ਰਸਾਦ ਸੁ ਬਿਦਿਆ ਲਈ ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ।*
*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀ ਮੋਸੋ ਗ਼ਰੀਬ ਕਰੋਰ ਪਰੈ।*

ਪਰਉਪਕਾਰੀ ਨਿਰਧਨ ਨੂੰ ਪਾਲਣ ਵਾਲਾ ਬਦਲੇ ਵਿਚ ਕੁਝ ਨਹੀਂ ਚਾਹੁੰਦਾ। ਇੰਨਾ ਵੀ ਨਹੀਂ ਆਸ ਰੱਖਦਾ ਕਿ ਕੋਈ ਮੇਰਾ ਧੰਨਵਾਦ ਹੀ ਕਰੇ। ਨੇਕੀ ਕਰਨ ਵਾਲਾ ਜੇ ਇਹ ਆਸ ਰੱਖੇ ਕਿ ਮੈਨੂੰ ਬਦਲੇ ਵਿਚ ਕੁਝ ਮਿਲੇ ਸ਼ੁਕਰਾਨਾ ਹੀ ਸਹੀ। ਫਿਰ ਉਹ ਗ਼ਰੀਬ ਪਰਵਰ ਨਹੀਂ ਰਹਿ ਜਾਏਗਾ। ਜੇ ਉਹ ਗ਼ਰੀਬ ਨੂੰ ਪਾਲ ਰਿਹਾ ਹੈ ਤਾਂ ਉਸ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਜੋ ਗ਼ਰੀਬ ਪਹਿਲਾਂ ਹੀ ਲੋੜਵੰਦ ਹੈ, ਬੇਸਹਾਰਾ ਹੈ,ਅਰਥੀ ਹੈ ਜੇ ਉਸ ਕੋਲ ਕੁਝ ਵੀ ਹੁੰਦਾ ਤਾਂ ਉਹ ਗ਼ਰੀਬ ਕੁਝ ਆਪਣਾ ਨਾ ਕਰਦਾ। ਜੇ ਉਸ ਕੋਲ ਕੁਝ ਵੀ ਨਹੀਂ ਫਿਰ ਗ਼ਰੀਬ ਤੇ ਪਰਉਪਕਾਰ ਕਰਕੇ ਉਸ ਤੋਂ ਕੁਝ ਆਸ ਰੱਖਣ ਵਾਲਾ ਖਾਲਸਾ ਖਾਲਸਾ ਨਹੀਂ ਰਹਿ ਜਾਏਗਾ।

ਜਿੱਥੇ ਗ਼ਰੀਬ ਪਰਵਰ ਨੂੰ ਸਤਿਗੁਰੂ ਮਹਾਨ ਕਹਿੰਦੇ ਹਨ। ਉਥੇ ਗ਼ਰੀਬਮਾਰ ਕਰਨ ਵਾਲੇ ਨੂੰ ਮਹਾਨ ਅਪਰਾਧੀ ਕਹਿੰਦੇ ਹਨ। ਭੂਮੀਏ ਚੋਰ ਨੂੰ ਜੋ ਉਪਦੇਸ਼ ਦਿੱਤਾ ਸੀ ਤਿੰਨ ਪ੍ਰਣ ਲਏ ਸਨ ਇਕ ਪ੍ਰਣ ਇਹ ਵੀ ਸੀ ਕਿ ਗ਼ਰੀਬ ਮਾਰ ਨਹੀਂ ਕਰਨੀ। ਇਸ ਉਪਦੇਸ਼ ਨੇ ਜੀਵਨ ਵਿਚ ਕ੍ਰਾਂਤੀ ਲੈ ਆਂਦੀ ਸੀ। ਮਿਠ ਬੋਲੇ ਸਤਿਗੁਰੂ ਅਰਜਨ ਦੇਵ ਜੀ ਵੀ ਜਦੋਂ ਕਿਸੇ ਨੂੰ ਗ਼ਰੀਬ ਤੇ ਜ਼ੁਲਮ ਕਰਦਾ ਵੇਖਦੇ ਹਨ ਤਾਂ ਮੂੰਹੋਂ ਇਹ ਬਚਨ ਨਿਕਲਦੇ ਹਨ–

*ਗ਼ਰੀਬਾਂ ਉਪਰਿ ਜਿ ਖਿੰਜੈ ਦਾੜੀ।*
*ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ।*
*ਪੂਰਾ ਨਿਆਉ ਕਰੇ ਕਰਤਾਰ।*
*ਅਪਨੇ ਦਾਸ ਕਉ ਰਾਖਨਹਾਰ।*

ਇਕ ਅਦੀਬ ਕਹਿੰਦੇ ਹਨ–

***ਗ਼ਰੀਬ ਕੋ ਮਤ ਸਤਾ ਵੋਹ ਦਿਲ ਸੇ ਰੋ ਦੇਗਾ।***
***ਉਸ ਕੇ ਮਾਲਕ ਕੋ ਖ਼ਬਰ ਹੁਈ ਤੋ ਵੋਹ ਜੜ ਸੇ ਖੋ ਦੇਗਾ।***

ਗ਼ਰੀਬ ਮਜ਼ਲੂਮ ਜੇ ਈਮਾਨਦਾਰ ਤੇ ਸੱਚਾ ਸ਼ਰਧਾਲੂ ਹੋਵੇ ਤਾਂ ਅੰਦਰੋਂ ਮਨ ਦੀ ਗ਼ਰੀਬੀ ਦਾ ਝਰੋਖਾ ਬੜੀ ਛੇਤੀ ਖੁਲ੍ਹ ਜਾਂਦਾ ਹੈ। ਗੁਮਾਨ ਕਰਨ ਲਈ ਕੋਲ ਕੁਛ ਵੀ ਨਹੀਂ। ਧਨਵਾਨ ਕੋਲ ਤਾਂ ਹੰਕਾਰ ਕਰਨ ਲਈ ਬਹੁਤ ਕੁਝ ਹੈ। ਪਰ ਗ਼ਰੀਬ ਕੋਲ ਤਾਂ ਹੰਕਾਰ ਦੀ ਕੋਈ ਥੰਮ੍ਹੀ ਨਹੀਂ। ਜਦੋਂ ਐਸੇ ਪੁਰਸ਼ਾਂ ਨੂੰ ਮਨ ਦੀ ਗ਼ਰੀਬੀ ਜਿਸ ਨੂੰ ਭਾਈ ਨੰਦ ਲਾਲ ਨੇ ਮਨ ਦੀ ਨਿਮਰਤਾ ਨਰਮਾਈ ਕਿਹਾ ਹੈ, ਮਿਲ ਜਾਂਦੀ ਹੈ ਤਾਂ ਰੱਬ ਦੇ ਦਰੋਂ ਬਖ਼ਸ਼ਿਸ਼ ਪ੍ਰਾਪਤ ਹੋ ਜਾਂਦੀ ਹੈ।

*ਬਾਬਾ ਪੈਧਾ ਸਚ ਖੰਡ ਨਉ ਨਿਧ ਨਾਮ ਗਰੀਬੀ ਪਾਈ।*

—ਭਾਈ ਗੁਰਦਾਸ

*ਮਾਅਨੀ-ਏ ਨਰਮੀ ਗਰੀਬੀ ਆਮਦਹ।*
*ਦਰਦੇ ਹਰਕਸ ਰਾ ਤਬੀਬੀ ਆਮਦਹ।*

—ਭਾਈ ਨੰਦ ਲਾਲ

ਮਨ ਦੀ ਗ਼ਰੀਬੀ ਨੂੰ ਗੁਰੂ ਅਰਜਨ ਦੇਵ ਜੀ ਬਹੁਤ ਵੱਡਾ ਹਥਿਆਰ ਕਹਿੰਦੇ ਹਨ। ਇਹੀ ਵਿਕਾਰਾਂ ਨੂੰ ਮਾਰਨ ਵਾਲੀ ਗੁਰਜ ਹੈ।

*ਗਰੀਬੀ ਗਦਾ ਹਮਾਰੀ। ਖੰਨਾ ਸਗਲ ਰੇਨੁ ਛਾਰੀ।*
*ਇਸੁ ਆਗੈ ਕੋ ਨਾ ਟਿਕੈ ਵਿਕਾਰੀ*
*ਗੁਰ ਪੂਰੇ ਇਹ ਗਲ ਸਾਰੀ।*

—ਸੋਰਠਿ ਮ: ੫, ਪੰਨਾ ੬੨੮

ਗ਼ਰੀਬ ਨੂੰ ਦੁਖਾਉਣਾ ਗ਼ਰੀਬ ਦੀ ਬਦਦੁਆ ਲੈਣੀ ਕਿਸੇ ਤਰ੍ਹਾਂ ਵੀ ਠੀਕ ਨਹੀਂ। ਮੰਨ ਲਉ ਕਿ ਗ਼ਰੀਬ ਕੀਤੇ ਜ਼ੁਲਮ ਦਾ ਬਦਲਾ ਨਾ ਵੀ ਲੈ ਸਕੇ ਫਿਰ ਵੀ ਸਾਰੀ ਉਮਰ ਬਦਦੁਆਵਾਂ ਤਾਂ ਦੇਂਦਾ ਹੀ ਰਹੇਗਾ। ਜਿੱਥੇ ਜ਼ਾਲਮ ਗ਼ਰੀਬ ਦੀਆਂ ਬਦਦੁਆਵਾਂ ਲੈਂਦਾ ਹੈ ਉਥੇ ਗ਼ਰੀਬ ਪਰਵਰ ਗ਼ਰੀਬ ਦੀਆਂ ਅਸੀਸਾਂ ਲੈਂਦਾ ਹੈ। ਕਬੀਰ ਸਾਹਿਬ ਨੇ ਇਕ ਸਲੋਕ ਵਿਚ ਬੜਾ ਸੁੰਦਰ ਫ਼ਰਮਾਇਆ–

*ਕਬੀਰ ਦਾਤਾ ਤਰਵਰ ਦਇਆ ਫਲ ਉਪਕਾਰੀ ਜੀਵੰਤ।*
*ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲੰਤ।*

—ਸਲੋਕ ਕਬੀਰ, ਸਲੋਕ ਨੰ: ੨੩੦

ਗੁਰੂ ਕਲਗੀਧਰ ਜੀ ਨੇ ਗ਼ਰੀਬ ਦੀ ਰੱਖਿਆ ਲਈ ਕੀ-ਕੀ ਕੀਤਾ ਇਤਿਹਾਸ ਪੜ੍ਹਿਆਂ ਪਤਾ ਲੱਗਦਾ ਹੈ। ਬਸੀ ਦੇ ਪਠਾਣ ਬੜੇ ਜ਼ਾਲਮ ਸਨ। ਇਕ ਗ਼ਰੀਬ ਬ੍ਰਾਹਮਣ ਦੀ ਇਸਤਰੀ ਜੋ ਬੜੀ ਸੁੰਦਰ ਸੀ ਉਹ ਜ਼ਬਰਦਸਤੀ ਖੋਹ ਲਈ ਗਈ। ਸਕਾਟਲੈਂਡ ਵਿਚ ਬ੍ਰਿਟਿਸ਼ ਸਾਮਰਾਜੀਆਂ ਨੇ ਐਸੇ ਜ਼ੁਲਮ ਕੀਤੇ ਸਨ। ਸਾਡੇ ਦੇਸ਼ ਵਿਚ ਵੀ ਤੁਰਕਾਂ ਨੇ ਐਸੇ ਜ਼ੁਲਮ ਕੀਤੇ ਸਨ ਉਸਦਾ ਕਾਰਨ ਇਹ ਸੀ ਕਿ ਪਰਜਾ ਮੁਰਦਾ ਸੀ, ਜ਼ਾਲਮਾਂ ਦੇ ਹੌਸਲੇ ਬੁਲੰਦ ਸਨ। ਸਤਿਗੁਰੂ ਕਲਗੀਧਰ ਨੂੰ ਪਤਾ ਲੱਗਾ, ਉਨ੍ਹਾਂ ਸਾਹਿਬਜ਼ਾਦੇ ਅਜੀਤ ਸਿੰਘ ਨੂੰ ਇਹ ਕਾਰਜ ਸੌਂਪਿਆ। ਬਾਬਾ ਜੀ ਨੇ ਅੰਮ੍ਰਿਤ ਵੇਲੇ ਪਠਾਨਾਂ ਨੂੰ ਸੁਤਿਆਂ ਹੀ ਜਾ ਫੜਿਆ ਜੋ ਅੜੇ ਉਹ ਝੜ ਗਏ। ਬ੍ਰਾਹਮਣ ਔਰਤ ਨੂੰ ਤੇ ਉਸ ਜ਼ਾਲਮ ਪਠਾਣ ਨੂੰ ਸਤਿਗੁਰਾਂ ਦੇ ਸਾਹਮਣੇ ਪੇਸ਼ ਕੀਤਾ ਗਿਆ। ਬਾਦਸ਼ਾਹ ਦਰਵੇਸ਼ ਸਤਿਗੁਰੂ ਨੇ ਪੂਰਾ ਨਿਆਂ ਕੀਤਾ ਉਸ ਬੀਬੀ ਨੂੰ ਇੱਜ਼ਤ ਨਾਲ ਉਸ ਦੇ ਘਰ ਤੋਰਿਆ ਤੇ ਬ੍ਰਾਹਮਣ ਨੂੰ ਖ਼ਬਰਦਾਰ ਕੀਤਾ ਕਿ ਇਸ ਨਾਲ ਕੋਈ ਵਧੀਕੀ ਵਿਤਕਰਾ ਨਾ ਹੋਵੇ। ਇਸ ਦੀ ਕੋਈ ਗ਼ਲਤੀ ਨਹੀਂ ਬੇਵਸੀ ਸੀ। ਜ਼ਾਲਮ ਪਠਾਨ ਨੂੰ ਯੋਗ ਸਜ਼ਾ ਦੇ ਦਿੱਤੀ ਤਾਂਕਿ ਬਾਕੀ ਦਿਆਂ ਨੂੰ ਠੀਕ ਸਬਕ ਮਿਲ ਸਕੇ।

ਖਾਲਸਾ ਪੰਥ ਅਕਾਲ ਤਖਤ 'ਤੇ ਇਕੱਠਾ ਸੀ। ਇਕ ਫ਼ਰਿਆਦੀ ਨੇ ਫ਼ਰਿਆਦ ਕੀਤੀ ਕਿ ਕਸੂਰ ਦੇ ਪਠਾਨ ਨੇ ਉਸ ਦੀ ਪਤਨੀ ਜ਼ਬਰਦਸਤੀ ਖੋਹ ਲਈ ਹੈ। ਕਸੂਰ ਦਾ ਕਿਲ੍ਹਾ ਤੋੜਨਾ ਕੋਈ ਆਸਾਨ ਨਹੀਂ ਸੀ। ਪਰ ਜਦੋਂ ਸਰਦਾਰ ਹਰੀ ਸਿੰਘ ਭੰਗੀ ਤਿਆਰ ਹੋ ਪਏ ਬਾਕੀ ਸਰਦਾਰ ਵੀ ਚੱਲ ਪਏ। ਗ਼ਰੀਬ ਨਿਵਾਜ਼ ਸਤਿਗੁਰੂ ਨੇ ਫ਼ਤਿਹ ਬਖ਼ਸ਼ੀ, ਖਾਲਸੇ ਦੀ ਗ਼ਰੀਬ ਨਿਵਾਜ਼ੀ ਦੇਸ਼ ਵਿਚ ਪ੍ਰਸਿੱਧ ਹੋ ਗਈ।

ਨਾਦਰ ਤੇ ਅਹਿਮਦ ਸ਼ਾਹ ਕੋਲ ਦੇਸ਼ ਦੀਆਂ ਬੱਚੀਆਂ ਬੱਚੇ ਜੋ ਗੁਲਾਮ ਬਣਾ ਕੇ ਲਈ ਜਾ ਰਹੇ ਸਨ ਛੁਡਾ ਲੈਣੇ ਸ਼ੇਰ ਦੀਆਂ ਦਾਹੜਾਂ ਵਿਚੋਂ ਮਾਸ ਕੱਢਣ ਵਾਲੀ ਗੱਲ ਸੀ ਖਾਲਸੇ ਨੇ ਗ਼ਰੀਬ ਪਰਵਰੀ ਕੀਤੀ ਜੋ ਸਤਿਗੁਰਾਂ ਦਾ ਹੁਕਮ ਸੀ।

ਸ: ਹਰੀ ਸਿੰਘ ਨਲੂਏ ਦੇ ਸਾਹਮਣੇ ਫ਼ਰਿਆਦੀ ਆਏ ਇਹ ਸਾਰੇ ਬਰਾਤੀ ਸਨ। ਇਨ੍ਹਾਂ ਕਿਹਾ ਤਿੰਨ ਪਠਾਣ ਆਏ ਡੋਲੀ ਖੋਹ ਕੇ ਲੈ ਗਏ। ਸਰਦਾਰ ਜੀ ਨੇ ਸਿੰਘਾਂ ਨੂੰ ਭੇਜਿਆ ਉਹ ਪਠਾਣਾਂ ਨੂੰ ਸੋਧ ਕੇ ਬੀਬੀ ਨੂੰ ਨਾਲ ਲੈ ਆਏ। ਉਹ ਬੀਬੀ ਤੇ ਉਸ ਦੇ ਪਤੀ ਨੇ ਅੰਮ੍ਰਿਤਪਾਨ ਕੀਤਾ। ਬੀਬੀ ਦਾ ਨਾਂ ਹਰਸ਼ਰਨ ਕੌਰ ਹੋਇਆ ਉਸ ਦੇ ਪਤੀ ਦਾ ਨਾਂ ਬੇਅੰਤ ਸਿੰਘ ਹੋਇਆ। ਸਾਰੀ ਉਮਰ ਇਨ੍ਹਾਂ ਸੇਵਾ ਕੀਤੀ ਅਤੇ ਖਾਲਸਾ ਪੰਥ ਵਿਚ ਬੜਾ ਨਾਮਣਾ ਖਟਿਆ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਕਾਲ ਪੈ ਗਿਆ। ਮਹਾਰਾਜੇ ਦੇ ਹੁਕਮ ਨਾਲ ਅਨਾਜ ਦੇ ਭੰਡਾਰਾਂ ਦੇ ਦਰਵਾਜ਼ੇ ਖੋਲ੍ਹ ਦਿਤੇ ਗਏ। ਇਕ ਗ਼ਰੀਬ ਮੋਚੀ ਦਾਣੇ ਬਹੁਤ ਪਾ ਬੈਠਾ ਤੇ ਉਹ ਪੰਡ ਚੁੱਕੀ ਨਾ ਜਾਏ। ਮਹਾਰਾਜਾ ਸਾਹਿਬ ਆਪ ਸਭ ਕੁਝ ਵੇਖ ਰਹੇ ਸਨ। ਭੇਸ ਬਦਲਿਆ ਸੀ। ਉਸ ਬਜ਼ੁਰਗ ਮੋਚੀ ਦੀ ਪੰਡ ਚੁੱਕੀ ਤੇ ਉਸ ਦੇ ਘਰ ਸੁੱਟ ਆਏ। ਜਦੋਂ ਉਸ ਨੇ ਨਾਂ ਪੁਛਿਆ ਤਾਂ ਕਿਹਾ ਕਿ ਮੈਂ ਪਰਜਾ ਦਾ ਸੇਵਕ ਰਣਜੀਤ ਸਿੰਘ ਹਾਂ। ਇਹ ਗ਼ਰੀਬ ਪਰਵਰੀ ਖਾਲਸੇ ਨੂੰ ਸਤਿਗੁਰੂ ਨੇ ਬਖ਼ਸ਼ੀ ਹੈ।

ਇਹ ਕਹਾਵਤ ਆਮ ਪ੍ਰਸਿੱਧ ਹੈ ਕਿ ਵੱਡੇ ਰੁੱਖ ਥੱਲੇ ਛੋਟੇ ਬੂਟੇ ਨਹੀਂ ਪਲਰਦੇ। ਛੋਟੇ ਰੁੱਖਾਂ ਨੂੰ ਵੱਡੇ ਰੁੱਖ ਖਾ ਜਾਂਦੇ ਹਨ। ਛੋਟੀਆਂ ਮੱਛੀਆਂ ਨੂੰ ਵੱਡੀਆਂ ਮੱਛੀਆਂ ਖਾ ਜਾਂਦੀਆਂ ਹਨ। ਵੱਡੇ ਛੋਟਿਆਂ ਨੂੰ ਪਾਲਦੇ ਨਹੀਂ ਗਾਲਦੇ ਹਨ। ਜੇ ਇਹ ਸਿਧਾਂਤ ਪ੍ਰਚਲਿਤ ਰਹੇ ਤਾਂ ਇਸ ਜਗਤ ਵਿਚ ਕਦੀ ਵੀ ਸੁੱਖ ਸ਼ਾਂਤੀ ਨਹੀਂ ਹੋ ਸਕਦੀ ਅਤੇ ਕਦੀ ਵੀ ਜ਼ੁਲਮ ਨਹੀਂ ਮੁਕ ਸਕਦਾ।

ਰੱਬ ਦੇ ਘਰ ਵਿਚ ਇਹ ਸਿਧਾਂਤ ਕੰਮ ਨਹੀਂ ਕਰਦਾ। ਉਹ ਛੋਟਿਆਂ ਨੂੰ ਪਾਲਦਾ ਹੈ। ਸਤਿਗੁਰੂ ਕਦੀ ਵੀ ਹੰਕਾਰੀ ਅਮੀਰਾਂ ਨਾਲ ਨਹੀਂ ਖੜ੍ਹੇ ਹੁੰਦੇ ਸਗੋਂ ਨਿਰਹੰਕਾਰੀ ਗ਼ਰੀਬਾਂ ਨਾਲ ਅਨਾਥਾਂ ਨਾਲ ਖੜ੍ਹੇ ਹੁੰਦੇ ਹਨ। ਫ਼ਰਮਾਉਂਦੇ ਹਨ–

*ਕਹਿਆ ਕਰਣਾ ਦਿਤਾ ਲੈਣਾ।*
*ਗ਼ਰੀਬਾਂ ਅਨਾਥਾਂ ਤੇਰਾ ਮਾਣਾ।*

–ਮਾਝ ਮ: ੫, ਪੰਨਾ ੯੮

ਭਗਤ ਨਾਮਦੇਵ ਵੀ ਇਹ ਸ਼ਬਦ ਆਪਣੇ ਨਾਲ ਜੋੜਦੇ ਹਨ :

*ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ।*
*ਮੈ ਗ਼ਰੀਬ ਮੈ ਮਸਕੀਨ ਤੇਰਾ ਨਾਮ ਹੈ ਅਧਾਰਾ।*

ਭਗਤਾਂ ਨੇ ਆਪਣੇ ਆਪ ਨੂੰ ਗ਼ਰੀਬ ਕਿਹਾ ਹੈ ਤੇ ਪ੍ਰਮਾਤਮਾ ਨੂੰ ਗ਼ਰੀਬ ਨਿਵਾਜ਼ ਕਿਹਾ ਹੈ। ਪ੍ਰਮਾਤਮਾ ਅਮੀਰ ਨਿਵਾਜ਼ ਨਹੀਂ ਉਹ ਗ਼ਰੀਬ ਨਿਵਾਜ਼ ਹੈ। ਸਤਿਗੁਰਾਂ ਨੇ ਇਸੇ ਲਈ ਲੰਗਰ ਦੀ ਸੇਵਾ ਕਰਨ ਵਾਲੇ ਲਾਂਗਰੀਆਂ ਦੀ ਉਚੇਚੇ ਤੌਰ ਤੇ ਪ੍ਰੀਖਿਆ ਕੀਤੀ ਸੀ ਅਤੇ ਫਿਰ ਤਾੜਨਾ ਵੀ ਕੀਤੀ ਸੀ। ਸਤਿਗੁਰਾਂ ਕਿਹਾ ਸੀ ਕਿ ਦਿਨੇ ਤਾਂ ਹਰ ਕੋਈ ਪ੍ਰਸ਼ਾਦ ਛੱਕਣ ਆ ਸਕਦਾ ਹੈ ਪਰ ਜੇ ਕੋਈ ਅੱਧੀ ਰਾਤੀਂ ਆ ਕੇ ਲੰਗਰ ਲਈ ਇੱਛਾ ਕਰਦਾ ਹੈ ਤਾਂ ਸਮਝਣਾ ਇਹ ਸਫ਼ਰ ਦਾ ਥੱਕਾ ਟੁੱਟਾ ਰਾਹੀ ਹੈ ਜਿਸ ਨੂੰ ਪ੍ਰਸ਼ਾਦਾ ਛੱਕਣ ਦਾ ਸਮਾਂ ਨਹੀਂ ਮਿਲਿਆ ਜਾਂ ਪ੍ਰਸ਼ਾਦਾ ਹੀ ਨਹੀਂ ਮਿਲਿਆ, ਇਕ ਉਸ ਨੂੰ ਸਫ਼ਰ ਦੀ ਥਕਾਵਟ ਹੈ ਦੂਸਰਾ ਭੁੱਖ ਦਾ ਦੁੱਖ ਹੈ। ਅੱਗੋਂ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦਾ ਨਾ ਮਿਲੇ ਅਤੇ

ਦਿਲ ਨੂੰ ਢਾਰਸ ਦੇਣ ਦੀ ਥਾਂ ਆਏ ਨੂੰ ਰੁੱਖੇ ਸ਼ਬਦ ਕਹੋ ਤਾਂ ਉਸ ਵਿਚਾਰੇ ਗ਼ਰੀਬ ਦਾ ਕੀ ਹਾਲ ਹੋਵੇਗਾ। ਸਤਿਗੁਰਾਂ ਨੇ ਕਿਹਾ ਕੁਵੇਲੇ ਆਏ ਮੁਸਾਫਰ ਨਾਲ ਏਨੇ ਮਿੱਠੇ ਬੋਲੋ ਕਿ ਉਸ ਦੀ ਥਕਾਵਟ ਦੂਰ ਹੋ ਜਾਏ। ਉਸ ਨਾਲ ਐਸਾ ਵਰਤਾਰਾ ਹੋਵੇ ਉਸ ਨੂੰ ਪਤਾ ਲੱਗੇ ਕਿ ਮੈਂ ਗ਼ਰੀਬ ਨਿਵਾਜ਼ ਖਾਲਸੇ ਪਾਸ ਆਇਆ ਹਾਂ। ਉਸ ਨੂੰ ਸੱਚਮੁੱਚ ਮਹਿਸੂਸ ਹੋਵੇ ਕਿ ਸਤਿਗੁਰੂ ਦਾ ਖਾਲਸਾ ਗ਼ਰੀਬ ਪਰਵਰ ਹੈ।

ਪੁਰਾਤਨ ਗ੍ਰੰਥਾਂ ਵਿਚ ਅਤਿਥੀ ਯੱਗ ਨੂੰ ਸਭ ਤੋਂ ਮਹਾਨ ਯੱਗ ਕਿਹਾ ਹੈ ਪਰ ਅਮਲੀ ਤੌਰ 'ਤੇ ਸਮੁੱਚੇ ਗ਼ਰੀਬਾਂ ਲਈ ਕਿਸੇ ਨੇ ਕੀ ਕੀਤਾ ਹੈ। ਸਤਿਗੁਰਾਂ ਨੇ ਭਾਈ ਫੇਰੂ ਨੂੰ ਸੱਚੀ ਦਾੜ੍ਹੀ ਕਹਿ ਕੇ ਸਨਮਾਨ ਦਿੱਤਾ ਸੀ ਅਤੇ ਜਦੋਂ ਮੇਵੜੇ ਨੇ ਕਿਹਾ ਸੀ ਸਤਿਗੁਰੂ ਜੀ ਇਸ ਨੇ ਤਾਂ ਅੱਜ ਤੱਕ ਭੇਜਿਆ ਹੀ ਕੁਝ ਨਹੀਂ ਤਾਂ ਸਤਿਗੁਰਾਂ ਕਿਹਾ ਸੀ ਗ਼ਰੀਬ ਦਾ ਮੂੰਹ ਗੁਰੂ ਦੀ ਗੋਲਕ ਹੈ। ਇਹ ਗ਼ਰੀਬਾਂ ਦੀ ਸੇਵਾ ਕਰ ਦਿੰਦਾ ਸੀ, ਗੁਰੂ ਕੀ ਗੋਲਕ ਸਫ਼ਲ ਹੋ ਜਾਂਦੀ ਸੀ।

ਅੱਜ ਖਾਲਸਾ ਪੰਥ ਨੇ ਧਿਆਨ ਦੇਣਾ ਹੈ ਕਿ ਸਾਡਾ ਕੀਤਾ ਪੁੰਨ ਦਾਨ ਕੱਢੇ ਹੋਏ ਦਸਵੰਧ ਕੀ ਗ਼ਰੀਬ ਪਰਵਰੀ ਕਰ ਰਹੇ ਹਾਂ ਜਾਂ ਐਸ਼ ਪ੍ਰਸਤ ਅਖੌਤੀ ਧਰਮ ਦੇ ਠੇਕੇਦਾਰਾਂ ਦੀ ਐਸ਼ਪ੍ਰਸਤੀ ਦਾ ਸਾਧਨ ਬਣ ਰਹੇ ਹਨ। ਸਾਡੇ ਬਣਾਏ ਸਕੂਲ, ਕਾਲਜ, ਹਸਪਤਾਲ, ਰਿਹਾਇਸ਼ਗਾਹਾਂ ਸੱਚੀ ਮੁੱਚੀ ਗ਼ਰੀਬ ਨਿਵਾਜ਼ ਹਨ ਜਾਂ ਅਮੀਰ ਨਿਵਾਜ਼। ਕੀ ਖਾਲਸੇ ਦੇ ਬਣਾਏ ਪਰਉਪਕਾਰ ਦੇ ਅਦਾਰਿਆਂ ਵਿਚ ਕਿਸੇ ਗ਼ਰੀਬ ਲਈ ਕੋਈ ਥਾਂ ਹੈ। ਜੇ ਤਾਂ ਸਾਡੇ ਮਨ ਵਿਚ ਗ਼ਰੀਬਾਂ ਲਈ ਕੋਈ ਥਾਂ ਹੈ ਤਾਂ ਅਸੀਂ ਖਾਲਸੇ ਹਾਂ ਨਹੀਂ ਤਾਂ ਯਾਦ ਰੱਖਣਾ–

*ਜਬ ਇਹ ਗਹੈ ਬਿਪਰਨ ਕੀ ਰੀਤਿ*<br>*ਤਉ ਮੈ ਨਾ ਕਰਉ ਇਨ ਕੀ ਪ੍ਰਤੀਤ।*



# ਸ਼ਬਦ ਸੁਰਤਿ ਦਾ ਮੇਲ ਤੇ ਖਾਲਸਾ



ਸ਼ਬਦ ਦਾ ਅਰਥ ਹੈ ਪ੍ਰਮਾਤਮਾ ਦਾ ਉਹ ਹੁਕਮ ਜਿਸ ਵਿਚ ਹੁਕਮ ਦੀ ਸੱਤਾ ਸਮਾਈ ਹੈ ਅਤੇ ਜਿਸ ਹੁਕਮੀ ਸੱਤਾ ਨਾਲ ਇਸ ਸ੍ਰਿਸ਼ਟੀ ਦੀ ਸਿਰਜਨਾ ਹੁੰਦੀ ਹੈ ਸ੍ਰਿਸ਼ਟੀ ਦੀ ਪਾਲਣਾ ਹੁੰਦੀ ਹੈ ਅਤੇ ਸ੍ਰਿਸ਼ਟੀ ਦਾ ਸੰਘਾਰ ਹੁੰਦਾ ਹੈ। ਗੁਰਬਾਣੀ ਵਿਚ ਅੰਕਤ ਹੈ–

*ਉਤਪਤਿ ਪਰਲੋ ਸਬਦ ਹੋਵੈ॥*
*ਸਬਦੈ ਹੀ ਫਿਰਿ ਓਪਤ ਹੋਵੈ॥*

—ਮਾਝ ਮ: ੩, ਪੰਨਾ ੧੧੭

ਉਹ ਰੱਬੀ ਹੁਕਮ ਜਿਸ ਦੁਆਰਾ ਅਸੀਂ ਸਿਰਜੇ ਗਏ ਹਾਂ ਉਹ ਸ਼ਬਦ ਹੁਕਮ ਸਾਡੇ ਅੰਦਰ ਹੀ ਹੈ ਅਤੇ ਅਸੀਂ ਉਸ ਸ਼ਬਦ ਦੇ ਸਹਾਰੇ ਹੀ ਜੀਅ ਰਹੇ ਹਾਂ, ਚੱਲ ਰਹੇ ਹਾਂ। ਜਪੁਜੀ ਵਿਚ ਸਤਿਗੁਰ ਜੀ ਫ਼ਰਮਾਉਂਦੇ ਹਨ–

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥*

ਸਤਿਗੁਰਾਂ ਦੇ ਉਪਦੇਸ਼ ਨੂੰ ਵੀ ਅਸੀਂ ਸਤਿਗੁਰੂ ਦਾ ਸ਼ਬਦ ਕਹਿੰਦੇ ਹਾਂ। ਇਸ ਸ਼ਬਦ ਦੀ ਤੇ ਉਸ ਰੱਬੀ ਹੁਕਮ ਸ਼ਬਦ ਦੀ ਬੜੀ ਸਾਂਝ ਹੈ। ਇਸ ਸ਼ਬਦ ਦੀ ਬਰਕਤ ਨਾਲ ਇਸ ਸ਼ਬਦ ਦਾ ਪੱਲਾ ਫੜ ਕੇ ਹੀ ਅਸੀਂ ਹੁਕਮ ਸ਼ਬਦ ਨਾਲ ਸਾਂਝ ਪਾ ਸਕਦੇ ਹਾਂ ਤੇ ਸਾਡੇ ਅੰਦਰੋਂ ਕੂੜ ਦੀ ਪਾਲ ਦੀਵਾਰ ਟੁੱਟ ਸਕਦੀ ਹੈ ਅਤੇ ਸਚਿਆਰ ਖਾਲਸੇ ਬਣ ਸਕਦੇ ਹਾਂ।

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥*

ਸ਼ਬਦ ਦੀ ਪ੍ਰਾਪਤੀ ਤਾਂ ਹੀ ਹੋਵੇਗੀ ਜਦੋਂ ਸਾਡੀ ਸੁਰਤ ਤੇ ਸ਼ਬਦ ਦਾ ਮੇਲ ਹੋਵੇਗਾ। ਸ਼ਬਦ ਹੈ ਰੱਬੀ ਹੁਕਮ। ਇਹੀ ਗੁਰੂ ਹੈ ਅਤੇ ਸੁਰਤਿ ਹੈ ਸਾਡੀ ਸਿਮਰਤੀ ਸਾਡੀ ਚੇਤਾ ਸ਼ਕਤੀ ਸਾਡੀ ਸਿਮ੍ਰਤੀ ਤੇ ਸਤਿਗੁਰੂ ਦਾ ਹੁਕਮ ਜਦੋਂ ਇਕ ਹੋ ਜਾਣ ਸਾਡੀ ਚੇਤਾ ਸ਼ਕਤੀ ਵਿਚ ਜਦੋਂ ਹੋਰ ਕੋਈ ਸੰਕਲਪ ਆਪਣੀ

ਮਰਜ਼ੀ ਦਾ ਨਾ ਰਹੇ। ਸਿਮਰਤੀ ਤੇ ਰੱਬੀ ਰਜ਼ਾ ਇਕ ਹੋ ਜਾਣ ਰੱਬੀ ਹੁਕਮ ਸਾਡੀ ਸਿਮਰਤੀ ਹੋਵੇ ਅਤੇ ਸਾਡੀ ਸਿਮਰਤੀ ਰੱਬੀ ਹੁਕਮ ਨਾਲ ਭਰਪੂਰ ਹੋਵੇ, ਬਿਰਥਾ ਸੰਕਲਪ ਮਾਇਆ ਦੇ ਸੰਕਲਪ ਹਉਮੈਂ ਦੇ ਸੰਕਲਪ ਨਾ ਹੋਣ ਉਹ ਅਵਸਥਾ ਨਾਮ ਪ੍ਰਾਪਤੀ ਦੀ ਹੈ। ਇਹ ਅਵਸਥਾ ਸ਼ਬਦ ਸੁਰਤ ਦੇ ਮੇਲ ਦੀ ਹੈ ਜਾਂ ਇਸ ਤਰ੍ਹਾਂ ਕਹੀਏ ਸ਼ਬਦ ਹੈ ਖੁਦ ਪ੍ਰਮਾਤਮਾ ਸੁਰਤ ਹੈ ਇਹ ਜੀਵ ਸੁਰਤਿ ਸ਼ਬਦ ਦਾ ਮੇਲ ਜੀਵ ਤੇ ਪ੍ਰਮਾਤਮਾ ਦਾ ਮੇਲ ਹੈ।

ਇਕ ਵਾਰੀ ਭਾਈ ਮਰਦਾਨੇ ਨੇ ਕਿਹਾ ਸੀ ਸਤਿਗੁਰੂ ਜੀ ਮੈਂ ਵਾਰ-ਵਾਰ ਟੁੱਟ ਜਾਂਦਾ ਹਾਂ। ਤੁਸੀਂ ਕੋਲ ਬੈਠੇ ਹੀ ਮੈਨੂੰ ਭੁਲ ਜਾਂਦੇ ਹੋ। ਮੈਨੂੰ ਘਰ ਪਰਿਵਾਰ ਯਾਦ ਆ ਜਾਂਦਾ ਹੈ ਬਲਕਿ ਵਿਅਰਥ ਯਾਦਾਂ ਵਿਚ ਗੁਆਚ ਜਾਂਦਾ ਹਾਂ। ਮੈਂ ਤੁਹਾਡੇ ਕੋਲ ਬੈਠਾ ਤੁਹਾਡੇ ਤੋਂ ਦੂਰ ਹੋ ਜਾਂਦਾ ਹਾਂ, ਮੈਂ ਕਿਉਂ ਟੁੱਟ ਜਾਂਦਾ ਹਾਂ। ਸਤਿਗੁਰਾਂ ਨੇ ਇਕ ਬਚਨ ਵਿਚ ਹੀ ਗੁਰਮਤਿ ਦਾ ਤਤਸਾਰ ਕਹਿ ਦਿੱਤਾ ਸੀ। ਮਰਦਾਨਿਆਂ ਤੂੰ ਸੁਰਤਿ ਹੈਂ ਮੈਂ ਸ਼ਬਦ ਹਾਂ।

ਸੁਰਤ ਵਾਰ-ਵਾਰ ਟੁੱਟਦੀ ਹੈ। ਸ਼ਬਦ ਵਾਰ-ਵਾਰ ਜੋੜਦਾ ੈ। ਜੀਵ ਵਾਰ-ਵਾਰ ਟੁੱਟਦਾ ਹੈ ਪ੍ਰਮਾਤਮਾ ਵਾਰ-ਵਾਰ ਜੋੜਦਾ ਹੈ।

ਉਸ ਹੁਕਮ ਸ਼ਬਦ ਨਾਲ ਸਿੱਧਾ ਜੁੜਨਾ ਜੀਵਾਂ ਵਾਸਤੇ ਬਹੁਤ ਹੀ ਮੁਸ਼ਕਿਲ ਹੈ, ਰਸਤੇ ਵਿਚ ਬਹੁਤ ਹੀ ਰੁਕਾਵਟਾਂ ਹਨ। ਭਾਈ ਗੁਰਦਾਸ ਜੀ ਨੇ ਇਕ ਕਬਿਤ ਵਿਚ ਰੁਕਾਵਟਾਂ ਬਾਰੇ ਕਿਹਾ ਹੈ ਕਿ ਆਪਣੇ ਆਪ ਗੁਰੂ ਤੋਂ ਬਿਨਾਂ ਸੁਰਤ ਦਾ ਸ਼ਬਦ ਵਿਚ ਲੀਨ ਹੋਣਾ ਇੰਨਾ ਮੁਸ਼ਕਿਲ ਹੈ ਜਿਵੇਂ ਕਿ ਕੀੜੀ ਦੇ ਪੇਟ ਵਿਚ ਹਾਥੀ ਦਾ ਸਮਾ ਜਾਣਾ ਜਿਵੇਂ ਭ੍ਰਿਗੀ ਕੀੜੇ ਦਾ ਪਹਾੜ ਚੁਕਣਾ। ਮੱਛਰ ਦੇ ਡੰਗ ਨਾਲ ਬਾਸ਼ਕ ਨਾਗ ਦਾ ਮਰਨਾ। ਮਕੜੀ ਦਾ ਚਿਤਰੇ ਨੂੰ ਜਿੱਤਣਾ, ਉੱਲੂ ਦਾ ਅਕਾਸ਼ ਵਿਚ ਹੁਮਾ ਵਾਂਗ ਉੱਡਣਾ। ਚੂਹੇ ਦਾ ਸਮੁੰਦਰ ਤਰ ਜਾਣਾ। ਉਸ ਪਿਆਰੇ ਦੇ ਪ੍ਰੇਮ ਦੀ ਮਰਯਾਦਾ ਸਾਡੀ ਸਮਝ ਤੋਂ ਪਰ੍ਹੇ ਹੈ। ਸਿੱਖ ਨੂੰ ਗੁਰੂ ਦੀ ਸ਼ਰਨ ਪੈ ਕੇ ਪਤਾ ਲਗਦਾ ਹੈ ਕਿ ਮੈਂ ਉਸੇ ਸਾਗਰ ਦੀ ਬੂੰਦ ਹਾਂ। ਬਸ ਇਹ ਗਿਆਨ ਹੁੰਦਿਆਂ ਕਿ ਮੈਂ ਉਸੇ ਦੀ ਅੰਸ਼ ਹਾਂ ਉਸ ਦੇ ਗੁਣ ਯਾਦ ਆਉਂਦੇ ਹਨ। ਬੂੰਦ ਦੀ ਯਾਤਰਾ ਸ਼ੁਰੂ ਹੋ ਜਾਂਦੀ ਹੈ ਗੁਰੂ ਭਰੋਸਾ ਦਿੰਦਾ ਹੈ ਕਿ ਤੇਰੀ ਸਮਾਈ, ਕਿਸੇ ਹੋਰ ਥਾਂ ਹੋ ਹੀ ਨਹੀਂ ਸਕਦੀ ਨਾ ਨਰਕ ਵਿਚ, ਨਾ ਸਵਰਗ ਵਿਚ। ਤੂੰ ਜਿੱਥੋਂ ਆਇਆ ਹੈਂ ਉਸੇ ਸਮੁੰਦਰ ਵਿਚ ਤੇਰੀ ਸਮਾਈ ਹੋਵੇਗੀ। ਜਿਹੜਾ ਤੇਰਾ ਮਰਕਜ਼ ਹੈ।

ਜਿਹੜੀ ਬੂੰਦ ਰੂਪ ਜੀਵ ਇਸਤਰੀ ਗੁਰੂ ਨਾਲ ਮਿਲ ਕੇ ਪ੍ਰਭੂ ਦੇ ਗੁਣ ਗਾਉਂਦੀ ਹੈ, ਗੁਣ ਦੀ ਪੜਚੋਲ ਖੋਜ ਗੁਰੂ ਪਾਸੋਂ ਸਮਝਦੀ ਹੈ ਕਿ ਮਾਇਆ

ਦੇ ਗੁਣ ਕਿਹੜੇ ਹਨ ਤੇ ਪ੍ਰਮਾਤਮਾ ਦੇ ਗੁਣ ਕਿਹੜੇ ਹਨ ਉਹ ਬੂੰਦ ਜਿੱਥੋਂ ਆਈ ਸੀ ਉਥੇ ਹੀ ਜਾ ਮਿਲਦੀ ਹੈ। ਉਸ ਦੀ ਸੱਚੀ ਪ੍ਰੀਤ ਵਿਚ ਸਮਾਈ ਹੋ ਜਾਂਦੀ ਹੈ। ਜਿਨ੍ਹਾਂ ਦੀ ਬਾਂਹ ਪ੍ਰਮੇਸ਼ਰ ਪਤੀ ਨੇ ਫੜ ਲਈ ਹੈ ਉਹ ਫਿਰ ਕਦੀ ਨਹੀਂ ਵਿਛੜਦੀਆਂ।

*ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ।*
*ਜਹ ਤੇ ਉਪਜੀ ਤਹ ਮਿਲੀ, ਸਚੀ ਪ੍ਰੀਤਿ ਸਮਾਹੁ।*
*ਕਰੁ ਗਹਿ ਲੀਨੀ ਪਾਰਬ੍ਰਹਮ ਬਹੁੜਿ ਨ ਵਿਛੁੜੀਆਹੁ।*

—ਮਾਝ ਮਹਲਾ ੫, ਪੰਨਾ ੧੩੫

ਭਾਈ ਗੁਰਦਾਸ ਜੀ ਕਹਿੰਦੇ ਹਨ ਇਹ ਰਸਤਾ ਇਕੱਲਿਆਂ ਤੈਅ ਨਹੀਂ ਹੁੰਦਾ। ਇਹ ਤਾਂ ਗੁਰੂ ਦੇ ਸੰਗ ਵਿਚ ਹੀ ਸਫ਼ਰ ਕਰਨਾ ਪੈਂਦਾ ਹੈ। ਉਨ੍ਹਾਂ ਦਾ ਕਬਿਤ ਹੈ—

*ਚੀਟੀ ਕੇ ਉਦਰ ਬਿਖੈ ਹਸਤੀ ਸਮਾਇ ਕੈਸੇ,*
*ਅਤੁਲ ਪਹਾਰ ਭਾਰ ਭ੍ਰਿੰਗੀ ਨਾ ਉਠਾਵਈ।*
*ਮਛਰ ਕੇ ਡੰਗ ਨਾ ਮਰਤ ਹੈ ਬਾਸ਼ਕ ਨਾਗ,*
*ਮਕਰੀ ਨਾ ਚੀਤੈ ਜੀਤੈ, ਸਰਿ ਨਾ ਪੁਜਾਵਈ।*
*ਤਮਚਰ ਉਡਤ ਨਾ ਪਹੁੰਚੇ ਅਕਾਸ਼ ਬਾਸ,*
*ਮੂਸਾ ਤਉ ਨਾ ਪੈਰਤ ਸਮੁੰਦ੍ਰ ਪਾਰ ਪਾਵਈ।*
*ਤੈਸੇ ਪ੍ਰਿਅ ਪ੍ਰੇਮ ਨੇਮ ਅਗਮ ਅਗਾਧ ਬੋਧਿ,*
*ਗੁਰਮੁਖਿ ਸਾਗਰ ਜਿਉ ਬੂੰਦ ਹੋਇ ਸਮਾਵਈ। ੭੫।*

—ਭਾਈ ਗੁਰਦਾਸ

ਸਤਿਗੁਰੂ ਜਿਹੜਾ ਵਾਰ-ਵਾਰ ਪ੍ਰਮਾਤਮਾ ਦੇ ਸਿਮਰਨ ਤੇ ਬਲ ਦੇਂਦੇ ਹਨ ਉਸ ਦਾ ਕਾਰਨ ਉਹੀ ਸਮਝਦੇ ਹਨ ਜਿਨ੍ਹਾਂ ਨਾਮ ਰਸ ਚਖਿਆ, ਜਿਨ੍ਹਾਂ ਨੂੰ ਪ੍ਰਾਪਤੀ ਹੋ ਗਈ।

ਸਾਡੀ ਚੇਤਾ ਸ਼ਕਤੀ ਸਾਡੀ ਸਿਮਰਤੀ ਮਾਇਆਵੀ ਯਾਦਾਂ ਨਾਲ ਭਰੀ ਹੈ। ਇੰਜ ਸਮਝਣਾ ਇਹ ਹਿਰਦਾ ਕੂੜ ਨਾਲ ਹੀ ਭਰਿਆ ਹੈ। ਇਹ ਸਰੀਰ ਨਕਾ ਨੱਕ ਭਰਿਆ ਹੈ।

*ਇਹੁ ਸਰੀਰੁ ਕੂੜਿ ਕੁਸੱਤਿ ਭਰਿਆ*
*ਗਲ ਤਾਈ ਪਾਪ ਕਮਾਏ।*

—ਗਉੜੀ ਮ: ੩, ਪੰਨਾ ੨੪੫

ਜਿਹੜਾ ਜੀਵ ਜਨਮਾਂ-ਜਨਮਾਂ ਤੋਂ ਕੂੜ ਦਾ ਆਦੀ ਹੋ ਗਿਆ ਹੋਵੇ ਉਸਦਾ

ਸੱਚ ਨਾਲ ਸਾਥ ਬਣਾਉਣਾ ਸੌਖਾ ਨਹੀਂ।

ਸਤਿਗੁਰੂ ਜੀ ਨੇ ਭਾਵਾਤਮਿਕ ਸ਼ਬਦ ਤੱਕ ਪਹੁੰਚਾਣ ਲਈ ਸਾਨੂੰ ਵਰਨਾਤਮਿਕ ਸ਼ਬਦ ਬਖ਼ਸ਼ਿਆ ਹੈ ਕਿ ਅਸੀਂ ਵਰਨਾਤਮਿਕ ਸ਼ਬਦ ਦੀ ਟੇਕ ਲੈ ਕੇ ਭਾਵਾਤਮਿਕ ਸ਼ਬਦ ਵਿਚ ਸਾਡੀ ਸੁਰਤ ਲੀਨ ਹੋ ਸਕੇ। ਸਤਿਗੁਰਾਂ ਕਈ ਜੁਗਤੀਆਂ ਵਰਤੀਆਂ ਹਨ। ਉਨ੍ਹਾਂ ਵਿਚੋਂ ਪ੍ਰਧਾਨ ਜੁਗਤੀ ਹੈ ਕੀਰਤਨ ਦੀ ਰਾਗ ਤਾਲ ਨਾਲ ਵਰਨਾਤਮਿਕ ਸ਼ਬਦ ਦਾ ਕੀਰਤਨ ਕਰ ਦਿੱਤਾ ਕਿ ਸਾਡੀ ਸੁਰਤ ਸ਼ਬਦ ਦੇ ਨੇੜੇ ਆ ਸਕੇ।

ਇਹ ਕਦੀ ਨਹੀਂ ਭੁਲਣਾ ਚਾਹੀਦਾ ਕਿ ਅੱਖਰਾਂ ਦੇ ਬਸਤਰ ਸ਼ਬਦ ਨੇ ਪਹਿਨੇ ਹੋਏ ਹਨ। ਅੱਖਰਾਂ ਦੇ ਵਿਚ ਸ਼ਬਦ ਹੈ। ਉਸੇ ਸ਼ਬਦ ਨੂੰ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਆਖ ਕੇ ਸਤਿਕਾਰ ਕਰਦੇ ਹਾਂ। ਜੇ ਨਿਰੇ ਅੱਖਰਾਂ ਤੱਕ ਹੀ ਗੱਲ ਮੁੱਕ ਜਾਂਦੀ ਤਾਂ ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾ ਹੁੰਦੇ।

*ਅਖਰ ਪੜਿ ਪੜਿ ਭੁਲੀਐ, ਭੇਖੀ ਬਹੁਤੁ ਅਭਿਮਾਨੁ॥*
*ਤੀਰਥ ਨਾਤਾ ਕਿਆ ਕਰੇ, ਮਨ ਮਹਿ ਮੈਲੁ ਗੁਮਾਨੁ॥*
*ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ॥*

—ਸਿਰੀ ਰਾਗੁ ਮਹਲਾ ੧, ਪੰਨਾ ੬੦

*ਦ੍ਰਿਸ਼ਟਮਾਨ ਅਖਰ ਹੈ ਜੇਤਾ॥ ਨਾਨਕ ਪਾਰਬ੍ਰਹਮ ਨਿਰਲੇਪਾ॥*

—ਗਉੜੀ ਬਾਵਨ ਅੱਖਰੀ ਮ: ੫, ਪੰਨਾ ੨੬੧

ਫਿਰ ਵੀ ਗੁਰਮਤਿ ਅਨੁਸਾਰ ਅੱਖਰਾਂ ਦੀ ਬਹੁਤ ਮਹਾਨਤਾ ਹੈ। ਅੱਖਰ ਸਕਾਰਥ ਹਨ, ਅੱਖਰ ਸਤਿਕਾਰਯੋਗ ਹਨ। ਅੱਖਰਾਂ ਰਾਹੀਂ ਲਿਖਦੇ ਹਾਂ, ਬਾਣੀ ਬੋਲਦੇ ਹਾਂ, ਇਹ ਅੱਖਰ ਪ੍ਰਮਾਤਮਾ ਨਹੀਂ ਤਾਂ ਹੁਕਮ ਸ਼ਬਦ ਤੇ ਪ੍ਰਮਾਤਮਾ ਤੱਕ ਪਹੁੰਚਾਉਣ ਦਾ ਬਹੁਤ ਵੱਡਾ ਸਾਧਨ ਹਨ।

*ਅਖਰੀ ਲਿਖਣੁ ਬੋਲਣੁ ਬਾਣਿ। ਅਖਰਾਂ ਸਿਰਿ ਸੰਜੋਗੁ ਵਖਾਣਿ।*

ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੱਖਰ ਸ਼ਬਦ ਹੁਕਮ ਸਭ ਆਪਸ ਵਿਚ ਅਭੇਦ ਹਨ। ਮਤਿ ਕੋਈ ਸਮਝੇ ਕਿ ਮੈਂ ਕਾਗਜ਼ ਨੂੰ ਛੱਡ ਕੇ, ਅੱਖਰਾਂ ਨੂੰ ਛੱਡ ਕੇ ਉਸ ਸ਼ਬਦ ਹੁਕਮ ਤੱਕ ਆਪਣੀ ਸੁਰਤ ਲੈ ਜਾਵਾਂਗਾ ਨਹੀਂ ਐਸਾ ਨਹੀਂ ਹੋਵੇਗਾ। ਇਹ ਅੱਖਰ ਹੀ ਸਾਡੀ ਸੁਰਤ ਨੂੰ ਸ਼ਬਦ ਨਾਲ ਮੇਲਣਗੇ। ਇਹ ਅੱਖਰ ਸਾਡੀ ਸੁਰਤ ਨੂੰ ਸਾਫ਼ ਤੇ ਪਵਿੱਤਰ ਕਰਨਗੇ। ਇਹ ਅੱਖਰ ਸਾਡੀ ਸੁੱਤੀ ਹੋਈ ਸੁਰਤ ਨੂੰ ਜਗਾਉਣਗੇ। ਇਹ ਅੱਖਰ ਹੀ ਸੁਰਤਿ ਨੂੰ ਬਲ ਪ੍ਰਦਾਨ ਕਰਨਗੇ। ਇਹ ਅੱਖਰ ਹੀ ਸਾਡੀ ਸੁਰਤਿ ਨੂੰ ਗਤਿ ਦੇਣਗੇ ਤਾਂਕਿ ਸਾਡੀ ਸੁਰਤਿ

ਸ਼ਬਦ ਵੱਲ ਚੱਲ ਸਕੇ।

ਸਾਡੀ ਸੁਰਤ ਤਮ ਅੰਧਕੂਪ ਸੰਸਾਰ ਦੇ ਅੰਧੇ ਖੂਹ ਵਿਚ ਡਿਗੀ ਹੋਈ ਨੂੰ ਗੁਰੂ ਸ਼ਬਦ ਦਾ ਕੁੰਡਾ ਹੀ ਸਾਡੀ ਸੁਰਤਿ ਨੂੰ ਇਸ ਸੁਰਤਿ ਦੀ ਬਾਂਹ ਫੜ ਕੇ ਅੰਧੇ ਖੂਹ ਤੋਂ ਬਾਹਰ ਕੱਢ ਲਿਆਉਂਦਾ ਹੈ।

*ਬਾਹ ਪਕਰਿ ਕਢਿ ਲੀਨੇ ਅਪੁਨੇ,*
*ਗ੍ਰਿਹ ਅੰਧ ਕੂਪ ਤੇ ਮਾਇਆ॥*
*ਕਹੁ ਨਾਨਕ ਗੁਰਿ ਬੰਧਨ ਕਾਟੇ,*
*ਬਿਛੁਰਤ ਆਨਿ ਮਿਲਾਇਆ॥*

—ਸਾਰਗ ਮਹਲਾ ੫, ਪੰਨਾ ੧੨੧੮

ਸਤਿਗੁਰੂ ਦੇ ਦਰ ਖਾਲਸੇ ਦੀ ਸੁਰਤਿ ਦੀ ਘਾੜਤ ਘੜੀ ਜਾਣੀ ਹੈ। ਪੁਗ ਖਲੋਤੇ ਮਹਾਂਪੁਰਖਾਂ ਵਰਗੀ ਸੋਝੀ ਸੁੱਧ ਘੜੀ ਜਾਣੀ ਹੈ। ਬੰਦੇ ਦੇ ਪਾਸ ਬੁੱਧ ਤੇ ਹੈ ਸੁੱਧ ਕੋਈ ਨਹੀਂ। ਬੁੱਧ ਹੁੰਦਿਆਂ ਹੋਇਆਂ ਇਹ ਜੀਵਨ ਦੇ ਹਰ ਪੜਾਅ ਤੇ ਹਾਰਦਾ ਹੈ। ਜੇ ਬੁੱਧ ਘੜੀ ਜਾਏ ਤਾਂ ਸੁੱਧ ਆ ਜਾਂਦੀ ਹੈ। ਫਿਰ ਬੁੱਧ ਵਿਅਰਥ ਲੇਖੇ ਛੱਡ ਕੇ ਬੇਅੰਤ ਬੇਅੰਤ ਦਾ ਜਾਪ ਕਰਦੀ ਹੈ। ਸਮਝ ਆ ਜਾਂਦੀ ਹੈ ਕਿ ਸੰਸਾਰ ਵੱਲ ਜਾਣਾ ਹੈ ਤਾਂ ਬੁੱਧ ਕੰਮ ਆਏਗੀ ਪ੍ਰਮਾਤਮਾ ਵੱਲ ਜਾਣਾ ਹੈ ਤਾਂ ਬੁੱਧ ਕੰਮ ਨਹੀਂ ਆਏਗੀ। ਇਥੇ ਗੁਰੂ ਦੀ ਬਖ਼ਸ਼ੀ ਹੋਈ ਸੁੱਧ ਕੰਮ ਆਏਗੀ। ਦੈਵੀ ਪੁਰਖਾਂ ਨੇ ਬੁੱਧ ਨੂੰ ਪਿੱਛੇ ਕਰਕੇ ਸੁੱਧ ਨੂੰ ਅੱਗੇ ਕੀਤਾ। ਸੁਧ ਦੇ ਪ੍ਰਕਾਸ਼ ਵਿਚ ਤਾਂ ਤਿੰਨੇ ਲੋਕਾਂ ਬਾਰੇ ਗਿਆਨ ਹੁੰਦਾ ਹੈ। ਬੁੱਧ ਵਾਲਾ ਤਾਂ ਅਖ਼ਬਾਰ ਪੜ੍ਹ ਕੇ ਹੀ ਦੱਸੇਗਾ ਕਿ ਮੇਰੇ ਗਵਾਂਢ ਕੀ ਹੋਇਆ ਹੈ। ਗੁਰੂ ਦੀ ਟਕਸਾਲ ਵਿਚ ਇਹ ਘਾੜਤ ਘੜੀ ਜਾਂਦੀ ਹੈ। ਇਹ ਸ਼ਰਮ ਖੰਡ ਦੀ ਘਾੜਤ ਹੈ।

*ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ।*
*ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ।*

—ਜਪੁ

ਘੜੀ ਹੋਈ ਸੁਰਤਿ ਵਿਚ ਪ੍ਰਮਾਤਮਾ ਦਾ ਹੁਕਮ ਸ਼ਬਦ ਇੰਜ ਸੁਭਾਵਕ ਹੁੰਦਾ ਹੈ ਜਿਵੇਂ ਯਾਦ ਚੇਤਾ ਸਿਮਰਤੀ ਦਾ ਸੁਭਾਵਕ ਗੁਣ ਹੈ ਇਸੇ ਤਰ੍ਹਾਂ ਆਪਣੇ ਆਦਿ ਦਾ ਸਿਮਰਨ ਵੀ ਸੁਭਾਵਕ ਧਰਮ ਹੁੰਦਾ ਹੈ। ਇਹ ਸਿਮਰਨ ਕਿਸੇ ਪ੍ਰਭਾਵ ਦੇ ਕਾਰਨ ਨਹੀਂ ਸਗੋਂ ਗੁਰੂ ਦੀ ਦੱਸੀ ਕਾਰ ਸਾਰੇ ਪ੍ਰਭਾਵ ਉਤਾਰ ਦਿੰਦੀ ਹੈ ਅਤੇ ਸਿਮਰਨ ਦਾ ਸੁਭਾਅ ਨਿਖਰ ਕੇ ਸਾਹਮਣੇ ਆ ਜਾਂਦਾ ਹੈ। ਹੁਣ ਪਹਿਚਾਨਣਾ ਮੁਸ਼ਕਿਲ ਹੋ ਜਾਂਦਾ ਹੈ ਕਿ ਸੁਰਤ ਕੌਣ ਹੈ ਤੇ ਸ਼ਬਦ ਕੌਣ

ਹੈ। ਸੁਰਤਿ ਰੱਬੀ ਹੁਕਮ ਨੂੰ ਪੀਰ ਮੰਨ ਕੇ ਚਰਨਾਂ ਵਿਚ ਸਿਰ ਰੱਖ ਦੇਂਦੀ ਹੈ। ਸੁਰਤਿ ਸ਼ਬਦ ਵਿਚ ਇੰਜ ਲੀਨ ਹੋ ਜਾਂਦੀ ਹੈ ਜਿਵੇਂ ਕੋਈ ਨਦੀ ਸਾਗਰ ਵਿਚ ਲੀਨ ਹੋ ਜਾਂਦੀ ਹੈ।

ਸਾਡੀ ਚੇਤਾ ਸ਼ਕਤੀ ਇੰਨੀ ਮਲੀਨ ਹੋ ਚੁਕੀ ਹੈ ਕਿ ਬਾਕੀ ਬੁਰੀਆਂ ਤੋਂ ਬੁਰੀਆਂ ਗੱਲਾਂ ਵੀ ਸਾਨੂੰ ਯਾਦ ਰਹਿ ਜਾਂਦੀਆਂ ਹਨ ਪਰ ਰੱਬੀ ਹੁਕਮ ਜੋ ਸਾਡੇ ਜੀਵਨ ਦਾ ਆਧਾਰ ਹੈ ਉਹ ਸਾਨੂੰ ਭੁੱਲ ਜਾਂਦਾ ਹੈ।

ਸੁਥਰਾ ਜੀ ਦੀ ਸਾਖੀ ਬੜੀ ਮਹੱਤਵਪੂਰਨ ਹੈ ਕਿ ਸਿੱਖਾਂ ਨੂੰ ਸੁਥਰੇ ਦੀ ਗਾਲੀ ਯਾਦ ਰਹਿ ਗਈ ਸੀ ਸ਼ਬਦ ਦੀ ਕਥਾ ਭੁੱਲ ਹੀ ਗਈ ਸੀ। ਇਹੀ ਠੀਕ ਹੈ ਕਿ ਬੰਦੇ ਦੀ ਸੁਰਤਿ ਨੂੰ ਸਿਰਫ਼ ਗਾਲੀਆਂ ਹੀ ਯਾਦ ਰਹਿੰਦੀਆਂ ਹਨ। ਜੀਵਨ ਵਿਚ ਬਚੀਆਂ ਹੀ ਗਾਲੀਆਂ ਹਨ, ਕੁਝ ਦਿੱਤੀਆਂ ਹਨ, ਕੁਝ ਲਈਆਂ ਹਨ। ਜਦੋਂ ਸਾਡੀ ਸੁਰਤਿ ਵਿਚ ਸੁੱਧ ਆ ਜਾਂਦੀ ਹੈ ਸ਼ਬਦ ਨਾਲ ਪਿਆਰ ਬਣਦਾ ਹੈ ਫਿਰ ਗਾਲੀਆਂ ਸੁਣ ਕੇ ਵੀ ਬੰਦਾ ਅਣਸੁਣਿਆ ਕਰੇਗਾ ਅਤੇ ਸ਼ਬਦ ਸੁਣ ਕੇ ਸਦਾ ਲਈ ਸ਼ਬਦ ਸੁਰਤਿ ਵਿਚ ਵੱਸ ਜਾਏਗਾ। ਜਿਸ ਸੁਰਤਿ ਵਿਚ ਸ਼ਬਦ ਲਈ ਪਿਆਰ ਹੈ ਉਥੇ ਬਿਰਥਾ ਗੱਲਾਂ ਲਈ ਥਾਂ ਹੀ ਨਹੀਂ ਬੱਚਦਾ।

ਸਾਡੀ ਸੁਰਤਿ ਦਾ ਉਸ ਭਿਖਾਰੀ ਦੀ ਝੋਲੀ ਵਾਲਾ ਹਾਲ ਹੈ ਕਿ ਜੋ ਮਿਲਿਆ ਉਸ ਨੂੰ ਝੋਲੀ ਵਿਚ ਪਾ ਲਿਆ। ਉਸ ਨੂੰ ਵੱਖ-ਵੱਖ ਕਰਨਾ ਵੀ ਆਸਾਨ ਨਹੀਂ। ਅਸੀਂ ਜੋ ਵੀ ਸੁਣਿਆ ਵੇਖਿਆ ਹੈ ਇੰਦਰੀਆਂ ਰਾਹੀਂ ਜੋ ਵੀ ਮਿਲਿਆ ਹੈ ਚੇਤਾ ਸ਼ਕਤੀ ਦੀ ਝੋਲੀ ਵਿਚ ਭਰੀ ਜਾਂਦੇ ਹਾਂ। ਭਿਖਾਰੀ ਵੀ ਸ਼ਾਇਦ ਕਦੀ ਆਪਣੀ ਝੋਲੀ ਧੋ ਲੈਂਦਾ ਹੋਵੇ ਸਾਨੂੰ ਉਹ ਵੀ ਕਦੀ ਧਿਆਨ ਨਹੀਂ ਆਉਂਦਾ ਕਿ ਅਸੀਂ ਤਾਂ ਸਿਮਰਤੀ ਵਿਚ ਪਾਪਾਂ ਦੇ ਕੋਲੇ ਹੀ ਭਰੇ ਹਨ ਇਸ ਝੋਲੀ ਦਾ ਹੁਣ ਤੱਕ ਕੀ ਹਾਲ ਹੋ ਗਿਆ ਹੋਵੇਗਾ। ਐਸੀ ਸਿਮਰਤੀ ਵਿਚ ਸ਼ਬਦ ਵੱਸ ਜਾਏ ਇਹ ਤਾਂ ਅਸੰਭਵ ਹੈ।

ਇਸ ਵਿਚ ਕੋਈ ਅਚੰਭਾ ਨਹੀਂ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ। ਸਾਡੀ ਸੁਰਤਿ ਤੇ ਕਾਮ ਦਾ ਮੇਲ ਬੜਾ ਸੌਖਾ ਹੋ ਜਾਂਦਾ ਹੈ। ਸਾਡੀ ਸੁਰਤ ਤੇ ਕ੍ਰੋਧ ਦਾ ਮੇਲ ਆਸਾਨੀ ਨਾਲ ਹੋ ਜਾਂਦਾ ਹੈ। ਸਾਡੀ ਸੁਰਤਿ ਤੇ ਮੋਹ ਦਾ ਮੇਲ ਹੁੰਦਿਆਂ ਕੋਈ ਦਿਕਤ ਨਹੀਂ ਆਉਂਦੀ। ਸਾਡੀ ਸੁਰਤਿ ਹੰਕਾਰ ਵਿਚ ਫੌਰਨ ਲੀਨ ਹੋ ਜਾਂਦੀ ਹੈ ਅਤੇ ਐਸਾ ਵੀ ਨਹੀਂ ਕਿ ਥੋੜ੍ਹਾ ਬਹੁਤ ਮੇਲ ਹੁੰਦਾ ਹੋਵੇ। ਜਦੋਂ ਇਨ੍ਹਾਂ ਵਿਕਾਰਾਂ ਨਾਲ ਸੁਰਤਿ ਜੁੜਦੀ ਹੈ ਤਾਂ ਪੂਰਨ ਤੌਰ ਤੇ ਇਨ੍ਹਾਂ ਵਿਚ ਲੀਨ ਹੋ ਜਾਂਦੀ ਹੈ। ਪਰ ਜਦੋਂ ਸ਼ਬਦ ਨਾਲ ਸੁਰਤਿ ਦੇ ਮੇਲ ਦੀ ਗੱਲ

ਸਾਹਮਣੇ ਆਉਂਦੀ ਹੈ ਤਾਂ ਸਾਨੂੰ ਭਰੋਸਾ ਹੀ ਨਹੀਂ ਆਉਂਦਾ ਕਿ ਸਾਡੇ ਜੀਵਨ ਵਿਚ ਵੀ ਕਦੀ ਐਸਾ ਦਿਨ ਆ ਸਕਦਾ ਹੈ ਕਿ ਸਾਡੀ ਸੁਰਤਿ ਤੇ ਗੁਰੂ ਦੇ ਸ਼ਬਦ ਦਾ ਮੇਲ ਹੋ ਸਕੇ। ਅਸੀਂ ਐਸਾ ਵਿਸ਼ਵਾਸ ਬਣਾ ਬੈਠੇ ਹਾਂ ਕਿ ਇਹ ਕੰਮ ਤੇ ਮਹਾਂਪੁਰਖਾਂ ਦਾ ਹੈ ਕਿਸੇ ਸੱਚੇ ਸੰਤ ਮਹਾਂਪੁਰਖ ਦੀ ਸੁਰਤਿ ਦਾ ਸ਼ਬਦ ਨਾਲ ਮੇਲ ਹੋਇਆ ਹੋਵੇਗਾ। ਆਮ ਬੰਦਿਆਂ ਦੇ ਹਿਰਦੇ ਨੂੰ ਇਹ ਸ਼ਬਦ ਨਹੀਂ ਛੋਂਹਦਾ।

ਜਿਸਦੀ ਸੁਰਤਿ ਦਾ ਢਹਿੰਦੀ ਕਲਾ ਦਾ ਸੁਭਾਅ ਬਣ ਜਾਏ ਕਿ ਅੱਠੇ ਪਹਿਰ ਰੋਂਦੇ ਹੀ ਰੋਂਦੇ ਰਹਿਣਾ ਹੈ। ਕੁਝ ਮਿਲ ਗਿਆ ਤਾਂ ਵੀ ਰੋਂਦੇ ਰਹਿਣਾ ਹੈ ਨਾ ਮਿਲਿਆ ਤਾਂ ਵੀ ਰੋਂਦੇ ਹੀ ਰਹਿਣਾ ਹੈ। ਇਹ ਢਹਿੰਦੀ ਕਲਾ ਵਾਲੀ ਸੁਰਤ ਹੈ। ਮਾਮੂਲੀ ਗੱਲਾਂ ਵਾਸਤੇ ਇਹ ਸਤਸੰਗ ਦਾ ਸਮਾਂ ਗਵਾ ਬੈਠਦਾ ਹੈ। ਬੇਲੋੜੀ ਨੀਂਦ ਵਾਸਤੇ ਅੰਮ੍ਰਿਤ ਵੇਲਾ ਅਤੇ ਨਿਤਨੇਮ ਜਿਹਾ ਅਮੋਲਕ ਹੀਰਾ ਗਵਾ ਬੈਠਦਾ ਹੈ। ਦੁਨੀਆਂ ਦੇ ਰੋਣੇ ਰੋਂਦਿਆਂ ਇਹ ਅਨੰਦ ਅਤੇ ਪ੍ਰਭੂ ਕੀਰਤੀ ਦਾ ਅਵਸਰ ਗਵਾ ਬੈਠਦਾ ਹੈ। ਆਖ਼ਿਰ ਇਕ ਬਹਾਨਾ ਕਰਦਾ ਹੈ ਕਿ ਮੈਂ ਕੀ ਕਰਦਾ ਦੁਨੀਆਂ ਦੇ ਜੰਜਾਲਾਂ ਵਿਚ ਸਮਾਂ ਹੀ ਨਹੀਂ ਮਿਲਿਆ। ਸਮਾਂ ਤਾਂ ਪ੍ਰਮਾਤਮਾ ਨੇ ਬੜਾ ਦਿੱਤਾ ਸੀ ਪਰ ਇਸ ਨਿਕੰਮੇ ਜੀਵ ਨੂੰ ਸਮੇਂ ਦੀ ਕਦਰ ਕਰਨੀ ਹੀ ਨਹੀਂ ਆਈ।

ਜਦੋਂ ਕੋਈ ਗੁਰੂ ਦੀ ਰਜ਼ਾ ਵਿਚ ਆ ਕੇ ਗੁਰ ਸ਼ਬਦ ਨਾਲ ਜੁੜਦਾ ਹੈ, ਗੁਰਬਾਣੀ ਨੂੰ ਜਪਦਾ ਹੈ। ਕੀਰਤਨ ਕਰਦਾ ਹੈ, ਬਾਣੀ ਦਾ ਵਿਚਾਰ ਕਰਦਾ ਹੈ ਤਾਂ ਅੱਖਰਾਂ ਤੋਂ ਅੱਗੇ ਭਾਵ ਵਾਲੇ ਪਾਸੇ ਯਾਤਰਾ ਸ਼ੁਰੂ ਹੁੰਦੀ ਹੈ। ਫਿਰ ਗੁਰ ਸ਼ਬਦ ਉਸ ਅਕਾਲੀ ਹੁਕਮ ਸ਼ਬਦ ਨਾਲ ਜੋੜ ਦਿੰਦਾ ਹੈ ਜੋ ਇਸ ਦਾ ਅਸਲਾ ਹੈ ਉਹ ਇਸ ਦਾ ਨਿੱਜ ਘਰ ਹੈ। ਸ਼ਬਦ ਵਿਚ ਸੁਰਤਿ ਟਿੱਕ ਜਾਂਦੀ ਹੈ ਸੁਰਤਿ ਨੂੰ ਟਿਕਾਣਾ ਮਿਲ ਜਾਂਦਾ ਹੈ। ਸਾਨੂੰ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਜਿਹੜਾ ਸੱਜਣ ਪੜ੍ਹ ਰਿਹਾ ਸੀ, ਵਿਚਾਰ ਕਰ ਰਿਹਾ ਸੀ–

*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ।*

ਇਸ ਨੇ ਬਿਲਕੁਲ ਸ਼ੁੱਧ ਪੜ੍ਹਿਆ ਹੈ ਇਸ ਨੂੰ ਸਾਰਾ ਸ਼ਬਦ ਜ਼ੁਬਾਨੀ ਯਾਦ ਹੈ। ਇਕ ਨਹੀਂ ਬਹੁਤ ਸ਼ਬਦ ਯਾਦ ਹਨ ਪਰ ਇਹੀ ਸੱਜਣ ਅੰਮ੍ਰਿਤ ਬਾਣੀ ਪੜ੍ਹਨ ਤੋਂ ਬਾਅਦ ਸ਼ਰਾਬ ਲੈ ਕੇ ਬੈਠ ਗਿਆ ਹੈ। ਹੈਰਾਨੀ ਹੁੰਦੀ ਹੈ ਕਿ ਸਮਰੱਥ ਬਾਣੀ ਨੇ ਇਸ ਦਾ ਕੁਝ ਵੀ ਨਹੀਂ ਸੰਵਾਰਿਆ, ਜਿਹੜੇ ਸੱਜਣ ਜ਼ੁਬਾਨੀ ਪੜ੍ਹਦੇ ਹਨ–

*ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ।*

ਉਹ ਵੀ ਪਰਾਇਆ ਹੱਕ ਖਾਈ ਜਾਂਦੇ ਹਨ।

ਜਿਹੜੇ ਰੋਜ਼ ਪੜ੍ਹਦੇ ਹਨ–*ਸਚ ਸਭਨਾ ਹੋਇ ਦਾਰੂ*

ਉਹ ਵੀ ਝੂਠ ਬੋਲੀ ਜਾਂਦੇ ਹਨ ਤਾਂ ਕਈ ਸੱਜਣ ਕਾਹਲੀ ਵਿਚ ਕਹਿ ਦਿੰਦੇ ਹਨ ਕਿ ਬਾਣੀ ਪੜ੍ਹਨ ਸੁਣਨ ਦਾ ਕੀ ਫਾਇਦਾ ਹੈ।

ਗੱਲ ਹੋਰ ਹੈ ਜੋ ਸਮਝਣ ਵਾਲੀ ਹੈ। ਇਨ੍ਹਾਂ ਬੰਦਿਆਂ ਦੀ ਯਾਤਰਾ ਸ਼ੁਰੂ ਤਾਂ ਹੋਈ ਹੈ ਪਰ ਅਧੂਰੀ ਰਹਿ ਗਈ ਹੈ, ਸੁਰਤਿ ਅੱਖਰਾਂ ਤੱਕ ਰਹਿ ਗਈ ਹੈ। ਸ਼ਬਦ ਸੁਰਤਿ ਦਾ ਮੇਲ ਨਹੀਂ ਹੋਇਆ। ਅੱਖਰ ਯਾਦ ਕਰ ਲਏ ਹਨ। ਰਾਗ ਤਾਲ ਯਾਦ ਕਰ ਲਏ ਹਨ। ਸਮਝਣਾ ਕਿ ਸਮੁੰਦਰ ਦੇ ਕਿਨਾਰੇ ਲੂਣ ਹੀ ਬਣਾਉਂਦੇ ਰਹੇ ਹਨ। ਇਨ੍ਹਾਂ ਨੇ ਮਰਜੀਵੜੇ ਵਾਂਗੂੰ ਡੁਬਕੀ ਨਹੀਂ ਲਗਾਈ ਹੀਰੇ ਹੱਥ ਨਹੀਂ ਆਏ। ਅੱਖਰਾਂ ਤੱਕ ਰਹਿ ਗਏ ਹਨ, ਹੁਕਮ ਸ਼ਬਦ ਤੱਕ ਨਹੀਂ ਪਹੁੰਚੇ।

ਜਿਸਦੀ ਸੁਰਤਿ ਤੇ ਸ਼ਬਦ ਦਾ ਮੇਲ ਹੋ ਜਾਏ ਉਸਦਾ ਹਰ ਵਿਚਾਰ ਬਚਨ ਤੇ ਕਰਮ ਸ਼ਬਦ ਦੀ ਕਸਵੱਟੀ ਤੇ ਪੂਰੇ ਉਤਰਨਗੇ। ਐਸੇ ਜੀਵਨ ਨੂੰ ਜਿਸਦਾ ਸੁਰਤਿ ਸ਼ਬਦ ਦਾ ਮੇਲ ਹੋਇਆ ਹੈ। ਉਸ ਦੇ ਕੋਲ ਬੈਠਣ ਦਾ ਅਨੰਦ ਹੋਵੇਗਾ ਉਸਦੇ ਆਸੇ ਪਾਸੇ ਰੱਬੀ ਬਰਕਤਾਂ ਦੀਆਂ ਰੌਣਕਾਂ ਹੋਣਗੀਆਂ। ਐਸਾ ਸੱਜਣ ਜਿਥੇ ਕਦਮ ਰੱਖੇ ਜਿਸ ਥਾਂ ਤੇ ਟਿਕੇ ਲੋਕਾਂ ਦੀ ਸੋਚ ਤੇ ਕਰਮ ਬਦਲ ਜਾਣਗੇ। ਧਰਤੀ ਵੀ ਹਰਿਆਵਲੀ ਹੋ ਜਾਵੇਗੀ, ਲੋਕਾਂ ਦੇ ਸੁੱਕੇ ਮਨ ਵੀ ਹਰੇ ਹੋ ਜਾਣਗੇ। ਉਸ ਧਰਤੀ ਦੇ ਲੋਕ ਝੂਠ ਛੱਡ ਕੇ ਸਚਿਆਰ ਹੋ ਜਾਣਗੇ। ਪਾਪ ਛੱਡ ਕੇ ਧਰਮੀ ਬਣ ਜਾਣਗੇ। ਵੈਰ ਛੱਡ ਕੇ ਮਿੱਤਰ ਬਣ ਜਾਣਗੇ। ਕਠੋਰ ਤੇ ਹਤਿਆਰੇ ਸੱਚੇ ਸੇਵਾਦਾਰ ਬਣ ਜਾਣਗੇ। ਐਸਾ ਬੰਦਾ ਦੂਸਰੇ ਦੀ ਥੱਲੇ ਡਿੱਗੀ ਸੁਰਤਿ ਨੂੰ ਉਚਾ ਚੁੱਕੇਗਾ ਅਤੇ ਰੱਬੀ ਹੁਕਮ ਨਾਲ ਜੋੜ ਦੇਵੇਗਾ।

ਸਤਿਗੁਰਾਂ ਨੇ ਖਾਲਸੇ ਨੂੰ ਪਹਿਲਾਂ ਵਰਨਾਤਮਿਕ ਗੁਰ ਸ਼ਬਦ ਨਾਲ ਜੋੜਿਆ ਹੈ। ਦਿਨ-ਰਾਤ ਬਾਣੀ ਪੜ੍ਹ ਕੇ ਸੁਰਤਿ ਇੰਨੀ ਉੱਚੀ ਹੋ ਗਈ ਕਿ ਸੰਸਾਰਕ ਪਦਾਰਥ ਬਹੁਤ ਨੀਵੇਂ ਰਹਿ ਗਏ ਹਨ। ਸੁਰਤਿ ਦੀ ਉਡਾਰੀ ਹੁਣ ਉੱਚੇ ਅਰਸ਼ਾਂ ਵਿਚ ਹੈ। ਹੁਣ ਹੁਕਮੀ ਬੰਦੇ ਹੋ ਗਏ, ਆਪਣੀ ਹਉਮੈ ਮੁਕ ਗਈ ਹੈ। ਆਪਣੀ ਮਨ-ਮਰਜ਼ੀ ਦਾ ਕੋਈ ਥਾਂ ਨਹੀਂ ਹੁਣ ਤਾਂ ਅੰਦਰੋਂ ਰੱਬ ਬੋਲਦਾ ਹੈ। ਖਾਲਸੇ ਦਾ ਸ਼ਬਦ ਸੁਰਤਿ ਦਾ ਮੇਲ ਹੁੰਦਾ ਹੈ ਤਾਂ ਅੰਦਰੋਂ ਸਤਿਗੁਰੂ ਬੋਲਦਾ ਹੈ। ਹੁਣ ਅੰਦਰੋਂ ਹੰਕਾਰ ਨਹੀਂ ਕਰਤਾਰ ਬੋਲਦਾ ਹੈ।

ਅਸੀਂ ਇਹ ਤਾਂ ਮੰਨ ਲੈਂਦੇ ਹਾਂ ਕਿ ਜਿਸ ਨੂੰ ਭੂਤ ਚਿੰਬੜ ਜਾਏ ਫਿਰ ਉਹ ਬੰਦਾ ਨਹੀਂ ਬੋਲਦਾ ਉਸ ਦੇ ਅੰਦਰੋਂ ਭੂਤ ਬੋਲਦਾ ਹੈ। ਫਿਰ ਮੰਨਣ

ਵਿਚ ਕੀ ਰੁਕਾਵਟ ਹੈ ਕਿ ਜਿਸ ਦੇ ਅੰਦਰ ਸੁਰਤਿ ਸ਼ਬਦ ਦਾ ਮੇਲ ਹੋ ਜਾਏ ਉਸ ਦੇ ਅੰਦਰੋਂ ਸ਼ਬਦ ਹੁਕਮ ਬੋਲਦਾ ਹੈ। ਖਾਲਸਾ ਉਹ ਹੈ ਜਿਸਦੀ ਸੁਰਤਿ ਵਿਚ ਸੰਸਾਰ ਨਹੀਂ ਗੁਰ ਸ਼ਬਦ ਹੈ, ਕਰਤਾਰ ਹੈ। ਇਸ ਲਈ ਖਾਲਸਾ ਉਹ ਹੈ ਜਿਸ ਦੇ ਅੰਦਰੋਂ ਅਕਾਲ ਪੁਰਖ ਦਾ ਹੁਕਮ ਬੋਲਦਾ ਹੈ, ਖਾਲਸਾ ਆਪ ਅਕਾਲ ਪੁਰਖ ਦੇ ਹੁਕਮ ਅਨੁਸਾਰ ਚੱਲਦਾ ਹੈ ਅਤੇ ਦੂਸਰਿਆਂ ਨੂੰ ਅਕਾਲੀ ਹੁਕਮ ਅਨੁਸਾਰ ਚੱਲਣ ਦੀ ਪ੍ਰੇਰਨਾ ਦੇਂਦਾ ਹੈ। ਪਰ ਐਸਾ ਉਹੀ ਕਰੇਗਾ ਜਿਸ ਦੀ ਸੁਰਤ ਸ਼ਬਦ ਦੀ ਭੇਟਾ ਹੋ ਚੁੱਕੀ ਹੈ। ਸੁਰਤ ਸ਼ਬਦ ਦੀ ਸ਼ਰਨ ਵਿਚ ਹੈ।

ਖਾਲਸਾ ਉਹੀ ਹੈ ਜਿਸਦਾ ਸੁਰਤ ਤੇ ਸ਼ਬਦ ਦਾ ਮੇਲ ਹੈ।



# ਛੂਤ-ਛਾਤ ਤੇ ਖਾਲਸਾ

੯

ਜਿੱਥੇ ਇਕ ਮਨੁੱਖ ਦੂਸਰੇ ਦੇ ਨਾਲ ਛੋਹ ਕੇ ਅਪਵਿੱਤਰ ਹੋ ਜਾਏ। ਬੰਦਾ ਦੂਸਰੇ ਦੇ ਪਰਛਾਵੇਂ ਤੋਂ ਡਰਦਾ ਫਿਰੇ ਕਿ ਇਹ ਪਰਛਾਵਾਂ ਪੈ ਗਿਆ ਤਾਂ ਮੈਂ ਭ੍ਰਿਸ਼ਟ ਹੋ ਜਾਵਾਂਗਾ। ਇਸ ਦੇ ਪਰਛਾਵੇਂ ਨਾਲ ਮੇਰਾ ਭੋਜਨ ਭਿਟਿਆ ਜਾਵੇਗਾ ਉਥੇ ਦਿਲਾਂ ਦੀ ਕੀ ਸਾਂਝ ਹੋ ਸਕਦੀ ਹੈ ਅਤੇ ਜੀਵਨ ਦੇ ਉਸਾਰੂ ਕੰਮ ਕਿਵੇਂ ਹੋ ਸਕਦੇ ਹਨ?

ਜੀਵਨ ਸੰਗਰਾਮ ਵਿਚ ਸਾਥੀਆਂ ਦੀ ਲੋੜ ਹੈ ਅਤੇ ਹਰ ਸਾਥੀ ਮੋਢੇ ਨਾਲ ਮੋਢਾ ਜੋੜ ਕੇ ਕੰਮ ਕਰੇ ਤਾਂ ਹੀ ਇਹ ਦੁਨੀਆਂ ਇਕ ਸੁੰਦਰ ਸੁਹਾਵਣੀ ਤੇ ਸੁਖੀ ਦੁਨੀਆਂ ਬਣ ਸਕਦੀ ਹੈ। ਜਿੱਥੇ ਬੰਦੇ ਦੇ ਮਨ ਵਿਚ ਬੰਦੇ ਵਾਸਤੇ ਨਫ਼ਰਤ ਹੋਵੇ ਉਥੇ ਸ਼ੁਭ ਗੁਣਾਂ ਦਾ ਪਲਰਨਾ। ਮੌਲਣਾ ਬੜਾ ਹੀ ਮੁਸ਼ਕਿਲ ਹੈ। ਨਫ਼ਰਤ ਤੇ ਘ੍ਰਿਣਾ ਦੀ ਐਸੀ ਅਗਨੀ ਹੈ ਜਿੱਥੇ ਸ਼ੁਭ ਗੁਣਾਂ ਦਾ ਕੋਈ ਵੀ ਫੁੱਲ ਖਿੜਿਆ ਨਹੀਂ ਰਹਿ ਸਕਦਾ।

ਅੱਜ ਛੋਟਾ ਪਰਿਵਾਰ ਸੁਖੀ ਪਰਿਵਾਰ ਦੀ ਵਿਚਾਰ ਮਨੁੱਖ ਦੇ ਮਨ ਤੇ ਪ੍ਰਭਾਵ ਪਾ ਰਹੀ ਹੈ। ਛੋਟਾ ਪਰਿਵਾਰ ਥੋੜ੍ਹੇ ਬੱਚੇ ਹੋਣ ਤਾਂ ਮਨੁੱਖ ਉਨ੍ਹਾਂ ਨੂੰ ਠੀਕ ਪੜ੍ਹਾ ਲਿਖਾ ਕੇ ਕੁਝ ਬਣਾ ਸਕਦਾ ਹੈ। ਪਰ ਪੁਰਾਣੇ ਸਮੇਂ ਵਿਚ ਛੋਟਾ ਪਰਿਵਾਰ ਉਸ ਚਿੜੀ ਵਰਗਾ ਸੀ ਜਿਹੜੀ ਆਲ੍ਹਣੇ ਵਿਚੋਂ ਨਿਕਲੀ ਤੇ ਉਸ ਨੂੰ ਹਰ ਪੰਛੀ ਹਰ ਜਾਨਵਰ ਕੋਲੋਂ ਖ਼ਤਰਾ ਹੈ। ਜ਼ਮੀਨ 'ਤੇ ਵੀ ਖ਼ਤਰਾ ਹੈ, ਅਕਾਸ਼ ਵਿਚ ਵੀ ਖ਼ਤਰਾ ਹੈ। ਵੱਡੇ ਪਰਿਵਾਰਾਂ ਦੀ ਮਹਿਮਾ ਸੀ। ਲੱਖ ਪੁੱਤਰ ਤੇ ਸਵਾ ਲੱਖ ਪੋਤਰਾ, ਐਸੇ ਪਰਿਵਾਰ ਸਨ। ਅਜੇ ਕੱਲ੍ਹ ਦੀ ਗੱਲ ਹੈ ਕਿ ਬ੍ਰਿਟਿਸ਼ ਰਾਜ ਵਿਚ ਜਿਸ ਦੇ ਬਾਰਾਂ ਪੁਤਰ ਹੁੰਦੇ ਸਨ ਉਸ ਨੂੰ ਇਕ ਮੁਰੱਬਾ ਜ਼ਮੀਨ ਇਨਾਮ ਮਿਲਦੀ ਸੀ। ਅੰਗਰੇਜ਼ ਸਮਝਦੇ ਸਨ ਜ਼ਮੀਨ ਵੀ ਇਥੇ ਦੀ ਹੈ। 12 ਕੁਰਬਾਨੀ ਦੇ ਬਕਰੇ ਤਿਆਰ ਕਰਕੇ ਦੇ ਰਿਹਾ ਹੈ ਜੋ ਜੰਗ ਵਿਚ ਅੰਗਰੇਜ਼ਾਂ ਦੀ ਥਾਂ ਲੜ ਕੇ ਮਰਨਗੇ। ਉਹ ਲਾਲਚ ਦੇ ਕੇ ਇਕ ਗੱਲ ਸਾਡੇ ਦਿਮਾਗ ਵਿਚ ਪਾ ਗਿਆ ਕਿ ਗਿਣਤੀ ਵਧਾਉ ਤੇ ਗਿਣਤੀ ਇੰਨੀ ਵਧ ਰਹੀ

ਹੈ ਕਿ ਸ਼ਾਇਦ ਇਹ ਵਧੀ ਹੋਈ ਮਨੁੱਖਤਾ ਦੀ ਗਿਣਤੀ ਇਕ ਦਿਨ ਆਪਣੇ ਆਪ ਨੂੰ ਆਪ ਹੀ ਖਾ ਜਾਏਗੀ।

ਖ਼ੈਰ ਅਸੀਂ ਵੀ ਵਿਚਾਰ ਕਰ ਰਹੇ ਸਾਂ ਕਿ ਪਿਛੇ ਵੱਡੇ ਪਰਿਵਾਰਾਂ ਦੀ ਮਹਾਨਤਾ ਸੀ, ਹੱਥੀਂ ਲੜਨਾ ਹੁੰਦਾ ਸੀ। ਪੜ੍ਹਨ-ਲਿਖਣ ਦੀ ਇੰਨੀ ਮਹਿਮਾ ਨਹੀਂ ਸੀ। ਪੜ੍ਹਾਈ ਤਾਂ ਬ੍ਰਾਹਮਣਾਂ ਦੇ ਹੱਥ ਵਿਚ ਸੀ। ਸ਼ਸਤਰ ਚਲਾਉਣ ਦੀ ਮਹਾਨਤਾ ਸੀ। ਉਸ ਵੇਲੇ ਜਦੋਂ ਬੰਦੇ ਨੂੰ ਬੰਦੇ ਦੀ ਅਤਿਅੰਤ ਲੋੜ ਸੀ, ਇਸ ਦੇ ਸੁਚ ਭਿੱਟ ਦੇ ਖ਼ਿਆਲ ਨੇ ਬੰਦੇ ਦਾ ਚੋਥਾ ਅੰਗ ਬਿਲਕੁਲ ਹੀ ਨਕਾਰਾ ਕਰਕੇ ਰੱਖ ਦਿੱਤਾ ਸੀ।

ਸਿਰ ਤੇ ਮਾਰੂ ਦੁਸ਼ਮਣ ਗੱਜ ਰਹੇ ਹੋਣ ਤਾਂ ਉਸ ਵੇਲੇ ਜਿਹੜਾ ਬੰਦਾ ਬਾਕੀ ਸਰੀਰ ਨੂੰ ਨਿਢਾਲ ਕਰਕੇ ਇਕ ਹੱਥ ਨਾਲ ਹੀ ਲੜੇ ਕੀ ਉਹ ਸਫ਼ਲ ਹੋ ਸਕਦਾ ਹੈ? ਨਹੀਂ ਅਸੀਂ ਐਸੇ ਸਮੇਂ ਤਾਂ ਆਪਣੇ ਪ੍ਰਾਣਾਂ ਤੱਕ ਲਗਾ ਕੇ ਮੁਕਾਬਲਾ ਕਰਦੇ ਹਾਂ। ਕੋਈ ਹਥਿਆਰ ਵੀ ਕੰਮ ਆ ਸਕੇ, ਵਰਤਦੇ ਹਾਂ। ਪਰ ਸਾਡੇ ਦੇਸ਼ ਦੇ ਆਗੂਆਂ ਨੇ ਐਸੀ ਗ਼ਲਤੀ ਕੀਤੀ ਕਿ ਉਹਦਾ ਇਵਜ਼ ਸਦੀਆਂ ਤੱਕ ਭੁਗਤਣਾ ਪਿਆ। ਬੰਦਿਆਂ ਨੂੰ ਪਸ਼ੂਆਂ ਵਾਂਗ ਗ਼ੁਲਾਮ ਹੋ ਕੇ ਜੀਣਾ ਪਿਆ।

ਬ੍ਰਾਹਮਣ ਨੇ ਕਸ਼ੱਤਰੀ ਦੇ ਮੱਥੇ ਤੇ ਹੰਕਾਰ ਦਾ ਟਿੱਕਾ ਲਾ ਦਿੱਤਾ ਕਿ ਕਸ਼ੱਤਰੀ ਹੀ ਰਖਵਾਲਾ ਹੈ। ਕਸ਼ੱਤਰੀ ਹੀ ਲੜ ਸਕਦਾ ਹੈ। ਹਾਲਾਂਕਿ ਇਹ ਗੱਲ ਬਿਲਕੁਲ ਗ਼ਲਤ ਹੈ ਅਤੇ ਪੁਰਾਣੀਆਂ ਲਿਖਤਾਂ ਹੀ ਇਸ ਨੂੰ ਝੁਠਲਾ ਰਹੀਆਂ ਹਨ। ਇਕੀ ਵਾਰ ਪਰਸਰਾਮ ਨੇ ਕਸ਼ੱਤਰੀਆਂ ਦਾ ਕਤਲੇਆਮ ਕੀਤਾ ਸੀ। ਧਰਤੀ ਛਤ੍ਰੀਆਂ ਤੋਂ ਵਿਹਲੀ ਕਰ ਦਿੱਤੀ ਸੀ। ਪਰਸਰਾਮ ਬ੍ਰਾਹਮਣ ਹੈ ਕਸ਼ੱਤਰੀ ਨਹੀਂ। ਇਹ ਗੱਲ ਸਾਫ਼ ਹੋ ਗਈ ਕਿ ਬ੍ਰਾਹਮਣ ਕਸ਼ੱਤਰੀਆਂ ਤੋਂ ਵੀ ਚੰਗਾ ਲੜ ਸਕਦਾ ਹੈ ਅਤੇ ਲੜਿਆਂ ਸ਼ੂਦਰ ਵੀ ਕਸ਼ੱਤਰੀਆਂ ਤੋਂ ਚੰਗਾ ਲੜ ਸਕਦਾ ਹੈ।

ਏਕਲਵਯ ਨੂੰ ਤੀਰ ਚਲਾਉਂਦਾ ਵੇਖ ਕੇ ਅਰਜਨ ਹੈਰਾਨ ਹੋ ਗਿਆ ਸੀ,ਅਚਾਰੀਆ ਦ੍ਰੋਣ ਨੇ ਛੱਲ ਨਾਲ ਉਸ ਕੋਲੋਂ ਉਸ ਦੇ ਸੱਜੇ ਹੱਥ ਦਾ ਅੰਗੂਠਾ ਗੁਰ ਦੀਖਿਆ ਵਜੋਂ ਭੇਟ ਵਿਚ ਲੈ ਲਿਆ ਸੀ। ਉਹ ਤੀਰ ਚਲਾਉਣ ਜੋਗਾ ਨਹੀਂ ਸੀ ਰਿਹਾ। ਇਹ ਸਭ ਕੁਝ ਉਸ ਡਰ ਦੇ ਕਾਰਨ ਸੀ ਕਿ ਕਲ੍ਹ ਸਾਹਮਣਾ ਹੋ ਗਿਆ ਤਾਂ ਇਸ ਦਾ ਮੁਕਾਬਲਾ ਕਰਨ ਵਾਲਾ ਕੌਰਵਾਂ ਤੇ ਪਾਡਵਾਂ ਵਿਚ ਕੋਈ ਵੀ ਨਹੀਂ।

ਚੌਥਾ ਹਿੱਸਾ ਦੇਸ਼ ਦੀ ਰਖਵਾਲੀ ਕਰਦਾ ਸੀ ਉਹ ਵੀ ਜ਼ਾਲਮ ਤੇ ਅਯਾਸ਼ ਹੋ ਚੁੱਕਾ ਸੀ ਦੇਸ਼ ਕਿਵੇਂ ਬੱਚਦਾ। ਬ੍ਰਾਹਮਣ ਦੀ ਤਾਲੀਮ ਨੇ ਇਕ ਵਿਤਕਰਾ ਪੈਦਾ ਕਰ ਦਿੱਤਾ ਸੀ। ਇਕਬਾਲ ਨੇ ਸੱਚ ਹੀ ਕਿਹਾ ਹੈ–

*ਸੱਚ ਕਹਿਦੂ ਐ ਬ੍ਰਹਮਣ ਗਰ ਤੂ ਬੁਰਾ ਨਾ ਮਾਨੇ।*
*ਤੇਰੇ ਸਨਮ ਕੱਦ ਕਿ ਬੁਤ ਹੋ ਗਏ ਪੁਰਾਨੇ।*
*ਅਪਨੋਂ ਸੇ ਬੈਰ ਕਰਨਾ ਤੂਨੇ ਬੁਤੋਂ ਸੇ ਸੀਖਾ।*
*ਜੰਗੋ ਜ਼ਦਲ ਸਿਖਾਇਆ ਵਾਇਜ਼ ਕੋ ਭੀ ਖ਼ੁਦਾ ਨੇ।*
*ਤੰਗ ਆ ਕੇ ਮੈਨੇ ਦੈਰੋ ਹਰਮ ਕੋ ਛੋੜਾ।*
*ਵਅਜ਼ ਕੀ ਵਾਅਜ਼ ਛੋੜੀ ਛੋੜੇ ਤੇਰੇ ਫ਼ਸਾਨੇ।*

—ਇਕਬਾਲ

ਇਹ ਘ੍ਰਿਣਾ ਇਥੇ ਤੱਕ ਚਲੀ ਗਈ ਕਿ ਮਨੁੱਖ ਦਾ ਜੀਵਨ ਸੰਤਾਪ ਬਣ ਗਿਆ ਸੀ। ਮਨੁੱਖ ਨਾਲ ਪਸ਼ੂਆਂ ਤੋਂ ਵੀ ਭੈੜਾ ਵਿਵਹਾਰ ਕੀਤਾ ਜਾਂਦਾ ਸੀ। ਗਊ ਮਾਤਾ ਆਖ ਕੇ ਪੂਜੀ ਜਾਂਦੀ ਸੀ। ਪੰਛੀਆਂ ਵਿਚੋਂ ਗਰੁੜ ਦੀ ਪੂਜਾ ਹੁੰਦੀ ਸੀ ਪਰ ਮਨੁੱਖ ਮਾਤਾ ਨੂੰ ਧ੍ਰਿਕਾਰਿਆ ਜਾਂਦਾ ਸੀ।

ਇਸਤਰੀ ਤੇ ਸ਼ੂਦਰ ਅਪਵਿੱਤਰ ਹਨ ਇਹ ਵੇਦ ਮੰਤਰ ਨਹੀਂ ਪੜ੍ਹ ਸਕਦੇ।

*ਇਸਤ੍ਰੀ ਸ਼ੂਦਰੋ ਪਲੀਤਸ ਵੇਦ ਮੰਤ੍ਰ ਵਿਵਰਜਤੇ।*

ਗੁਰੂ ਨਾਨਕ ਦੇਵ ਜੀ ਜਦੋਂ ਪਹਿਲੀ ਉਦਾਸੀ ਲਈ ਤੁਰੇ ਸਨ ਤਾਂ ਇਹ ਮਸਲਾ ਸਾਹਮਣੇ ਆ ਗਿਆ ਕਿ ਭਾਈ ਲਾਲੋ ਸ਼ੂਦਰ ਹੈ ਉਸ ਦੇ ਘਰ ਠਹਿਰਨਾ ਤੇ ਖਾਣਾ ਕਿਸੇ ਸਾਧੂ ਲਈ ਯੋਗ ਨਹੀਂ। ਸਤਿਗੁਰਾਂ ਨੇ ਕਿਹਾ ਸੀ ਕਿ ਸਾਰੇ ਸੈਦਪੁਰ ਵਿਚ ਅਸਲ ਇਨਸਾਨ ਜੇ ਕੋਈ ਹੈ ਤਾਂ ਉਹ ਭਾਈ ਲਾਲੋ ਹੈ। ਜੇ ਕਿਸੇ ਦੇ ਘਰ ਦਾ ਪ੍ਰਸ਼ਾਦਾ ਕਿਸੇ ਸਾਧੂ ਦੇ ਛੱਕਣ ਯੋਗ ਹੈ ਤਾਂ ਉਹ ਭਾਈ ਲਾਲੋ ਦੇ ਘਰ ਦਾ ਪ੍ਰਸ਼ਾਦਾ ਹੈ।

ਹਰਦੁਆਰ ਇਕ ਸਾਧੂ ਨੇ ਭਾਈ ਮਰਦਾਨੇ ਤੇ ਹਮਲਾ ਕਰ ਦਿੱਤਾ ਸੀ। ਉਸਦੇ ਬਣਾਏ ਚੌਕੇ ਤੇ ਭਾਈ ਮਰਦਾਨੇ ਦਾ ਪਰਛਾਵਾਂ ਪੈ ਗਿਆ ਸੀ। ਸਤਿਗੁਰਾਂ ਨੇ ਉਸ ਸਾਧੂ ਨੂੰ ਸਮਝਾਇਆ ਸੀ। ਵਿਕਾਰ ਰੂਪ ਅਸਲ ਸ਼ੂਦਰ ਤਾਂ ਤੇਰੇ ਅੰਦਰ ਹੀ ਹਨ। ਤੂੰ ਜਿਸ ਚੌਂਕੇ ਤੇ ਬੈਠੇਂਗਾ ਉਹ ਚੌਂਕਾ ਤਾਂ ਭ੍ਰਿਸ਼ਟ ਹੋ ਹੀ ਜਾਏਗਾ। ਤੈਨੂੰ ਭਾਈ ਮਰਦਾਨੇ ਦੇ ਪਰਛਾਵੇਂ ਤੋਂ ਤਾਂ ਡਰ ਲੱਗਦਾ ਹੈ ਪਰ ਤੂੰ ਅੱਜ ਤੱਕ ਆਪਣੇ ਹਿਰਦੇ ਵੱਲ ਨਹੀਂ ਵੇਖਿਆ ਕਿ ਤੇਰੇ ਅੰਦਰ ਕੀ ਹੈ।

*ਕਬੁਧਿ ਡੂਮਣੀ ਕੁਦਇਆ ਕਸਾਇਣਿ,*
*ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ।*
*ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ।*
*ਸਚ ਸੰਜਮ, ਕਰਣੀ ਕਾਰਾਂ ਨਾਵਣੁ ਨਾਉ ਜਪੇਹੀ।*
*ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ।*

—ਸਲੋਕ ਮਹਲਾ ੧, ਵਾਰ ਮਾਝ, ਪੰਨਾ ੯੧

ਜੀਵਨ ਵਿਚ ਜਦੋਂ ਸੱਚ ਆ ਉਤਰਦਾ ਹੈ ਤਾਂ ਮਨੁੱਖ ਸਚਿਆਰ ਹੋ ਜਾਂਦਾ ਹੈ। ਹਿਰਦੇ ਵਿਚ ਸੱਚ ਆ ਵੱਸਦਾ ਹੈ ਤਾਂ ਰੋਮ-ਰੋਮ ਵਿਚੋਂ ਸੱਚ ਹੀ ਪ੍ਰਗਟ ਹੁੰਦਾ ਹੈ। ਫਿਰ ਸੱਚ ਆਪਣਾ ਸੱਚਾ ਮਾਰਗ ਆਪ ਬਣਾਉਂਦਾ ਹੈ। ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਬਲਸ਼ਾਲੀ ਮਨੁੱਖ ਜਿਨ੍ਹਾਂ ਦੀਆਂ ਬਾਹਾਂ ਵਿਚ ਬਲ ਹੈ, ਛਾਤੀ ਵਿਚ ਜ਼ੋਰ ਹੈ, ਲੱਤਾਂ ਵਿਚ ਚੱਲਣ ਦੀ ਸਮਰੱਥਾ ਹੈ, ਸਰੀਰ ਦਾ ਇਕ-ਇਕ ਅੰਗ ਸ਼ਕਤੀ ਨਾਲ ਭਰਪੂਰ ਹੈ। ਉਹ ਬੰਦੇ ਪਹਾੜਾਂ ਨੂੰ ਤੋੜਦੇ ਹੋਏ ਰਸਤੇ ਬਣਾ ਲੈਂਦੇ ਹਨ। ਉਹ ਬੰਦੇ ਜੰਗਲਾਂ ਨੂੰ ਕੱਟ ਕੇ ਰਸਤੇ ਬਣਾ ਲੈਂਦੇ ਹਨ। ਉਹ ਬੰਦੇ ਸਮੁੰਦਰਾਂ ਨੂੰ ਪਾਰ ਕਰ ਜਾਂਦੇ ਹਨ।

ਪਰ ਜਿਹੜੇ ਬੰਦੇ ਅਪਾਹਜ ਹਨ ਸ਼ਕਤੀਹੀਨ ਹਨ ਜਾਂ ਮਨ ਕਰਕੇ ਹੀ ਆਲਸੀ ਹਨ ਉਨ੍ਹਾਂ ਬੰਦਿਆਂ ਦੇ ਸਾਹਮਣੇ ਸੰਵਰਿਆ ਹੋਇਆ ਰਸਤਾ ਵੀ ਕਿਉਂ ਨਾ ਹੋਵੇ ਉਹ ਉਸ ਰਸਤੇ ਤੇ ਚੱਲ ਹੀ ਨਹੀਂ ਸਕਦੇ। ਉਹ ਹਰ ਹਾਲਤ ਵਿਚ ਰੁਕਣਾ ਹੀ ਜਾਣਦੇ ਹਨ, ਚੱਲਣਾ ਨਹੀਂ।

ਜੀਵਨ ਵਿਚ ਸੱਚ ਨਾ ਹੋਵੇ ਤਾਂ ਕਿੰਨੇ ਸੰਜਮ ਰੱਖੋ ਜੇ ਅੰਦਰ ਸੱਚ ਨਹੀਂ ਤਾਂ ਹਰ ਸੰਜਮ ਪਾਖੰਡ ਬਣ ਜਾਏਗਾ। ਇਹੀ ਕਾਰਨ ਹੈ ਕਿ ਸੰਜਮੀ ਬੰਦੇ ਅਕਸਰ ਪਾਖੰਡੀ ਹੁੰਦੇ ਹਨ ਅਤੇ ਸਚਿਆਰ ਬੰਦੇ ਸੱਚੇ ਸੰਜਮੀ ਹੁੰਦੇ ਹਨ। ਜੀਵਨ ਵਿਚ ਪਹਿਲਾਂ ਸੱਚ ਆਵੇ ਫਿਰ ਉਸ ਸੱਚ ਵਿਚੋਂ ਸੰਜਮ ਜਨਮੇਗਾ ਜਿਵੇਂ ਫੁੱਲ ਵਿਚੋਂ ਫਲ ਨਿਕਲਦਾ ਹੈ।

ਸਾਅਦੀ ਲਿਖਦੇ ਹਨ ਇਕ ਮੁਸਲਮਾਨ ਦੰਪਤੀ ਨੇ ਰੋਜ਼ਾ ਰਖਿਆ ਛੋਟਾ ਜਿਹਾ ਮਾਸੂਮ ਬੱਚਾ ਸੀ ਉਸ ਨੇ ਜ਼ਿੱਦ ਕੀਤੀ ਕਿ ਮੈਂ ਵੀ ਰੋਜ਼ਾ ਰਖਾਂਗਾ। ਪਿਤਾ ਨੇ ਉਸ ਨੂੰ ਵੀ ਸਮਝਾਇਆ ਅਤੇ ਆਪਣੀ ਬੀਵੀ ਨੂੰ ਵੀ ਕਿਹਾ ਕਿ ਇਹ ਅਜੇ ਛੋਟਾ ਹੈ ਇਹ ਰੋਜ਼ਾ ਨਾ ਹੀ ਰੱਖੇ ਤਾਂ ਚੰਗਾ ਹੈ। ਬੱਚੇ ਨੇ ਜ਼ਿੱਦ ਕੀਤੀ, ਮਾਂ ਨੇ ਵੀ ਕਿਹਾ ਠੀਕ ਹੈ। ਬਾਪ ਨੂੰ ਮਜਬੂਰੀ ਵਿਚ ਹਾਂ ਕਰਨੀ ਪਈ। ਬੱਚੇ ਨੂੰ ਭੁੱਖ ਲੱਗੀ ਉਸ ਨੇ ਕੋਈ ਖਾਣ ਵਾਲੀ ਚੀਜ਼ ਲਈ ਅਤੇ ਛੁਪ ਕੇ ਖਾ ਲਈ। ਬਾਪ ਵੇਖ ਰਿਹਾ ਸੀ। ਉਸ ਨੇ ਪਤਨੀ ਨੂੰ ਕਿਹਾ ਤੂੰ ਅੱਜ ਉਹ ਨੁਕਸਾਨ ਕਰ ਦਿੱਤਾ ਹੈ ਜੋ ਜ਼ਿੰਦਗੀ ਭਰ ਪੂਰਾ ਨਹੀਂ ਹੋਵੇਗਾ। ਇਹ ਬੱਚਾ ਹੁਣ ਕਦੀ ਵੀ ਸੱਚਾ ਇਨਸਾਨ ਨਹੀਂ ਬਣ ਸਕੇਗਾ। ਇਹ ਜੀਵਨ ਭਰ ਪਾਖੰਡ ਹੀ ਕਰਦਾ ਰਹੇਗਾ। ਇਸ ਦਾ ਧਰਮ ਪਾਖੰਡ ਤੋਂ ਸ਼ੁਰੂ ਹੋ ਗਿਆ ਹੈ।

ਬੰਦੇ ਨੇ ਧਰਮ ਦੇ ਨਾਂ ਤੇ ਕਿੰਨੇ ਪਾਖੰਡ ਕੀਤੇ ਹਨ, ਕਿੰਨੇ ਭਰਮ ਪਾਲੇ ਹਨ। ਇਹ ਸਮਝਦਾ ਹੈ ਕਿ ਮਨ ਧੋਣਾ ਤਾਂ ਕੋਈ ਆਸਾਨ ਨਹੀਂ ਹੱਥ ਧੋ ਕੇ ਹੀ ਕਹਿ ਦਿਉ ਅਸੀਂ ਸੰਤ ਬਣ ਗਏ। ਬੰਦੇ ਨੇ ਤਾਂ ਸਾਰੀ ਆਤਮਿਕ

ਸੁਧੀ ਪਾਣੀ ਤੇ ਹੀ ਖੜ੍ਹੀ ਕਰ ਲਈ ਹੈ। ਇਹ ਸਾਨੂੰ ਕਦੀ ਨਹੀਂ ਭੁਲਣਾ ਚਾਹੀਦਾ ਕਿ ਗੁਰਮਤਿ ਵਿਚ ਸੁੱਚ ਤੇ ਸਫ਼ਾਈ ਦੋ ਚੀਜ਼ਾਂ ਜ਼ਰੂਰੀ ਹਨ ਸੁਚ ਅੰਦਰ ਹੈ ਅਤੇ ਸੁੱਚ ਸੱਚ ਕਰਕੇ ਹੈ। ਸਫ਼ਾਈ ਬਾਹਰ ਹੈ ਅਤੇ ਸਫ਼ਾਈ ਪਾਣੀ ਕਰਕੇ ਹੈ। ਸਤਿਗੁਰੂ ਦੀ ਬਾਣੀ ਵਿਚ ਪ੍ਰਮਾਣ ਮਿਲਦੇ ਹਨ–

*ਕਹੁ ਨਾਨਕ ਸਚੁ ਧਿਆਈਐ॥*
*ਸੁਚਿ ਹੋਵੈ ਤਾਂ, ਸਚੁ ਪਾਈਐ॥*

–ਆਸਾ ਦੀ ਵਾਰ, ਸਲੋਕ ਮਹਲਾ ੧, ਪੰਨਾ ੮੭੨

*ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥*
*ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥*

–ਸਲੋਕ ਮ: ੧, ਪੰਨਾ ੪੬੮

*ਕਹੁ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬੀਚਾਰਾ॥*

–ਬਸੰਤ ਕਬੀਰ ਜੀ, ਪੰਨਾ ੧੧੯੫

*ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥*
*ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥*

–ਪੰਨਾ ੮੭੨

ਬਾਹਰਲੀ ਸਫ਼ਾਈ ਪਾਣੀ ਕਰਕੇ ਹੈ, ਸਾਬਣ ਕਰਕੇ ਹੈ–

*ਭਰੀਐ, ਹਥੁ ਪੈਰੁ ਤਨੁ ਦੇਹ॥*
*ਪਾਣੀ ਧੋਤੈ, ਉਤਰਸੁ ਖੇਹ॥*
*ਮੂਤ ਪਲੀਤੀ, ਕਪੜੁ ਹੋਇ॥*
*ਦੇ ਸਾਬੂਣੁ ਲਈਐ ਓਹੁ ਧੋਇ॥*
*ਭਰੀਐ ਮਤਿ ਪਾਪਾ ਕੈ ਸੰਗਿ॥*
*ਓਹੁ ਧੋਪੈ, ਨਾਵੈ ਕੈ ਰੰਗਿ॥*

–ਜਪੁ

ਸਤਿਗੁਰਾਂ ਨੇ ਕੋਈ ਸ਼ੱਕ ਨਹੀਂ ਰਹਿਣ ਦਿੱਤਾ, ਹੱਥ ਪੈਰ ਤਨ ਦੇਹ ਕੱਪੜੇ ਇਹ ਮੈਲੇ ਹੋ ਜਾਣ ਤਾਂ ਨਾਮ ਨਾਲ ਕਦੀ ਨਹੀਂ ਸਾਫ਼ ਹੋਣਗੇ। ਜੇ ਹੋ ਸਕਦੇ ਹੁੰਦੇ ਤਾਂ ਸਤਿਗੁਰੂ ਇਸ਼ਨਾਨ ਵਾਸਤੇ ਕਦੀ ਨਾ ਕਹਿੰਦੇ। ਸਰੀਰ ਦਾ ਆਪਣਾ ਗੁਣ ਧਰਮ ਹੈ। ਸਾਰੀ ਰਾਤ ਕੀਰਤਨ ਦਰਬਾਰ ਵਿਚ ਬੈਠ ਕੇ ਅੰਮ੍ਰਿਤ ਵੇਲੇ ਫਿਰ ਇਸ਼ਨਾਨ ਦੀ ਲੋੜ ਪੈਂਦੀ ਹੈ। ਤਨ ਤੇ ਕੱਪੜੇ ਪਾਣੀ ਤੇ ਸਾਬਣ ਤੋਂ ਬਿਨਾਂ ਸਾਫ਼ ਨਹੀਂ ਹੋਣੇ। ਇਸੇ ਤਰ੍ਹਾਂ ਮਨ ਨੂੰ ਜੋ ਮੈਲ ਲੱਗੀ ਹੈ ਪਾਪਾਂ ਨਾਲ ਮਤਿ ਭਰੀ ਹੈ ਉਹ ਪਾਣੀ ਨਾਲ ਸਾਫ਼ ਨਹੀਂ ਹੋਣੀ, ਉਹ ਨਾਮ ਦੇ ਪਿਆਰ ਨਾਲ ਹੀ ਸਾਫ਼ ਹੋਣੀ ਹੈ।

ਕਾਸ਼ ਕਦੀ ਬੰਦੇ ਨੂੰ ਮਤ ਦੇ ਦੀਦਾਰ ਹੋ ਜਾਣ, ਨਾਮ ਰੰਗ ਦੀ ਸੋਝੀ

ਆ ਜਾਵੇ ਤਾਂ ਫਿਰ ਇਸ ਨੂੰ ਕੋਈ ਸੂਦਰ ਨਹੀਂ ਦਿਸੇਗਾ। ਫਿਰ ਤਾਂ ਇਸ ਨੂੰ ਉਹ ਜੋਤ ਨਜ਼ਰ ਆਏਗੀ ਜਿਸ ਨੂੰ ਕੋਈ ਮੈਲ ਨਹੀਂ ਲੱਗਦੀ। ਜੋ ਸਦਾ ਹੀ ਨਿਰਲੇਪ ਹੈ। ਭਗਤ ਨਾਮਦੇਵ ਜੀ ਨੇ ਉਹਨਾਂ ਸੁੱਚ ਭਿੱਟ ਮੰਨਣ ਵਾਲਿਆਂ ਨੂੰ ਹੀ ਉਸ ਬੇਢੀ ਦੇ ਇਹ ਗੁਣ ਦੱਸੇ ਹਨ।

*ਮਲੈ ਨ ਲਾਛੈ ਪਾਰਮਲੋ ਪਰਮਲੀਓ ਬੈਠੋ ਰੀ ਆਈ।*
*ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ।*
*ਕਉਣ ਕਹੈ ਕਿਣਿ ਬੂਝੀਐ ਰਮਈਆ ਆਕੁਲ ਰੀਬਾਈ। ਰਹਾਉ।*
*ਜਿਉ ਅਕਾਸੈ ਪੰਖੀਅਲੋ ਖੋਜ ਨਿਰਖਿਓ ਨ ਜਾਈ।*
*ਜਿਉ ਜਲ ਮਾਝੈ ਮਾਛਲੋ, ਮਾਰਗੁ ਪੇਖਣੋ ਨ ਜਾਈ।*
*ਜਿਉ ਅਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ।*
*ਨਾਮੇ 'ਚ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ।*

ਹੇ ਭੈਣ ਮੇਰੇ ਮਾਲਕ ਨੂੰ ਮੈਲ ਦਾ ਨਿਸ਼ਾਨ ਨਹੀਂ ਪਰ ਸੁਗੰਧੀ ਵਾਂਗੂ ਵਸਿਆ ਹੋਇਆ ਹੈ। ਪਰ ਹਿਰਦੇ ਵਿਚ ਕਦੋਂ ਆਇਆ ਕਿਸੇ ਨੇ ਨਹੀਂ ਜਾਣਿਆ, ਜਾਣ ਵੀ ਕੌਣ ਸਕਦਾ ਹੈ ਉਹ ਬਾਹਰੋਂ ਆਇਆ ਹੀ ਨਹੀਂ ਉਹ ਤਾਂ ਅੰਦਰ ਹੀ ਹੈ।

ਕਉਣ ਆਖੇ ਕਿਸ ਨੇ ਜਾਣਿਆ ਹੈ ਉਹ ਹੈ ਹਰ ਥਾਂ ਤੇ ਪੂਰਨ ਤੌਰ ਤੇ।

ਜਿਵੇ ਪੰਛੀ ਅਕਾਸ਼ ਵਿਚ ਉੱਡਦਾ ਹੈ ਪਰ ਮਗਰ ਕੋਈ ਨਿਸ਼ਾਨ ਨਹੀਂ ਬਚਦਾ ਹੈ। ਮੱਛੀ ਚੱਲਦੀ ਹੈ ਮਗਰ ਖੁਰਾ ਖੋਜ ਨਹੀਂ ਬੱਚਦਾ। ਰੱਬ ਵੀ ਸਾਰੇ ਵਿਚਰਦਾ ਹੈ ਪਰ ਨਿਸ਼ਾਨ ਕੋਈ ਨਹੀਂ।

ਮਾਰੂਥਲ ਵਿਚ ਪਾਣੀ ਜਾਪਦਾ ਹੈ ਪਰ ਹੈ ਹੀ ਨਹੀਂ। ਮੇਰਾ ਸੁਆਮੀ ਨਾ ਵੀ ਗਿਆਨ ਇੰਦਰੀਆਂ ਦੀ ਪਕੜ ਵਿਚ ਆਵੇ ਫਿਰ ਵੀ ਉਸ ਦੀ ਹਸਤੀ ਹੈ ਉਸ ਨੇ ਮੇਰੇ ਤਿੰਨੇ ਤਾਪ ਸਾੜ ਦਿੱਤੇ ਹਨ।

ਜਿਸ ਨੇ ਉਸ ਨਾਲ ਨਾਤਾ ਬਣਾ ਲਿਆ ਹੈ ਭਗਤ ਨਾਮਦੇਵ ਵਰਗੇ ਭਗਤਾਂ ਦੇ ਤਾਂ ਤਿੰਨੇ ਤਾਪ ਸੜ ਗਏ ਹਨ। ਪਰ ਜਿਨ੍ਹਾਂ ਨੇ ਉਸ ਪਰਮਜੋਤ ਨੂੰ ਨਹੀਂ ਸਮਝਿਆ ਸਿਰਫ਼ ਲੋਟੇ ਹੀ ਮਾਂਜਦੇ ਰਹੇ ਤੇ ਤਨ ਧੋਂਦੇ ਰਹੇ ਉਨ੍ਹਾਂ ਨੂੰ ਤਿੰਨ ਤਾਪ ਸਾੜ ਗਏ। ਫਿਰ ਉਨ੍ਹਾਂ ਸੜਿਆ ਬੰਦਿਆਂ ਨੇ ਹਰ ਤਰ੍ਹਾਂ ਸੰਸਾਰ ਨੂੰ ਸਾੜਿਆ ਹੈ। ਐਸੇ ਬੰਦਿਆਂ ਨੇ ਸਭ ਤੋਂ ਵੱਡਾ ਗੁਨਾਹ ਕੀਤਾ ਹੈ। ਹਾਫ਼ਜ਼ ਕਹਿੰਦੇ ਹਨ ਤੂੰ ਸ਼ਰਾਬ ਪੀ ਲੈ, ਧਾਰਮਿਕ ਗ੍ਰੰਥ ਸਾੜ ਦੇਹ, ਧਾਰਮਿਕ ਅਸਥਾਨ ਸਾੜ ਦੇ ਇਹ ਛੋਟੇ ਪਾਪ ਨਹੀਂ, ਇਹ ਬਹੁਤ ਵੱਡੇ ਪਾਪ ਹਨ। ਪ੍ਰਮਾਤਮਾ ਹੋ ਸਕਦਾ ਹੈ ਕਿ ਤੈਨੂੰ ਮੁਆਫ਼ ਕਰ ਦੇਵੇ ਪਰ ਇਕ ਸਭ ਤੋਂ ਵੱਡਾ ਪਾਪ ਹੈ ਉਹ ਭੁਲ ਕੇ ਨਾ ਕਰਨਾ ਉਹ ਕੀਤਾ ਤਾਂ ਰੱਬ ਤੈਨੂੰ ਕਦੀ ਮੁਆਫ਼ ਨਹੀਂ ਕਰੇਗਾ।

*ਮੈ ਖ਼ੁਰੋ, ਸੋਜ਼ੋ ਬਾ ਮੁਸਹੱਫ, ਆਤਿਸ਼ ਅੰਦਰ ਕਾਬਾਜ਼ਨ।*
*ਹਰ ਚਿ ਖ਼ਾਹੀ ਕੁੰਨ, ਵਲੇ, ਦਿਸੇ ਅਜ਼ਾਰ ਮਕੁੰਨ।*

ਦੂਸਰੇ ਦਾ ਦਿਲ ਸਾੜਨ ਵਾਲਾ ਗੁਰੂ ਘਰ ਵਿਚ ਪ੍ਰਵਾਨ ਨਹੀਂ। ਭਾਈ ਮਾਹਣੇ ਨੂੰ ਸਤਿਗੁਰੂ ਅੰਗਦ ਦੇਵ ਜੀ ਨੇ ਦਰਬਾਰ ਵਿਚੋਂ ਬਾਹਰ ਕੱਢ ਦਿੱਤਾ ਸੀ ਤੇ ਕਿਹਾ ਸੀ। ਦੂਸਰਿਆਂ ਦਾ ਦਿਲ ਸਾੜਨ ਵਾਲਾ ਸਿੱਖ ਨਹੀਂ। ਤੂੰ ਜੇ ਸੜਨਾ ਹੀ ਹੈ ਤਾਂ ਇਕੱਲਾ ਸੜ ਹੋਰਾਂ ਨੂੰ ਨਾ ਸਾੜ।

ਕਿਸੇ ਨੇ ਪਿਆਰ ਨਾਲ ਕੜਾਹ ਪ੍ਰਸ਼ਾਦ ਦਿੱਤਾ ਅੱਗੋਂ ਲੈਣ ਵਾਲੇ ਨੇ ਇਨਕਾਰ ਕਰ ਦਿੱਤਾ ਕਿ ਮੈਂ ਨਹੀਂ ਲੈਂਦਾ ਇਹ ਠੀਕ ਪਵਿੱਤਰਤਾ ਨਾਲ ਨਹੀਂ ਬਣਿਆ। ਦੇਣ ਵਾਲੇ ਦੇ ਮਨ ਤੇ ਕੀ ਗੁਜ਼ਰੇਗਾ। ਜਿਹੜਾ ਕੜਾਹ ਪ੍ਰਸ਼ਾਦ ਸਤਿਗੁਰੂ ਦੀ ਹਜ਼ੂਰੀ ਵਿਚ ਆਇਆ ਤੇ ਅਰਦਾਸ ਹੋਈ। ਹੁਕਮਨਾਮੇ ਰਾਹੀਂ ਗੁਰੂ ਨੇ ਪ੍ਰਵਾਨਗੀ ਵੀ ਦੇ ਦਿੱਤੀ ਜੇ ਕੜਾਹ ਪ੍ਰਸ਼ਾਦ ਅਜੇ ਵੀ ਪ੍ਰਵਾਨ ਤੇ ਪਵਿੱਤਰ ਨਹੀਂ ਹੋਇਆ ਫਿਰ ਸੋਚਣਾ ਪਵੇਗਾ ਕਿ ਜਿਹੜਾ ਸਤਿਗੁਰੂ ਕੜਾਹ ਪ੍ਰਸ਼ਾਦ ਹੀ ਪਵਿਤਰ ਨਹੀਂ ਕਰ ਸਕਿਆ ਉਹ ਪਤਿਤਾਂ ਨੂੰ ਪਾਵਨ ਕਿਵੇਂ ਕਰੇਗਾ। ਸਤਿਗੁਰੂ ਤਾਂ ਐਸਾ ਪਾਰਸ ਹੈ ਜੋ ਲੋਹੇ ਨੂੰ ਸੋਨਾ ਕਰ ਦਿੰਦਾ ਹੈ। ਵਾਂਸਾਂ ਵਿਚ ਵੀ ਸੁਗੰਧੀ ਭਰ ਦਿੰਦਾ ਹੈ। ਨਿਕੰਮਿਆਂ ਨੂੰ ਵੀ ਕੰਮ ਦੇ ਬਣਾ ਦਿੰਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ–

*ਸਤਿਗੁਰੁ ਪਾਰਸ ਪਰਸਿਐ ਕੰਚਨ ਕਰੈ ਮਨੂਰ ਮਲੀਣਾ।*
*ਸਤਿਗੁਰੁ ਬਾਵਨ ਚੰਦਨੋ ਵਾਸੁ ਸੁਵਾਸ ਕਰੈ ਲਾਖੀਣਾ।*
*ਸਤਿਗੁਰੁ ਪੂਰਾ ਪਾਰਜਾਤ ਸਿੰਮਲ ਸਫਲ ਕਰੈ ਸੰਗਿ ਲੀਣਾ।*
*ਮਾਨ ਸਰੋਵਰ ਸਤਿਗੁਰੂ ਕਾਗਹੁ ਹੰਸੁ ਜਲਹੁ ਦੁਧੁ ਪੀਣਾ।*
*ਗੁਰ ਤੀਰਥ ਦਰੀਆਉ ਹੈ ਪਸੂ ਪਰੇਤ ਕਰੈ ਪਰਬੀਣਾ।*
*ਸਤਿਗੁਰ ਬੰਦੀ ਛੋੜ ਹੈ, ਜੀਵਨ ਮੁਕਤਿ ਕਰੈ ਉਡੀਣਾ।*
*ਗੁਰਮੁਖਿ ਮਨ ਅਪਤੀਜੁ ਪਤੀਣਾ।*

–ਭਾਈ ਗੁਰਦਾਸ ਜੀ, ਵਾਰ ੨੬, ਪਉੜੀ ੨੦

ਬ੍ਰਾਹਮਣਵਾਦ ਤੇ ਕਰਮਕਾਂਡ ਸਾਡੇ ਵਿਚ ਵੀ ਆ ਪੁੱਜਾ ਹੈ। ਇਸ ਤੋਂ ਬਹੁਤ ਸੁਚੇਤ ਹੋਣ ਦੀ ਲੋੜ ਹੈ ਅਤੇ ਇਕ ਅਫਸੋਸਨਾਕ ਹੋਰ ਗੱਲ ਹੈ ਕਿ ਕੌਮ ਨੂੰ ਕੁਝ ਬੰਦੇ ਸਿਰਫ਼ ਇਕ ਰਸਮ ਵਿਚੋਂ ਗੁਜ਼ਾਰ ਕੇ ਹੀ ਸਮਝਦੇ ਹਨ ਅਸੀਂ ਸਿੱਖ ਸਜਾ ਦਿੱਤੇ ਹਨ। ਉਨ੍ਹਾਂ ਦੇ ਮਨ ਵਿਚ ਸਿਰਫ਼ ਆਪਣੇ ਨਾਮਣੇ ਦੀ ਲਾਲਸਾ ਹੈ ਕਿ ਮੇਰੀਆਂ ਖ਼ਬਰਾਂ ਅਖ਼ਬਾਰਾਂ ਵਿਚ ਲੱਗ ਜਾਣ ਕਿ ਇੰਨਿਆਂ ਨੂੰ ਅੰਮ੍ਰਿਤਪਾਨ ਕਰਵਾ ਦਿੱਤਾ ਹੈ। ਜਦੋਂ ਉਹ ਬੰਦੇ ਗੁਰਮਤਿ ਦੀ ਕਸਵੱਟੀ ਤੇ ਲੱਗਦੇ ਹਨ ਤਾਂ ਉਨ੍ਹਾਂ ਕੋਲ ਭਰਮ ਤੋਂ ਬਿਨਾਂ ਹੋਰ ਕੁਝ ਨਹੀਂ ਨਿਕਲਦਾ।

ਮੈਂ ਥਾਂ-ਥਾਂ ਤੇ ਫਿਰ ਕੇ ਹੈਰਾਨ ਹੋਇਆ ਹਾਂ ਕਿ ਜੁਗੋ ਜੁਗ ਅਟਲ ਸਤਿਗੁਰੂ

ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸ਼ਾਮੀਂ ਸਮਾਪਤੀ ਵੇਲੇ ਖ਼ਾਲੀ ਪਾਲਕੀ ਦੀਆਂ ਪ੍ਰਕਰਮਾ ਕਰਵਾਈਆਂ ਜਾਂਦੀਆਂ ਹਨ। ਮੈਂ ਥਾਂ-ਥਾਂ ਤੇ ਸੁਚੇਤ ਕੀਤਾ ਬਹੁਤ ਥੋੜ੍ਹੇ ਸਮਝਦਾਰ ਸਿੱਖਾਂ ਨੇ ਇਸ ਗੱਲ ਨੂੰ ਮੰਨਿਆ ਤੇ ਉਸੇ ਦਿਨ ਤੋਂ ਅਮਲ ਸ਼ੁਰੂ ਹੋ ਗਿਆ। ਸਮਾਪਤੀ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਇਸੇ ਤਰ੍ਹਾਂ ਲੈ ਜਾਣਾ ਚਾਹੀਦਾ ਹੈ ਜਿਵੇਂ ਕਿ ਸਚਖੰਡ ਹਰਿਮੰਦਰ ਸਾਹਿਬ ਦੀ ਪਰੰਪਰਾ ਹੈ।

ਕੁਝ ਸੱਜਣਾਂ ਨੇ ਮੰਨ ਲਿਆ ਤੇ ਵਿਛੀਆਂ ਚਾਦਰਾਂ ਤੇ ਪਾਣੀ ਛਿੜਕਣਾ ਬੰਦ ਕਰ ਦਿੱਤਾ ਪਰ ਕੁਝ ਤਾਂ ਅਜੇ ਵੀ ਛਿੜਕੀ ਜਾ ਰਹੇ ਹਨ। ਮੈਂ ਪੁਛਦਾ ਹਾਂ ਜੇ ਤੁਸੀਂ ਪਵਿੱਤਰਤਾ ਲਈ ਪਾਣੀ ਛਿੜਕਦੇ ਹੋ ਤਾਂ ਫਿਰ ਗੁਰਦੁਆਰੇ ਦੇ ਅੰਦਰ ਤੇ ਪਵਿੱਤਰਤਾ ਪਹਿਲਾਂ ਹੀ ਹੈ। ਰਸਤਾ ਸਾਫ਼ ਤਾਂ ਇਹ ਪਾਣੀ ਕਰ ਕੋਈ ਨਹੀਂ ਰਿਹਾ।

ਜੇ ਅਦਬ ਦੀ ਗੱਲ ਕਰੀਏ ਤਾਂ ਅਦਬ ਲਈ ਤੁਸੀਂ ਹੱਥ ਜੋੜਕੇ ਸ਼ਬਦ ਪੜ੍ਹਦੇ ਹੋ, ਮੱਥਾ ਟੇਕ ਰਹੇ ਹੋ, ਇਸ ਤੋਂ ਵੱਡਾ ਅਦਬ ਪਾਣੀ ਛਿੜਕਣ ਨਾਲ ਕਿਵੇਂ ਹੋਵੇਗਾ।

ਜੇ ਅਸੀਂ ਗੁਰਮਤਿ ਨੂੰ ਸਮਝਿਆ ਹੋਵੇ ਤਾਂ ਸਫਾਈ ਤੇ ਸੁੱਚ ਦੇ ਭੇਦ ਨੂੰ ਸਮਝ ਜਾਣਾ ਪਹਿਲੀ ਗੱਲ ਹੋਵੇਗੀ ਕਿ ਦੂਸਰੇ ਦੇ ਹੱਥ ਆਪਣੇ ਨਾਲੋਂ ਪਵਿੱਤਰ ਹੀ ਦਿੱਸਣਗੇ। ਇਕ ਸਿੱਖ ਗੁਰੂ ਅਰਜਨ ਦੇਵ ਜੀ ਨੂੰ ਕਹਿ ਬੈਠਾ ਸੀ ਕਿ ਪਾਤਸ਼ਾਹ ਮੇਰੇ ਘਰੋਂ ਤੁਹਾਨੂੰ ਬਿਲਕੁਲ ਸੁੱਚਾ ਤੇ ਪਵਿੱਤਰ ਲੰਗਰ ਮਿਲੇਗਾ, ਮੇਰੇ ਘਰ ਬੱਚਾ ਕੋਈ ਨਹੀਂ। ਸਤਿਗੁਰਾਂ ਨੇ ਉਸ ਘਰੋਂ ਲੰਗਰ ਨਹੀਂ ਸੀ ਛਕਿਆ।

ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਜ਼ਕਰੀਆ ਖ਼ਾਨ ਨਾਦਰ ਸ਼ਾਹ ਨੂੰ ਸਿੱਖਾਂ ਦਾ ਹਾਲ ਸੁਣਾਉਂਦਿਆਂ ਕਹਿ ਰਿਹਾ ਸੀ–

*ਆਬੇ ਹਯਾਹ ਪਿਲਾਵਤ ਤਾਹੂ।*
*ਇਕ ਹੀ ਬਰਤਨ ਮਹਿ ਸਭ ਕਾਹੂ।*
*ਖਾਣਾ ਭੀ ਇਕਠੇ ਸਭ ਖੈਹੈ।*
*ਸਕੇ ਬੀਰ ਆਪਸ ਮੇ ਥੈ ਹੈ।*
*ਜਾਤ ਗੋਤ ਕੁਲ ਕਿਰਿਆ ਨਾਮ।*
*ਕਰਮ ਧਰਮ ਪਿਤ ਮਾਤਾ ਕਾਮ।*
*ਪਿਛਲੇ ਸੋ ਤਜ ਦੇਤ ਤਮਾਮ।*

ਸਾਡੇ ਅੱਗੇ ਬਹੁਤ ਵੱਡੀ ਵੰਗਾਰ ਹੈ ਕਿ ਜੋ ਅੰਮ੍ਰਿਤ ਛੱਕ ਕੇ ਵੀ ਖਾਲਸਾ ਫਿਰ ਖੱਤਰੀ-ਖੱਤਰੀ, ਜੱਟ-ਜੱਟ, ਨਾਈ-ਨਾਈ, ਡੀਂਬਾ-ਡੀਂਬਾ, ਝੀਵਰ-ਝੀਵਰ ਹੀ ਹੈ ਤਾਂ ਫਿਰ ਇਹ ਗੁਰੂ ਕਾ ਪਿਆਰਾ ਨਹੀਂ ਬਣਿਆ। ਫਿਰ ਇਹ ਖਾਲਸਾ ਨਹੀਂ ਇਸ ਨੇ ਅੰਮ੍ਰਿਤਪਾਨ ਨਹੀਂ ਕੀਤਾ। ਜੇ ਛੂਤ-ਛਾਤ ਕਾਇਮ ਹੈ ਜਿਸ ਨੂੰ ਕਿ ਅੱਜ ਵਿਦੇਸ਼ਾਂ ਵਿਚ ਕੋਈ ਥਾਂ ਨਹੀਂ। ਜੇ ਇਹ ਊਚ-ਨੀਚ ਦਾ ਕਾਇਲ ਹੈ ਤਾਂ ਜੀਵਨ ਖਾਲਸਾ ਨਹੀਂ। ਜਿਸ ਦਿਨ ਜੀਵਨ ਵਿਚੋਂ ਖੋਟ ਮੁਕਦਾ ਹੈ, ਸੁੱਚ ਭਿੱਟ ਛੂਤ-ਛਾਤ ਨਹੀਂ ਰਹਿੰਦੀ, ਸਿੰਘ ਸਿੰਘ ਨਾਲ ਪਿਆਰ ਕਰੇਗਾ, ਨਫ਼ਰਤ ਘਿਰਣਾ ਵਿਤਕਰਾ ਨਹੀਂ ਹੋਵੇਗਾ। ਯਾਦ ਰੱਖਣਾ, ਛੂਤ-ਛਾਤ ਤੇ ਖਾਲਸਾ ਇਕੱਠੇ ਨਹੀਂ ਰਹਿ ਸਕਦੇ।



# ਬਿਬੇਕ ਬੁਧ ਤੇ ਖਾਲਸਾ

## ੧੦

ਆਸਾ ਰਾਗ ਵਿਚ ਭਗਤ ਰਵਿਦਾਸ ਜੀ ਦਾ ਪਾਵਨ ਸ਼ਬਦ ਹੈ। ਹੇ ਪ੍ਰਮਾਤਮਾ ਅਸੀਂ ਅਗਿਆਨ ਨਾਲ ਪਿਆਰ ਬਣਾ ਲਿਆ ਹੈ। ਇਸ ਨੂੰ ਆਪਣੇ ਹਿੱਤ ਵਿਚ ਸਮਝ ਲਿਆ ਹੈ। ਸਾਡੇ ਬਿਬੇਕ ਗਿਆਨ ਪਰਖ ਵਾਲੀ ਵਿਚਾਰ ਦਾ ਦੀਪਕ ਮੈਲਾ ਹੋ ਗਿਆ ਹੈ। ਇਹ ਨਹੀਂ ਕਿਹਾ ਕਿ ਬੁਝ ਗਿਆ ਹੈ। ਨਹੀਂ ਦੀਵਾ ਹੈ ਗੁਲ ਆ ਗਿਆ ਹੈ ਜਾਂ ਚਿਮਨੀ ਮੈਲੀ ਹੋ ਗਈ ਹੈ। ਦੀਵਾ ਜਗਦਾ ਹੈ ਪਰ ਰੌਸ਼ਨੀ ਨਹੀਂ ਦਿੰਦਾ ਦਿਸਦਾ ਕੁਝ ਵੀ ਨਹੀਂ। ਹਰ ਮਨੁੱਖ ਕੋਲ ਗਿਆਨ ਦਾ ਦੀਵਾ ਹੈ ਪਰ ਅਗਿਆਨਤਾ ਨੇ ਕਜਿਆ ਹੋਇਆ ਹੈ।

*ਮਾਧੋ, ਆਬਿਦਿਆ ਹਿਤ ਕੀਨ। ਬਿਬੇਕ ਦੀਪ ਮਲੀਨ। ਰਹਾਉ।*

ਹਰਨ ਮੱਛੀ ਭਵਰਾ ਪਤੰਗ ਹਾਥੀ ਇਕ-ਇਕ ਦੋਸ਼ ਕਰਕੇ ਮਾਰੇ ਜਾਂਦੇ ਹਨ। ਮਨੁੱਖ ਦੇ ਬਚਨ ਦੀ ਕੀ ਆਸ ਹੋ ਸਕਦੀ ਹੈ ਇਸ ਵਿਚ ਤਾਂ ਪੰਜੇ ਹੀ ਦੋਸ਼ ਹਨ।

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ, ਏਕ ਦੋਖ ਬਿਨਾਸ।*
*ਪੰਚ ਦੋਖ ਅਸਾਧ ਜਾ ਮਹਿ, ਤਾਕੀ ਕੇਤਕ ਆਸ।*

—ਆਸਾ ਰਵਿਦਾਸ ਜੀ, ਪੰਨਾ ੪੮੬

ਕੋਲ ਕੁਝ ਨਾ ਹੋਵੇ ਤਾਂ ਫਿਰ ਮਜਬੂਰੀ ਹੈ ਐਸੀ ਹਾਲਤ ਵਿਚ ਹਰ ਵੇਖਣ ਵਾਲਾ ਕਹਿੰਦਾ ਹੈ ਕਿ ਇਹ ਵਿਚਾਰਾ ਖਾਵੇ ਕੀ ਇਸ ਦੇ ਕੋਲ ਹੀ ਕੁਝ ਨਹੀਂ। ਇਹ ਪਾਵੇ ਤੇ ਹੰਢਾਵੇ ਕੀ, ਇਸ ਦੇ ਕੋਲ ਕੁਝ ਵੀ ਨਹੀਂ। ਇਹ ਕਿਸੇ ਨੂੰ ਦੇਵੇ ਕੀ ਇਸ ਦੇ ਕੋਲ ਕੁਝ ਵੀ ਨਹੀਂ। ਪਰ ਜੇ ਸਭ ਕੁਝ ਕੋਲ ਹੋਵੇ ਤੇ ਬੰਦਾ ਫਿਰ ਵੀ ਨਾ ਖਾਵੇ ਨਾ ਪਾਵੇ, ਨਾ ਹੀ ਕਿਸੇ ਨੂੰ ਕੁਝ ਦੇਵੇ ਤਾਂ ਲੋਕ ਕਹਿੰਦੇ ਹਨ ਕਿ ਇਹ ਕੰਜੂਸ ਮੱਖੀ ਚੂਸ ਹੈ।

ਸਾਅਦੀ ਕਹਿੰਦੇ ਹਨ ਦੋ ਬੰਦਿਆਂ ਦਾ ਜੀਵਨ ਬਿਲਕੁਲ ਹੀ ਬੇਕਾਰ ਚਲਾ ਗਿਆ ਹੈ। ਇਕ ਉਹ ਜਿਸ ਦੇ ਪਾਸ ਸਭ ਕੁਝ ਸੀ ਪਰ ਉਸ ਨੇ ਵਰਤਿਆ

ਨਹੀਂ ਖਾਧਾ ਨਹੀਂ। ਦੂਸਰਾ ਉਹ ਜਿਹੜਾ ਜਾਣਦਾ ਸਭ ਕੁਝ ਸੀ ਪਰ ਉਸ ਨੇ ਕਮਾਇਆ ਨਹੀਂ। ਆਪਣੇ ਗਿਆਨ ਅਨੁਸਾਰ ਆਪਣਾ ਜੀਵਨ ਨਹੀਂ ਬਣਾਇਆ।

ਕਬੀਰ ਸਾਹਿਬ ਦਾ ਫ਼ੁਰਮਾਨ ਹੈ ਕਿ ਇਨਸਾਨ ਕੋਲ ਵਿਚਾਰ ਦਾ ਦੀਵਾ ਤਾਂ ਹੈ। ਰੱਬ ਨੇ ਹਰ ਇਕ ਨੂੰ ਸਿਰ ਦਿੱਤਾ ਹੈ। ਇਕ ਹੱਟ ਹੈ ਇਸ ਵਿਚ ਦਿਮਾਗ ਵਿਚ ਆਲਾ ਹੈ ਇਸ ਆਲੇ ਵਿਚ ਵਿਚਾਰ ਰੂਪੀ ਪੂੰਜੀ ਦੀ ਥੈਲੀ ਪਈ ਹੈ। ਭਾਗਾਂ ਵਾਲੇ ਹਨ ਜਿਹੜੇ ਇਸ ਦੌਲਤ ਨੂੰ ਵਰਤਦੇ ਹਨ। ਅੱਜ ਦਾ ਵਿਗਿਆਨਕ ਵੀ ਕਹਿ ਰਿਹਾ ਹੈ ਕਿ ਆਮ ਬੰਦਾ ਤਾਂ ਆਪਣਾ ਦਿਮਾਗ਼ ਦੋ ਫੀਸਦੀ ਵੀ ਨਹੀਂ ਵਰਤਦਾ। ਵੱਡੇ ਤੋਂ ਵੱਡੇ ਫ਼ਿਲਾਸਫ਼ਰ, ਸਾਹਿਤਕਾਰਾਂ ਮਨੋਵਿਗਿਆਨੀ ਅਤੇ ਸਾਇੰਸਦਾਨ ਉਹ ਵੀ 11 ਤੋਂ 15 ਫੀਸਦੀ ਦਿਮਾਗ਼ ਦੀ ਵਰਤੋਂ ਕਰਦੇ ਹਨ। ਬਾਕੀ ਇਹ ਰੱਬੀ ਪੂੰਜੀ ਅਣਵਰਤੀ ਹੀ ਪਈ ਰਹਿ ਜਾਂਦੀ ਹੈ। ਐਸਾ ਨਹੀਂ ਕਿ ਅਗਿਆਨੀ ਕੋਲ ਗਿਆਨ ਦੀ ਪੂੰਜੀ ਹੈ ਹੀ ਨਹੀਂ। ਪੂੰਜੀ ਤਾਂ ਹੈ ਪਰ ਉਹ ਇਸ ਦੀ ਵਰਤੋਂ ਹੀ ਨਹੀਂ ਕਰਦਾ।

ਧਨ ਦਾ ਕ੍ਰਿਪਨ ਉਡੀਕਦਾ ਹੀ ਮਰ ਜਾਂਦਾ ਹੈ ਕਿ ਧਨ ਉਸ ਵੇਲੇ ਖਰਚਾਂਗਾ ਜਦੋਂ ਔਖਾ ਵੇਲਾ ਆਵੇਗਾ। ਉਹ ਹਰ ਔਖਿਆਈ ਸਹਿਣ ਦਾ ਆਦੀ ਹੋ ਜਾਂਦਾ ਹੈ। ਉਸ ਨੂੰ ਸਭ ਤੋਂ ਵੱਡਾ ਦੁੱਖ ਜਾਪਦਾ ਹੈ ਧਨ ਖਰਚਣਾ। ਅਗਿਆਨੀ ਬੰਦਾ ਵੀ ਗਿਆਨ ਤੇ ਕਰਮ ਇਕ ਨਹੀਂ ਕਰਦਾ। ਗਿਆਨ ਦੀ ਠੀਕ ਵਰਤੋਂ ਹੋ ਜਾਵੇ ਤਾਂ ਕਰਮ ਗਿਆਨ ਅਨੁਸਾਰ ਹੋਵੇਗਾ। ਪਰ ਦੀਵਾ ਹੱਥ ਤੇ ਰੱਖ ਦੇ ਇਸ ਨੇ ਅੱਖਾਂ ਬੰਦ ਕੀਤੀਆਂ ਹਨ ਕਿ ਰੋਸ਼ਨੀ ਦਾ ਬਚਾਅ ਕਰ ਲਵਾਂ ਕਿਤੇ ਰੋਸ਼ਨੀ ਖਰਚ ਨਾ ਹੋ ਜਾਵੇ।

ਕਬੀਰ ਸਾਹਿਬ ਕਹਿੰਦੇ ਹਨ ਕਿਹੜਾ ਬੰਦਾ ਨਹੀਂ ਜਾਣਦਾ ਕਿ ਅਵਗੁਣ ਬੁਰੇ ਹਨ। ਉਹੀ ਬੰਦਾ ਜੋ ਆਪ ਅਵਗੁਣ ਕਰਦਾ ਹੈ ਉਹ ਜਦੋਂ ਦੂਸਰੇ ਨੂੰ ਸਮਝਾਉਂਦਾ ਹੈ ਕਿ ਅਵਗੁਣ ਬੁਰੇ ਹਨ ਇਹ ਨਹੀਂ ਕਰਨੇ ਚਾਹੀਦੇ। ਬੰਦਾ ਹੈਰਾਨ ਹੋ ਜਾਂਦਾ ਹੈ ਕਿ ਇਹ ਤਾਂ ਪੂਰਾ ਗਿਆਨਵਾਨ ਹੈ। ਇਹ ਤਾਂ ਸਭ ਕੁਝ ਜਾਣਦਾ ਹੈ। ਪਰ ਉਹ ਬੰਦਾ ਜਦੋਂ ਆਪ ਖੂਹ ਵਿਚ ਛਾਲ ਮਾਰਦਾ ਹੈ ਤਾਂ ਵੇਖਣ ਵਾਲਾ ਹੈਰਾਨ ਹੋ ਜਾਂਦਾ ਹੈ ਕਿ ਇਹ ਤਾਂ ਸਭ ਕੁਝ ਜਾਣਦਾ ਸੀ। ਕਲ੍ਹ ਸਾਨੂੰ ਸਮਝਾ ਰਿਹਾ ਸੀ ਇਸ ਦੇ ਹੱਥ ਤੇ ਦੀਵਾ ਸੀ ਇਹ ਕਿਉਂ ਖੂਹ ਵਿਚ ਡਿੱਗ ਪਿਆ ਹੈ। ਬੰਦੇ ਦੇ ਦੁੱਖ ਦਾ ਵੱਡਾ ਕਾਰਨ ਇਹੀ ਹੈ ਕਿ ਹੱਥ 'ਤੇ ਦੀਵਾ ਹੁੰਦਿਆਂ ਭਾਵ ਜਾਣਦਿਆਂ ਹੋਇਆਂ ਕਿ ਅਵਗੁਣ ਬੁਰੇ ਹਨ, ਇਹ ਫਿਰ ਅਵਗੁਣ ਕਰਦਾ ਹੈ।

*ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗੁਨ ਕਰੈ॥*
*ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥*

—ਸਲੋਕ ਨੰ: ੨੧੬

ਭਲੇ ਤੋਂ ਭਲੇ ਮਨ ਵਿਚ ਬੁਰੇ ਖਿਆਲ ਆਉਂਦੇ ਹਨ ਅਤੇ ਬੁਰੇ ਤੋਂ ਬੁਰੇ ਬੰਦੇ ਦੇ ਮਨ ਵਿਚ ਭਲੇ ਖਿਆਲ ਆਉਂਦੇ ਹਨ। ਜਦੋਂ ਚੋਰ ਹਤਿਆਰਾ ਵਿਭਚਾਰੀ ਬੁਰੇ ਲਈ ਚੱਲਦੇ ਹਨ ਤਾਂ ਅੰਦਰੋਂ ਇਹ ਖ਼ਿਆਲ ਆਉਂਦਾ ਹੈ ਕਿ ਮੈਂ ਚੰਗਾ ਨਹੀਂ ਕਰ ਰਿਹਾ ਪਰ ਬਿਬੇਕ ਦੀਪ ਮਲੀਨ ਹੋਣ ਕਰਕੇ ਐਸਾ ਹੀ ਹੁੰਦਾ ਹੈ ਜਿਵੇਂ ਕੋਈ ਜੁਗਨੂੰ ਟਿਮਟਿਮਾਏ ਤੇ ਫਿਰ ਹਨ੍ਹੇਰਾ ਹੋ ਜਾਏ। ਕੋਈ ਅੱਗ ਦੀ ਚੰਗਿਆੜੀ ਦਿੱਸੇ ਫਿਰ ਘੁਪ ਹਨੇਰਾ ਹੋ ਜਾਏ ਉਸ ਦਾ ਬਿਬੇਕ ਦੀਵਾ ਮਲੀਨ ਹੈ, ਮਨ ਬੁਰੇ ਨੂੰ ਬੁਰਾ ਨਹੀਂ ਮੰਨਦਾ।

*ਪਾਪ ਬੁਰਾ ਪਾਪੀ ਕਉ ਪਿਆਰਾ॥*
*ਪਾਪਿ ਲਦੇ ਪਾਪੇ ਪਾਸਾਰਾ॥*

—ਓਅੰਕਾਰ, ਪੰਨਾ ੯੩੫

ਗੁਰਮੁਖ ਜਨ ਦੇ ਅੰਦਰ ਵੀ ਬੁਰਾ ਖ਼ਿਆਲ ਆਇਆ ਕਿ ਚੋਰੀ ਕਰ ਲਵਾਂ, ਹੱਤਿਆ ਕਰ ਦੇਵਾਂ, ਵਿਭਚਾਰ ਕਰ ਲਵਾਂ, ਅਵਗੁਣ ਕਰ ਲਵਾਂ ਪਰ ਬਿਬੇਕ ਦੀਵਾ ਜਗਮਗਾ ਰਿਹਾ ਹੈ। ਉਹ ਫੌਰਨ ਕਹਿੰਦਾ ਹੈ ਮਨ ਹੋਰ ਕੋਈ ਵੇਖੇ ਨਾ ਵੇਖੇ ਰੱਬ ਤਾਂ ਵੇਖਦਾ ਹੈ। ਉਸ ਦੇ ਅੰਦਰ ਗਿਆਨ ਦਾ ਸੂਰਜ ਚੜ੍ਹ ਜਾਂਦਾ ਹੈ। ਅਗਿਆਨਤਾ ਦਾ ਅੰਧਕਾਰ ਮੁਕ ਜਾਂਦਾ ਹੈ। ਐਸਾ ਗਿਆਨੀ ਖੂਹ ਵਿਚ ਛਾਲ ਨਹੀਂ ਮਾਰਦਾ ਬਲਕਿ ਦੂਸਰਿਆਂ ਨੂੰ ਵੀ ਬਚਾਉਂਦਾ ਹੈ ਕਿ ਬਚ ਜਾਉ ਅੱਗੇ ਖੂਹ ਹੈ ਬਚ ਜਾਉ।

ਇਕ ਪ੍ਰਸ਼ਨ ਪੈਦਾ ਹੁੰਦਾ ਹੈ ਅਗਿਆਨੀ ਮਨੁੱਖ ਦੀਵਾ ਹੁੰਦਿਆਂ ਖੂਹ ਵਿਚ ਡਿੱਗ ਪੈਂਦਾ ਹੈ ਅਤੇ ਗਿਆਨਵਾਨ ਕਿਉਂ ਅਵਗੁਣਾਂ ਦੇ ਖੂਹ ਵਿਚ ਡਿੱਗਣ ਤੋਂ ਬੱਚ ਜਾਂਦਾ ਹੈ। ਉਸ ਦਾ ਕਾਰਨ ਇਹ ਹੈ ਕਿ ਗਿਆਨੀ ਦੇ ਅੰਦਰ ਜੋ ਗਿਆਨ ਦਾ ਸੂਰਜ ਚੜ੍ਹਿਆ ਹੈ ਉਸ ਰੌਸ਼ਨੀ ਵਿਚ ਬਿਬੇਕ ਬੁੱਧ ਨਾਲ ਖਾਲਸ ਜੀਵਨ ਵਾਲੇ ਗੁਰਮੁਖ ਨੂੰ ਇਹ ਨਿਸਚਾ ਹੁੰਦਾ ਹੈ ਕਿ ਜੋ ਬੀਜਾਂਗਾ ਉਹ ਜ਼ਰੂਰ ਪੈਦਾ ਹੋਵੇਗਾ ਅਤੇ ਉਹ ਫਲ ਮੈਨੂੰ ਖਾਣਾ ਪਵੇਗਾ। ਬੁਰਾ ਕੀਤਾ ਹੋਇਆ ਉਹ ਕਰਮ ਹੈ ਜੋ ਦੋਹਰਾ ਨੁਕਸਾਨ ਕਰਦਾ ਹੈ। ਇਕ ਆਪਣਾ ਦੂਸਰਾ ਸੰਸਾਰ ਦਾ । ਇਸ ਤਰ੍ਹਾਂ ਕਹੀਏ ਕਿ ਬੁਰਾ ਕਰਨ ਵਾਲਾ ਸਰਬੱਤ ਦਾ ਹੀ ਬੁਰਾ ਕਰਦਾ ਹੈ। ਗਿਆਨੀ ਬਿਬੇਕ ਬੁੱਧ ਰਾਹੀਂ ਇਸ ਗੱਲ ਨੂੰ ਨਿਸਚੇ ਕਰਦਾ ਹੈ। ਗਿਆਨੀ ਰੁਕ ਜਾਂਦਾ ਹੈ। ਅਕਾਲ ਪੁਰਖ ਉਸ ਦੀ ਸਹਾਇਤਾ ਕਰਦਾ ਹੈ। ਉਸ ਨੂੰ ਖੂਹ

ਦਿੱਸਦਾ ਹੈ, ਖੂਹ ਵਿਚ ਡਿੱਗਣ ਦਾ ਦੁੱਖ ਦਿੱਸਦਾ ਹੈ। ਆਤਮਿਕ ਮੌਤ ਦਿੱਸਦੀ ਹੈ, ਇਸੇ ਲਈ ਗਿਆਨੀ ਬੱਚ ਜਾਂਦਾ ਹੈ।

ਅਗਿਆਨੀ ਬਿਬੇਕਹੀਨ ਹੈ। ਉਸਦਾ ਬਿਬੇਕ ਦੀਪ ਮਲੀਨ ਹੋਣ ਦੇ ਕਾਰਨ ਉਸ ਨੂੰ ਖੂਹ ਤਾਂ ਦਿੱਸਦਾ ਹੈ ਪਰ ਉਹ ਖੂਹ ਨੂੰ ਖੂਹ ਨਹੀਂ ਮੰਨਦਾ। ਸਗੋਂ ਖੂਹ ਨੂੰ ਉਹ ਸਰੋਵਰ ਮੰਨਦਾ ਹੈ ਜਿਸ ਵਿਚ ਤਰ ਕੇ ਅਨੰਦ ਮਾਣਦਾ ਹੈ। ਗਿਆਨੀ ਮੰਨਦਾ ਹੈ ਬੁਰਾ ਕੰਮ ਕਰਕੇ ਜ਼ਰੂਰ ਹੀ ਫਸਾਂਗਾ। ਪਰ ਅਗਿਆਨੀ ਤਾਂ ਮੰਨਦਾ ਹੈ ਕੋਈ ਬੁਰਾ ਹੈ ਹੀ ਨਹੀਂ। ਫਸ ਜਾਣਾ ਬੁਰਾ ਹੈ। ਜੇ ਮੈਂ ਕਾਬੂ ਨਾ ਆਵਾਂ ਤਾਂ ਕੋਈ ਪਾਪ ਨਹੀਂ।

ਮੈਂ ਐਸੇ ਪ੍ਰਬੰਧ ਕਰਾਂਗਾ, ਮੈਂ ਦੁਨੀਆਂ ਦੀਆਂ ਅੱਖਾਂ ਵਿਚ ਖਾਕ ਪਾਵਾਂਗਾ, ਮੈਂ ਖੂਹ ਵਿਚ ਵੀ ਉਤਰਾਂਗਾ ਅਤੇ ਡੁਬਾਂਗਾ ਵੀ ਨਹੀਂ। ਇਹੀ ਕਾਰਨ ਹੈ ਕਿ ਹੱਥ ਵਿਚ ਦੀਵਾ ਲੈ ਕੇ ਉਹ ਖੂਹ ਵਿਚ ਡਿੱਗਦਾ ਹੈ।

ਅਗਿਆਨੀ ਮੰਨਦਾ ਹੈ ਪਾਪ ਤਾਂ ਹੀ ਪਾਪ ਹੈ ਜੇ ਪਕੜਿਆ ਜਾਵਾਂ। ਅੱਜ ਤੱਕ ਕਿਸੇ ਹਾਕਮ ਨੇ ਪਾਪ ਬਾਰੇ ਸੋਚਣ ਦੀ ਕਿਸੇ ਨੂੰ ਸਜ਼ਾ ਨਹੀਂ ਦਿੱਤੀ। ਸੋਚਣ ਦਾ ਪਤਾ ਹੀ ਨਹੀਂ ਲੱਗਦਾ ਕੋਈ ਸਜ਼ਾ ਕਿਵੇਂ ਦੇਵੇਗਾ। ਜਿਵੇਂ ਸੋਚ ਪਕੜ ਵਿਚ ਨਹੀਂ ਆਉਂਦੀ ਜੇ ਮੇਰਾ ਕਰਮ ਵੀ ਪਕੜ ਵਿਚ ਨਾ ਆਵੇ ਤਾਂ ਕਾਹਦਾ ਖ਼ਤਰਾ ਹੈ। ਇਸ ਲਈ ਪਾਪੀ ਮਨੁੱਖ ਨੇ ਪਾਪ ਦੇ ਖੂਹ ਵਿਚ ਨਿਸੰਗ ਹੋ ਕੇ ਤਾਂ ਨਹੀਂ ਸਗੋਂ ਅਗੋਂ ਵੇਖਦਾ ਹੈ ਪਿਛੋਂ ਵੇਖਦਾ ਹੈ ਅਤੇ ਬੜਾ ਚੇਤੰਨ ਹੋ ਕੇ ਪਾਪ ਦੇ ਖੂਹ ਵਿਚ ਡਿੱਗਦਾ ਹੈ। ਬੱਚਦਾ ਜ਼ਰੂਰ ਹੈ ਪਰ ਲੋਕਾਂ ਦੀ ਨਜ਼ਰ ਤੋਂ ਗੁਰਮੁਖ ਤੇ ਮਨਮੁਖ ਦਾ ਇੰਨਾ ਹੀ ਫ਼ਰਕ ਹੈ ਕਿ ਮਨਮੁਖ ਦੁਨੀਆਂ ਦੀ ਨਜ਼ਰ ਤੋਂ ਬਚਦਾ ਹੈ। ਗੁਰਮੁਖ ਬਿਬੇਕ ਬੁਧ ਵਾਲਾ ਪਾਪਾਂ ਦੇ ਖੂਹ ਤੋਂ ਬੱਚਦਾ ਹੈ। ਬਿਬੇਕ ਬੁੱਧ ਵਾਲਾ ਭਲੀ-ਭਾਂਤ ਸਮਝਦਾ ਹੈ ਕਿ ਸੰਸਾਰ ਵਿਚ ਸਭ ਕੁਝ ਖੁੱਲ੍ਹੀ ਕਿਤਾਬ ਵਾਂਗ ਹੈ। ਇੱਥੇ ਕੁਝ ਵੀ ਐਸਾ ਨਹੀਂ ਜੋ ਲੁਕਾਇਆ ਜਾ ਸਕੇ। ਲੁਕਾ ਲੈਣ ਦਾ ਭਰਮ ਜ਼ਰੂਰ ਹੈ ਪਰ ਇੱਥੇ ਕੀ ਭਲਾ, ਕੀ ਬੁਰਾ ਸਭ ਕੁਝ ਹੀ ਪ੍ਰਗਟ ਹੈ। ਕੁਝ ਵੀ ਛੁਪਾਇਆ ਨਹੀਂ ਜਾ ਸਕਦਾ।

*ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ॥*
*ਪਰਗਟ ਭਏ ਨਿਦਾਨਿ ਸਭ ਜਬ ਪੂਛੇ ਧਰਮਰਾਇ॥*

—ਸਲੋਕ ਨੰ: ੧੦੫

*ਦੋਇ ਕਿਵਾਰ ਅਨਿਕ ਪਰਦੇ ਮਹਿ ਪਰਦਾਰਾ ਸੰਗ ਫਾਕੈ॥*
*ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥*

—ਸੋਰਠਿ ਮ: ੫, ਪੰਨਾ ੬੧੬

ਜਿਸ ਦਿਨ ਬੰਦੇ ਦੇ ਮਨ ਵਿਚ ਭਰਮ ਆ ਜਾਵੇ ਕਿ ਮੈਂ ਜੋ ਕੁਝ ਕਰਦਾ ਹਾਂ ਇਹ ਲੁਕਾਇਆ ਜਾ ਸਕਦਾ ਹੈ ਅਤੇ ਸੰਸਾਰ ਦੀ ਨਜ਼ਰ ਤੋਂ ਬਚਿਆ ਜਾ ਸਕਦਾ ਹੈ। ਅਤੇ ਕਰਤਾਪੁਰਖ ਦੀ ਨਜ਼ਰ ਤੋਂ ਵੀ ਬਚਿਆ ਜਾ ਸਕਦਾ ਹੈ। ਸਮਝ ਲੈਣਾ ਪਾਪਾਂ ਦੀ ਯਾਤਰਾ ਸ਼ੁਰੂ ਹੋ ਗਈ। ਅਸਲ ਵਿਚ ਐਸਾ ਮਨੁੱਖ ਸੰਸਾਰ ਨੂੰ ਮੰਨਦਾ ਹੈ, ਕਰਤਾਰ ਨੂੰ ਮੰਨਦਾ ਹੀ ਨਹੀਂ।

ਜਿਸ ਦਿਨ ਬੰਦਾ ਦ੍ਰਿੜ੍ਹ ਨਿਸਚਾ ਕਰ ਲੈਂਦਾ ਹੈ ਮੈਂ ਅੱਜ ਤੋਂ ਸਭ ਕੁਝ ਉਹ ਹੀ ਕਰਾਂਗਾ ਜੋ ਮੈਨੂੰ ਕਿਸੇ ਤੋਂ ਛੁਪਾਉਣਾ ਨਾ ਪਵੇ ਤਾਂ ਸਮਝ ਲੈਣਾ ਜੀਵਨ ਵਿਚ ਸੱਚ ਆ ਉਤਰਿਆ ਹੈ। ਜੀਵਨ ਖਾਲਸ ਬਣ ਗਿਆ ਹੈ, ਜੀਵਨ ਵਿਚੋਂ ਖੋਟ ਖ਼ਤਮ ਹੋ ਗਿਆ ਹੈ।

ਬਿਬੇਕਹੀਨ ਮਨੁੱਖ ਪਾਪਾਂ ਦੇ ਖੂਹ ਵਿਚ ਗਿਰ ਜਾਂਦਾ ਹੈ। ਇਹ ਵਿਚਾਰ ਤਾਂ ਅਸੀਂ ਕਰ ਲਈ ਹੈ। ਇਸ ਤੋਂ ਅੱਗੇ ਇਕ ਹੋਰ ਗੱਲ ਵਿਚਾਰਨ ਵਾਲੀ ਹੈ ਕਿ ਜੇ ਬਿਬੇਕਹੀਨ ਬੰਦਾ ਪਾਪਾਂ ਦੇ ਖੂਹ ਤੋਂ ਕਿਸੇ ਤਰ੍ਹਾਂ ਬੱਚ ਵੀ ਜਾਏ ਮੰਨ ਲਉ ਉਸ ਨੂੰ ਡਿੱਗਣ ਵਾਸਤੇ ਪਾਪ ਦਾ ਖੂਹ ਮਿਲੇ ਹੀ ਨਾ ਕਿਉਂਕਿ ਕਈ ਥਾਵਾਂ ਐਸੀਆਂ ਹਨ ਜਿੱਥੇ ਖੂਹ ਹੈ ਹੀ ਨਹੀਂ।

ਐਸਾ ਸਮਝੀਏ ਕਿ ਚੋਰੀ ਕਰਨ ਦੇ ਲਈ ਮਨ ਸੀ ਪਰ ਕੋਈ ਮੌਕਾ ਨਹੀਂ ਬਣ ਸਕਿਆ। ਹੱਤਿਆ ਦਾ, ਵਿਭਚਾਰ ਦਾ ਕੋਈ ਇਤਫ਼ਾਕ ਨਹੀਂ ਬਣ ਸਕਿਆ। ਐਸੇ ਬੰਦੇ ਨੇ ਸੋਚਿਆ ਕਿ ਬੁਰਾ ਕਰਨ ਦਾ ਮੈਨੂੰ ਮੌਕਾ ਹੀ ਨਹੀਂ ਮਿਲਿਆ ਪਰ ਕਿਸੇ ਨੂੰ ਕੀ ਪਤਾ ਹੈ ਕਿ ਇਹ ਮੇਰੀ ਬੇਵਸੀ ਹੈ। ਫਿਰ ਉਹ ਆਪਣੇ ਨਾਲ ਧਰਮ ਜੋੜਨ ਦਾ ਯਤਨ ਕਰਦਾ ਹੈ। ਬਿਬੇਕ ਅੰਦਰ ਹੈ ਨਹੀਂ ਐਸਾ ਮਨੁੱਖ ਦੂਸਰੇ ਖੂਹ ਵਿਚ ਡਿੱਗਦਾ ਹੈ ਜਿਸ ਨੂੰ ਭਰਮ ਦਾ ਖੂਹ ਕਹਿੰਦੇ ਹਾਂ ਇਹ ਪਹਿਲੇ ਖੂਹ ਨਾਲੋਂ ਵੀ ਖ਼ਤਰਨਾਕ ਹੈ।

*ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ ਅਤਿ ਤੀਖਣ ਮੋਹ ਕੀ ਫਾਸ॥*

—ਗਉੜੀ ਮ: ੫, ਪੰਨਾ ੨੦੮

*ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨਾ ਸੂਝ*
*ਐਸਾ ਮੇਰਾ ਮਨ ਬਿਖਿਆ ਬਿਮੋਹਿਆ*
*ਕਛੁ ਆਰਾ ਪਾਰ ਨ ਸੂਝ॥*

—ਗਉੜੀ ਰਵਿਦਾਸ ਜੀ, ਪੰਨਾ ੩੪੬

ਬਿਬੇਕਹੀਨ ਜਦੋਂ ਭਰਮ ਦੇ ਖੂਹ ਵਿਚ ਡਿੱਗਦਾ ਹੈ ਤਾਂ ਵੱਡਾ ਨੁਕਸਾਨ ਇਹ ਹੁੰਦਾ ਹੈ ਕਿ ਯਾਤਰਾ ਬਿਲਕੁਲ ਹੀ ਬੰਦ ਹੋ ਜਾਂਦੀ ਹੈ। ਐਸਾ ਖੂਹ ਦਾ ਡੱਡੂ ਖੂਹ ਨੂੰ ਹੀ ਸਮੁੰਦਰ ਸਮਝ ਲੈਂਦਾ ਹੈ।

ਮੈਂ ਸੁਣਿਆ ਹੈ ਕਿ ਇਕ ਸਮੁੰਦਰ ਦਾ ਡੱਡੂ ਖੂਹ ਦੇ ਕਿਨਾਰੇ ਆ ਗਿਆ। ਉਸ ਨੇ ਖੂਹ ਦੇ ਡੱਡੂਆਂ ਨੂੰ ਕਿਹਾ ਸੁਣਾਉ ਵੀਰੋ ਤੁਹਾਡਾ ਕੀ ਹਾਲ ਹੈ। ਖੂਹ ਦੇ ਡੱਡੂਆਂ ਨੇ ਕਿਹਾ ਅਸੀਂ ਬੜੇ ਅਨੰਦ ਵਿਚ ਹਾਂ। ਤੂੰ ਬਾਹਰ ਖੜ੍ਹਾ ਹੀ ਕਿਉਂ ਹਾਲ ਪੁਛੀ ਜਾ ਰਿਹਾ ਹੈਂ। ਆ ਸਾਡੇ ਘਰ ਆ ਤੇਰਾ ਸਵਾਗਤ ਹੈ। ਬਾਹਰ ਦੀ ਤਪਸ਼ ਵਿਚ ਪ੍ਰੇਸ਼ਾਨ ਹੋ ਗਿਆ ਹੋਵੇਂਗਾ ਆ ਸ਼ੀਤਲ ਜਲ ਵਿਚ ਇਸ਼ਨਾਨ ਕਰ, ਤਾਰੀਆਂ ਲਾ ਫਿਰ ਹਾਲ ਦੀ ਗੱਲ ਕਰਾਂਗੇ।

ਸਮੁੰਦਰ ਦੇ ਡੱਡੂ ਨੇ ਕਿਹਾ ਮੈਂ ਤੁਹਾਡਾ ਹਾਲ ਵੇਖ ਕੇ ਪ੍ਰੇਸ਼ਾਨ ਹੋ ਗਿਆ ਹਾਂ। ਤੁਸੀਂ ਕਿਸੇ ਤਰ੍ਹਾਂ ਬਾਹਰ ਆ ਜਾਉ ਮੈਂ ਤੁਹਾਨੂੰ ਸਮੁੰਦਰ ਤੱਕ ਲੈ ਜਾਵਾਂ। ਖੂਹ ਦੇ ਡੱਡੂ ਨਰਾਜ਼ ਤਾਂ ਹੋਏ ਪਰ ਫਿਰ ਵੀ ਹਿੰਮਤ ਕੀਤੀ ਤੇ ਕਿਹਾ ਦੱਸੀਂ ਤੇਰਾ ਸਮੁੰਦਰ ਕਿੰਨਾ ਕੁ ਹੈ ਥੋੜ੍ਹੀ ਜਿਹੀ ਛਲਾਂਗ ਲਗਾਈ ਖੂਹ ਦੇ ਡੱਡੂ ਨੇ। ਸਮੁੰਦਰ ਦੇ ਡੱਡੂ ਨੇ ਕਿਹਾ ਨਹੀਂ ਵੱਡਾ ਹੈ। ਦੂਸਰੀ ਛਲਾਂਗ ਲਗਾਈ ਸਮੁੰਦਰ ਏਡਾ ਕੁ ਹੈ ਸਮੁੰਦਰ ਦੇ ਡੱਡੂ ਨੇ ਕਿਹਾ ਨਹੀਂ ਬਹੁਤ ਵੱਡਾ ਹੈ। ਖੂਹ ਦੇ ਡੱਡੂਆਂ ਨੇ ਇਕ ਜ਼ਬਾਨ ਹੋ ਕੇ ਕਿਹਾ ਫਿਰ ਸਮੁੰਦਰ ਇਕ ਕਲਪਨਾ ਹੈ ਕਿਉਂਕਿ ਇਸ ਤੋਂ ਪਰ੍ਹਾਂ ਤਾਂ ਹੋਰ ਹੈ ਹੀ ਕੁਝ ਨਹੀਂ।

ਮਨੁੱਖਤਾ ਦੀ ਮੰਦਭਾਗਤਾ ਤੇ ਅਫਸੋਸ ਹੈ ਕਿ ਬਿਬੇਕਹੀਨ ਹੋਣ ਕਰਕੇ ਮਨੁੱਖ ਭਰਮੀ ਹੋ ਜਾਂਦਾ ਹੈ। ਫਿਰ ਮੂਰਖ ਅਤੇ ਢੀਠ ਹੋ ਜਾਂਦਾ ਹੈ। ਫਿਰ ਕੋਈ ਮਹਾਂਪੁਰਖ ਬਿਬੇਕਵਾਨ ਉਸ ਸਮੁੰਦਰ ਦੀ ਖ਼ਬਰ ਵੀ ਦਿੰਦਾ ਹੈ ਤਾਂ ਇਹ ਮੰਨਣ ਵਾਸਤੇ ਤਿਆਰ ਨਹੀਂ ਹੁੰਦਾ। ਇਹ ਖੂਹ ਦਾ ਡੱਡੂ ਐਸਾ ਭਰਮ ਦੇ ਖੂਹ ਵਿਚ ਡਿੱਗਾ ਹੈ ਕਿ ਉਸੇ ਖੂਹ ਵਿਚ ਚੱਕਰ ਲਗਾਉਂਦਿਆਂ ਇਸ ਦਾ ਅੰਤ ਹੋ ਜਾਂਦਾ ਹੈ। ਜੇ ਭਰਮ ਦੇ ਖੂਹ ਵਿਚ ਹੀ ਜੀਵਨ ਬਤੀਤ ਹੋ ਗਿਆ ਤਾਂ ਮਨੁੱਖਾ ਜਨਮ ਮਿਲਿਆ ਜ਼ਰੂਰ ਹੈ ਪਰ ਸਫ਼ਲ ਨਹੀਂ ਹੋਇਆ। ਕੀਮਤੀ ਚੀਜ਼ ਲੈ ਕੇ ਜੋ ਬਰਬਾਦ ਕਰੇ, ਪ੍ਰਾਪਤੀ ਦੀ ਸਾਬਾਸ਼ ਬਜਾਏ ਬਰਬਾਦ ਕਰਨ ਦੀ ਸਜ਼ਾ ਮਿਲਦੀ ਹੈ। ਹੈਰਾਨੀ ਹੁੰਦੀ ਹੈ ਕਿ ਇੰਨੀਆਂ ਦਾਤਾਂ ਤੇ ਮਿਹਰਾਂ ਹੁੰਦਿਆਂ ਕੋਈ ਭੁੱਖਾ ਤੇ ਕੰਗਾਲ ਨਹੀਂ ਚਾਹੀਦਾ ਪਰ ਭੁੱਖਿਆਂ ਤੇ ਕੰਗਾਲਾਂ ਨਾਲ ਦੁਨੀਆਂ ਭਰੀ ਪਈ ਹੈ। ਦੁਨੀਆਂ ਵਿਚ ਕੋਈ ਵੀ ਮੂਰਖ ਤੇ ਜ਼ਾਹਲ ਨਹੀਂ ਚਾਹੀਦਾ ਪਰ ਮੂਰਖਾਂ ਨਾਲ ਸੰਸਾਰ ਭਰਿਆ ਪਿਆ ਹੈ। ਇੰਨੇ ਗਿਆਨ ਦੇ ਹੁੰਦਿਆਂ ਕੋਈ ਬੰਦਾ ਭਰਮੀ ਨਹੀਂ ਚਾਹੀਦਾ। ਪਰ ਭਰਮੀ ਬੰਦਿਆਂ ਨਾਲ ਤਾਂ ਦੁਨੀਆਂ ਭਰਪੂਰ ਹੈ। ਪ੍ਰਮਾਤਮਾ ਨੇ ਜੋ ਧਰਮ ਬਖ਼ਸ਼ਿਆ ਹੈ ਉਸ ਦੇ ਹੁੰਦਿਆਂ ਕੋਈ ਪਾਪ ਨਹੀਂ ਚਾਹੀਦਾ ਪਰ ਪਾਪੀਆਂ ਦੀ ਗਿਣਤੀ ਕਰਨੀ ਹੀ ਮੁਸ਼ਕਿਲ ਹੈ। ਇਸ ਗੱਲ ਦਾ ਉੱਤਰ ਸੰਤ ਭੀਖਾ ਜੀ ਦੇਂਦੇ ਹਨ–

*ਭੀਖਾ ਭੁਖਾ ਕੋ ਨਹੀ ਸਭ ਕੀ ਗਠੜੀ ਲਾਲ।*
*ਖੋਲ ਨਾ ਜਾਣੈ ਗਠੜੀ ਜਾਂਤੇ ਭਇਓ ਕੰਗਾਲ।*

ਗੁਰੂ ਕਲਗੀਧਰ ਜੀ ਨੇ ਖ਼ਾਲਸੇ ਨੂੰ ਇਨ੍ਹਾਂ ਪਾਪਾਂ ਦੇ ਖੂਹ ਤੋਂ ਬਚਾਉਣ ਲਈ ਅਤੇ ਭਰਮ ਦੇ ਖੂਹ ਵਿਚ ਗਿਰਨ ਤੋਂ ਬਚਾਉਣ ਲਈ ਜਾਗਤ ਜੋਤਿ ਦਾ ਪ੍ਰਕਾਸ਼ ਬਖਸ਼ਿਆ ਹੈ ਤੇ ਕਿਹਾ ਹੈ ਖਾਲਸਾ ਤੂੰ ਉਸ ਸਮੇਂ ਤੱਕ ਹੀ ਖਾਲਸ ਹੈਂ ਜਦੋਂ ਤੱਕ ਜਾਗਤ ਜੋਤਿ ਦੇ ਪ੍ਰਕਾਸ਼ ਵਿਚ ਚਲੇਂਗਾ। ਜੇ ਤੂੰ ਠੇਡੇ ਖਾ ਰਿਹਾ ਹੈਂ ਤਾਂ ਫਿਰ ਤੂੰ ਅੱਖਾਂ ਬੰਦ ਕਰਕੇ ਚੱਲ ਰਿਹਾ ਹੈਂ। ਅੱਖਾਂ ਖੋਹਲ ਕੇ ਚੱਲ ਇਸ ਪ੍ਰਕਾਸ਼ ਵਿਚ ਵੇਖਣਾ ਹੈ ਤੇ ਇਨ੍ਹਾਂ ਗੱਲਾਂ ਦਾ ਧਿਆਨ ਰੱਖਣਾ ਹੈ।

ਮਨ ਵਿਚ ਇਕ ਪ੍ਰਭੂ ਤੋਂ ਬਿਨਾਂ ਕਿਸੇ ਦੂਸਰੇ ਦਾ ਖ਼ਿਆਲ ਤੱਕ ਨਹੀਂ ਆਉਣ ਦੇਣਾ ਕਿ ਪ੍ਰਮਾਤਮਾ ਤੋਂ ਬਿਨਾਂ ਕੋਈ ਹੋਰ ਵੀ ਆਸਰਾ ਹੈ। ਪੂਰਨ ਤੌਰ ਤੇ ਪ੍ਰੇਮ ਅਤੇ ਸ਼ਰਧਾ ਨਾਲ ਜੀਵਨ ਨੂੰ ਸੰਵਾਰਨਾ ਹੈ। ਤੇਰੀ ਫੱਬਣ ਸ਼ੋਭਾ ਸ਼ਿੰਗਾਰ ਹੈ। ਪ੍ਰੇਮ ਤੇ ਸ਼ਰਧਾ ਨਾਲ ਜੀਵਨ ਸਵਾਰਨਾ, ਬਰਤ ਰੱਖਣੇ, ਕਬਰਾਂ ਪੂਜਣੀਆਂ, ਮੜ੍ਹੀਆਂ ਪੂਜਣੀਆਂ ਇਹ ਗ਼ਲਤੀ ਭੁੱਲ ਕੇ ਵੀ ਨਹੀਂ ਕਰਨੀ। ਮਨ ਵਿਚ ਦੂਜੇ ਦਾ ਖ਼ਿਆਲ ਆ ਗਿਆ ਤਾਂ ਤੀਰਥਾਂ ਤੇ ਜਾਣਾ, ਦਾਨ ਕਰਨੇ, ਦਯਾ ਸਾਧਣੀ, ਤਪ ਰੱਖਣੇ, ਸੰਜਮ ਰੱਖਣੇ ਇਕ ਕੌਡੀ ਕੀਮਤ ਨਹੀਂ ਰੱਖਦੇ। ਇਕ ਪ੍ਰਮਾਤਮਾ ਨਾਲ ਸਾਂਝ ਬਣ ਗਈ ਤਾਂ ਸਭ ਕੁਝ ਹੋ ਗਿਆ। ਸਿੱਖ ਵਾਸਤੇ ਇਕ ਦੀ ਪ੍ਰੀਤੀ ਤੇ ਪ੍ਰੇਮ ਬਿਨਾਂ ਕਿਸੇ ਕਰਮਕਾਂਡ ਨੂੰ ਕਰਨਾ ਤਾਂ ਇਕ ਪਾਸੇ ਰਿਹਾ ਇਹਨੂੰ ਪਛਾਣ ਵੀ ਨਾ, ਬਿਲਕੁਲ ਹੀ ਕੋਈ ਸਾਂਝ ਨ ਬਣਾਵੇ।

ਜਦੋਂ ਹਿਰਦੇ ਵਿਚ ਪੂਰਨ ਜੋਤ ਉਹੀ ਜੋ ਆਤਮਿਕ ਸੋਝੀ ਹੈ ਗੁਰਮਤਿ ਹੈ, ਸ਼ਬਦ ਦਾ ਦੀਵਾ ਹੈ, ਬਿਬੇਕ ਹੈ ਇਹ ਜੋਤ ਜਦੋਂ ਹਿਰਦੇ ਵਿਚ ਜਗਦੀ ਹੈ ਤਾਂ ਹੀ ਬਿਲਕੁਲ ਸ਼ੁਧ ਖਾਲਸਾ ਜਾਣਿਆ ਜਾਂਦਾ ਹੈ।

*ਜਾਗਤ ਜੋਤਿ ਜਪੈ ਨਿਸ ਬਾਸੁਰ,*
*ਏਕ ਬਿਨਾ ਮਨ ਨੈਕ ਨਾ ਆਨੈ।*
*ਪੂਰਨ ਪ੍ਰੇਮ ਪ੍ਰਤੀਤਿ ਸਜੈ,*
*ਬ੍ਰਤ ਗੋਰ ਮੜ੍ਹੀ ਮਠ ਭੂਲ ਨਾ ਮਾਨੈ।*
*ਤੀਰਥ ਦਾਨ ਦਯਾ ਤਪ ਸੰਜਮ,*
*ਏਕ ਬਿਨਾਂ, ਨਹਿ ਏਕ ਪਛਾਨੈ।*
*ਪੂਰਨ ਜੋਤਿ ਜਗੈ ਘਟ ਮਹਿ,*
*ਤਬ ਖਾਲਸਾ ਤਾਂਹਿ ਨਿਖਾਲਸ ਜਾਨੈ।*

ਜਿਹੜਾ ਮਨੁੱਖ ਪਾਪੀ ਜ਼ਾਲਮਾਂ ਅੱਗੇ ਹਾਰ ਜਾਏ ਉਹ ਕਾਇਰ ਹੈ। ਪਰ ਪਾਪੀ ਜ਼ਾਲਮਾਂ ਅੱਗੇ ਉਹੀ ਹਾਰੇਗਾ ਜਿਹੜਾ ਪਾਪ ਅੱਗੇ ਹਾਰ ਗਿਆ ਹੈ। ਭਰਮੀ ਮਨੁੱਖਾਂ ਅੱਗੇ ਉਹੀ ਹਾਰੇਗਾ ਜੋ ਭਰਮ ਅੱਗੇ ਹਾਰ ਗਿਆ ਹੈ। ਖਾਲਸਾ ਤਾਂ ਗਿਆਨ ਦਾ ਝਾੜੂ ਜੋ ਸਤਿਗੁਰੂ ਨੇ ਇਸ ਬਖ਼ਸ਼ਿਆ ਹੈ ਬਿਬੇਕ ਦੀ ਬੋਹਕਰ ਲੈ ਕੇ ਮਨ ਵਿਚੋਂ ਕਾਇਰਤਾ ਨੂੰ ਹੂੰਝ ਕੇ ਬਾਹਰ ਸੁੱਟ ਦੇਂਦਾ ਹੈ। ਫਿਰ ਬਾਹਰੋਂ ਦੁਸ਼ਟਾਂ ਦਾ ਸਫਾਇਆ ਕਰ ਦਿੰਦਾ ਹੈ। ਖਾਲਸਾ ਉਹੀ ਹੈ ਜੋ ਅਜਿੱਤ ਪ੍ਰਮਾਤਮਾ ਨਾਲ ਜੁੜਿਆ ਹੈ। ਜਦੋਂ ਵਾਹਿਗੁਰੂ ਜੀ ਕਾ ਖਾਲਸਾ ਤੇ ਫਤਿਹ ਵੀ ਵਾਹਿਗੁਰੂ ਜੀ ਕੀ ਹੈ, ਫਿਰ ਹਾਰ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ।

*ਧੰਨ ਜੀਉ ਤਿਹ ਕੋ ਜਗ ਮਹਿ,*
*ਮੁਖ ਤੇ ਹਰਿ ਚਿਤ ਮਹਿ ਜੁਧ ਬਿਚਾਰੈ।*
*ਦੇਹ ਅਨਿਤ ਨਾ ਨਿਤ ਰਹੈ,*
*ਜਸ ਨਾਵ ਚੜੈ ਭਵ ਸਾਗਰ ਤਾਰੈ।*
*ਧੀਰਜ ਧਾਮ ਬਨਾਇ ਇਹ ਤਨ,*
*ਬੁੱਧ ਸੋ ਦੀਪਕ ਜਿਉ ਉਜੀਆਰੈ।*
*ਗਿਆਨਹਿ ਕੀ ਬਢਨੀ ਮਨੋ ਹਾਥ ਲੈ*
*ਕਾਤੁਰਤਾ ਕੁਤਵਾਰ ਬੁਹਾਰੈ।*

ਖਾਲਸੇ ਨੂੰ ਕਿਨੀਆਂ ਅਸੀਸਾਂ ਸਤਿਗੁਰੂ ਜੀ ਨੇ ਦਿੱਤੀਆਂ ਹਨ।

ਸਾਬਾਸ਼ ਹੈ ਉਸ ਨੂੰ ਇਸ ਜਗਤ ਵਿਚ ਜੋ ਮੂੰਹ ਤੋਂ ਪ੍ਰਮਾਤਮਾ ਦਾ ਨਾਮ ਜਪਦਾ ਹੈ, ਚਿੱਤ ਵਿਚ ਬੁਰੀਆਂ ਸ਼ਕਤੀਆਂ ਨਾਲ ਜੂਝਣ ਦਾ ਵਿਚਾਰ ਕਰਦਾ ਹੈ। ਸਰਬੱਤ ਦਾ ਭਲਾ ਲੋਚਦਾ ਹੈ। ਇਹ ਚਾਹੁੰਦਾ ਹੈ ਕਿ ਸੰਸਾਰ ਵਿਚੋਂ ਬਦੀਆਂ ਤੇ ਪਾਪ ਕਿਵੇਂ ਮੁਕ ਜਾਣ। ਉਸ ਨੂੰ ਦੇਹ ਦਾ ਮੋਹ ਨਹੀਂ ਉਹ ਸਮਝਦਾ ਹੈ ਦੇਹ ਨਾਸ਼ਵਾਨ ਹੈ। ਦੇਹ ਨਾਸ਼ਵਾਨ ਹੈ ਇਸ ਨਾਲ ਸੇਵਾ ਸਿਮਰਨ, ਭਲਿਆਈ ਕਰਕੇ ਸੋਭਾ ਨਾਲ ਸੰਸਾਰ ਤੋਂ ਤੁਰਕੇ ਜਾਣਾ ਚਾਹੀਦਾ ਹੈ।

ਉਸ ਦਾ ਸਰੀਰ ਧੀਰਜ ਦਾ ਘਰ ਹੁੰਦਾ ਹੈ। ਖਾਲਸਾ ਕਾਹਲ ਵਿਚ ਕੁਝ ਨਹੀਂ ਕਰਦਾ। ਗੁਰੂ ਗੋਬਿੰਦ ਸਿੰਘ ਜੀ ਜ਼ਫ਼ਰਨਾਮੇ ਵਿਚ ਲਿਖਦੇ ਹਨ ਕਿ ਫਿਰਦੌਸੀ ਨੇ ਖ਼ੂਬ ਕਿਹਾ ਹੈ ਕਿ ਛੇਤੀ ਕਰਨੀ ਸ਼ੈਤਾਨਾਂ ਦਾ ਕੰਮ ਹੈ।

***ਚਿ ਖ਼ੁਸ਼ ਗੁਫਤ ਫਿਰਦੌਸੀ-ਏ ਖ਼ੁਸ਼ ਜ਼ੁਬਾਂ***
***ਸ਼ਿਤਾਬੀ ਬਵੱਦ ਕਾਰੇ ਅਹਿਰਮਨਾ।***

ਖਾਲਸਾ ਧੀਰਜ ਦਾ ਘਰ ਹੈ। ਉਸ ਦੀ ਬੁੱਧੀ ਗੁਰੂ ਦੇ ਬਖਸ਼ੇ ਬਿਬੇਕ ਨਾਲ ਇਕ ਜੋਤ ਵਾਂਗ ਉਜੀਆਰਾ ਕਰਦੀ ਹੈ। ਉਹ ਗਿਆਨ ਦਾ ਝਾੜੂ ਫੜ ਕੇ ਕਾਇਰਤਾ ਨੂੰ ਅੰਦਰੋਂ ਹੂੰਝ ਦੇਂਦਾ ਹੈ।

ਨਾ ਹੀ ਖਾਲਸਾ ਪਾਪ ਦੇ ਖੂਹ ਵਿਚ ਡਿੱਗਦਾ ਹੈ। ਨਾ ਹੀ ਖਾਲਸਾ ਭਰਮ ਦੇ ਖੂਹ ਵਿਚ ਡਿੱਗਦਾ ਹੈ ਕਿਉਂਕਿ ਖਾਲਸੇ ਦੇ ਅੰਦਰ ਬਿਬੇਕ ਦੀਪ ਮਲੀਣ ਨਹੀਂ ਸਾਫ਼ ਹੈ ਉਜੀਆਰਾ ਪ੍ਰਕਾਸ਼ ਹੈ।

*ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸ ਮਿਲੀਐ ਸੰਕ ਉਤਾਰੈ।*
*ਸਤਿਗੁਰ ਮਿਲਿਐ ਪਰਮ ਪਦੁ ਪਾਇਆ,*
*ਹਉ ਸਤਿਗੁਰ ਕੈ ਬਲਿਹਾਰੈ।*

—ਨਟ ਮਹਲਾ ੪, ਪੰਨਾ ੯੮੧

*ਪਾਪੀ ਮੁਕਤੁ ਕਰਾਏ ਆਪ ਗਵਾਏ, ਨਿਜ ਘਰਿ ਪਾਇਆ ਵਾਸਾ*
*ਬਿਬੇਕ ਬੁਧਿ ਸੁਖਿ ਰੈਣਿ ਵਿਹਾਣੀ, ਗੁਰਮਤਿ ਨਾਮ ਪ੍ਰਗਾਸਾ।*

—ਸੂਹੀ ਮਹਲਾ ੩, ਪੰਨਾ ੭੭੨

*ਬਿਬੇਕ ਬੁਧਿ ਸਤਿਗੁਰ ਤੇ ਪਾਈ, ਗੁਰ ਗਿਆਨੁ ਗੁਰੂ ਪ੍ਰਭ ਕੇਰਾ।*
*ਜਨ ਨਾਨਕ ਨਾਮੁ ਗੁਰੂ ਤੇ ਪਾਇਆ, ਧੁਰਿ ਮਸਤਕਿ ਭਾਗੁ ਲਖੇਰਾ।*

—ਟੋਡੀ ਮਹਲਾ ੪, ਪੰਨਾ ੭੧੧

*ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ।*
*ਗੁਰ ਪਰਸਾਦਿ ਪਦਾਰਥ ਪਾਇਆ ਸਤਿਗੁਰ ਕਉ ਇਹੁ ਮਨੁ ਦੀਜੈ।*

—ਕਲਿਆਨ ਮਹਲਾ ੪, ਪੰਨਾ ੧੩੨੫

ਖਾਲਸੇ ਦਾ ਕੋਈ ਕਾਰਜ ਹੈ। ਖਾਲਸਾ ਆਪਣੀ ਮੱਤ ਨਾਲ ਨਹੀਂ ਗੁਰੂ ਦੀ ਮੱਤ ਨਾਲ ਹੀ ਗੁਰਮਤਾ ਕਰਦਾ ਹੈ। ਗੁਰਮਤਾ ਹੈ ਹੀ ਉਹ ਜੋ ਗੁਰੂ ਦੇ ਬਖ਼ਸ਼ੇ ਬਿਬੇਕ ਅਨੁਸਾਰ ਹੈ। ਤਾਂ ਖਾਲਸੇ ਨੂੰ ਹਮੇਸ਼ਾ ਹੀ ਧੰਨਤਾ ਤੇ ਸਫ਼ਲਤਾ ਮਿਲਦੀ ਰਹੇਗੀ। ਵਾਹਿਗੁਰੂ ਦੀ ਫ਼ਤਹਿ ਹਰ ਥਾਂ ਖਾਲਸੇ ਦਾ ਇੰਤਜ਼ਾਰ ਕਰੇਗੀ।

ਖਾਲਸਾ ਉਹ ਹੈ ਜੋ ਗੁਰੂ ਦੀ ਬਖਸ਼ੀ ਹੋਈ ਬਿਬੇਕ ਬੁੱਧੀ ਨਾਲ ਸੰਸਾਰ ਵਿਚ ਵਿਚਰਦਾ ਹੈ। ਇਹ ਦੋ ਕਦੇ ਵੀ ਅਲੱਗ ਨਹੀਂ ਹੋ ਸਕਦੇ ਬਿਬੇਕ, ਬੁੱਧ ਤੇ ਖਾਲਸਾ।



# ਗੁਰਮਤਿ ਰਹਿਣੀ ਤੇ ਖਾਲਸਾ



ਹਰ ਥਾਂ ਤੇ ਰਹਿਣ ਦੀ ਕੋਈ ਮਰਿਆਦਾ ਹੈ। ਜਦੋਂ ਕੋਈ ਮਨੁੱਖ ਉਸ ਮਰਿਆਦਾ ਨੂੰ ਤੋੜਦਾ ਹੈ ਤਾਂ ਦੁਖੀ ਹੁੰਦਾ ਹੈ। ਹਰ ਦੇਸ਼ ਵਿਚ ਰਹਿਣ ਦਾ ਕੋਈ ਕਾਨੂੰਨ ਹੈ ਜਿਹੜਾ ਮੰਨੇ ਉਥੇ ਰਹਿੰਦਾ ਹੈ ਨਹੀਂ ਤਾਂ ਉਸ ਦੇਸ਼ ਵਿਚੋਂ ਬਾਹਰ ਕੱਢ ਦਿੱਤਾ ਜਾਂਦਾ ਹੈ। ਜੇ ਉਸ ਦੇਸ਼ ਵਿਚ ਰਹੇ ਤਾਂ ਕਿਸੇ ਜੇਲ੍ਹ ਵਿਚ ਰਹੇਗਾ।

ਪੁਰਾਤਨ ਕਥਾ ਹੈ ਕਿ ਪਹਿਲਾ ਮਨੁੱਖ ਜਿਸ ਨੂੰ ਆਦਮ ਕਹਿੰਦੇ ਹਾਂ, ਉਹ ਤੇ ਉਸ ਦੀ ਜੀਵਨ ਸਾਥਣ ਹਵਾ ਮਾਈ ਜੋ ਖੁਦਾ ਨੇ ਸਾਜੇ ਸਨ ਨੂੰ ਸਭ ਤੋਂ ਵਧੀਆ ਰਿਹਾਇਸ਼ੀ ਸੁੰਦਰ ਬਾਗ ਦਿੱਤਾ ਅਤੇ ਰਹਿਣ ਵਾਸਤੇ ਕੁਝ ਰਹਿਣੀ ਦੱਸੀ ਕਿ ਇਸ ਰਹਿਣੀ ਵਿਚ ਰਹੋਗੇ ਜਿਸ ਨੇ ਇਸ ਰਹਿਤ ਤੋਂ ਉਲਟ ਕੁਰਹਿਤ ਕੀਤੀ ਉਹ ਧਰਤੀ ਤੇ ਸੁਟਿਆ ਜਾਏਗਾ। ਮਾਈ ਹਵਾ ਨੂੰ ਸ਼ੈਤਾਨ ਨੇ ਉਕਸਾਇਆ। ਉਸ ਨੇ ਆਦਮ ਨੂੰ ਪ੍ਰੇਰਿਆ ਤੇ ਵਿਵਰਜਿਤ ਫਲ ਖੁਆ ਦਿੱਤਾ। ਬਸ ਇਸ ਹੁਕਮ ਅਦੂਲੀ ਵਾਸਤੇ ਇਨ੍ਹਾਂ ਨੂੰ ਅਰਸ਼ਾਂ ਤੋਂ ਜ਼ਮੀਨ ਤੱਕ ਆਉਣਾ ਪਿਆ। ਉਸ ਹੁਕਮ ਅਦੂਲੀ ਦਾ ਸੰਤਾਪ ਆਦਮ ਦੀ ਨਸਲ ਅੱਜ ਤੱਕ ਭੋਗ ਰਹੀ ਹੈ।

ਪਰ ਇਹ ਕਥਾ ਲਿਖਣ ਵਾਲਿਆਂ ਇਹ ਨਹੀਂ ਲਿਖਿਆ ਕਿ ਖੁਦਾ ਨੇ ਅੱਗੋਂ ਕੁਝ ਕਿਹਾ ਹੋਵੇ ਕਿ ਜੇ ਧਰਤੀ ਤੇ ਵੀ ਕੁਰਹਿਤ ਕੀਤੀ ਤਾਂ ਅੱਗੋਂ ਕਿਥੇ ਸੁੱਟੇ ਜਾਉਗੇ। ਬਾਅਦ ਵਿਚ ਜਿਹੜੇ ਧਰਮ ਵਜੂਦ ਵਿਚ ਆਏ ਉਨ੍ਹਾਂ ਦੇ ਆਗੂਆਂ ਨੇ ਕਿਹਾ ਖੁਦਾ ਨੇ ਸਿੱਧਾ ਨਹੀਂ ਕਿਹਾ ਪਰ ਸਾਡੇ ਹੱਥ ਪੈਗਾਮ ਭੇਜਿਆ ਹੈ ਕਿ ਜੇ ਤੁਸੀਂ ਇਥੇ ਵੀ ਕੁਰਹਿਤਾਂ ਕਰੋਗੇ ਤਾਂ ਧਰਤੀ ਤੋਂ ਵੀ ਜੋ ਬੁਰਾ ਦੋਜ਼ਖ ਹੈ ਉਥੇ ਸੁੱਟੇ ਜਾਉਗੇ। ਵੈਸੇ ਤਾਂ ਦੋਜ਼ਕ  ਦਾ ਜੋ ਨਕਸ਼ਾ ਬਣਾਇਆ ਹੈ ਉਹ ਸਭ ਕੁਝ ਹੀ ਧਰਤੀ ਤੇ ਮਿਲ ਜਾਂਦਾ ਹੈ ਬਲਕਿ ਕਲਪਨਾ ਤੋਂ ਜ਼ਿਆਦਾ ਹੀ ਮਿਲ ਜਾਂਦਾ ਹੈ। ਖੈਰ ਦੁੱਧ ਦਾ ਸੜਿਆ ਛਾਛ ਨੂੰ ਵੀ ਫੂਕਾਂ ਮਾਰਦਾ ਹੈ।

ਮੁਸਲਮਾਨ ਤੇ ਈਸਾਈ ਦੋਜ਼ਖ ਤੋਂ ਡਰਦੇ ਹੁਕਮ ਮੰਨਦੇ ਹਨ। ਤੇ ਹੁਕਮ ਮੰਨਣ ਵਾਲੇ ਲਈ ਕਿਹਾ ਹੈ ਜੇ ਸ਼ਰੱਾ ਅਨੁਸਾਰ ਚੱਲੇਂਗਾ ਤਾਂ ਫਿਰ ਜਿਸ ਬਾਗ਼ ਵਿਚੋਂ ਆਦਮ ਨੂੰ ਕੱਢਿਆ ਗਿਆ ਸੀ ਤੂੰ ਉਸੇ ਬਹਿਸ਼ਤ ਦੇ ਬਾਗ਼ ਵਿਚ ਹੀ ਫਿਰ ਚਲਾ ਜਾਵੇਂਗਾ।

ਇਕਬਾਲ ਮੁਸਲਮਾਨ ਹੁੰਦਿਆਂ ਇਕ ਗੱਲ ਕਹਿੰਦਾ ਹੈ ਕਿ ਹੇ ਮੁੱਲਾ ਬਹਿਸ਼ਤ ਹੂਰਾਂ ਗੁਲਾਮ ਬੰਦਗੀ ਤੇ ਬਦਲੇ ਮਿਲਣਗੇ ਐਸੀਆਂ ਗੱਲਾਂ ਮੈਂ ਨਹੀਂ ਮੰਨਦਾ। ਹੇ ਉਪਦੇਸ਼ਕ ਇਨ੍ਹਾਂ ਗੱਲਾਂ ਨਾਲ ਬੰਦੇ ਦਾ ਈਮਾਨ ਕਮਜ਼ੋਰ ਹੋ ਜਾਂਦਾ ਹੈ।

*ਬਹਿਸ਼ਤੋ ਹੂਰੋ ਗਿਲਮਾਂ ਇਵਜ਼ੇ ਤਾਇਤ ਮੈ ਨਾ ਮਾਨੂਗਾ।*
*ਇਨਹੀ ਬਾਤੋਂ ਸੇ ਐ ਵਾਇਜ਼ ਜ਼ਈਫ਼ ਈਮਾਨ ਹੋਤਾ ਹੈ।*

ਹਰ ਸਿਆਣਾ ਇਹੀ ਕਹਿੰਦਾ ਹੈ ਕਿ ਜੇ ਤੈਨੂੰ ਧਰਤੀ ਤੇ ਰਹਿਣਾ ਆ ਜਾਵੇ ਤੇ ਨਾ ਤੈਨੂੰ ਥੱਲੇ ਦੋਜ਼ਕ ਦਾ ਡਰ ਰਹੇ ਅਤੇ ਨਾ ਹੀ ਉਪਰ ਬਹਿਸ਼ਤ ਦਾ ਲਾਲਚ ਰਹੇ, ਬੰਦਾ ਥੱਲੇ ਵੇਖਕੇ ਡਰਦਾ ਹੈ ਉਪਰ ਵੇਖ ਕੇ ਲੋਭ ਕਰਦਾ ਹੈ। ਥੱਲੇ ਦੋਜ਼ਕ ਹੈ, ਉਪਰ ਬਹਿਸ਼ਤ ਹੈ। ਐਸੀ ਚਿਰਾਂ ਦੀ ਪੁਰਾਣੀ ਧਾਰਨਾ ਹੈ।

ਸਨਾਤਨ ਦੇ ਪੁਰਾਣ ਪੜ੍ਹਦੇ ਹਾਂ ਕਿ ਸਵਰਗਾਂ ਵਿਚ ਗ਼ਲਤੀ ਹੋ ਗਈ ਤੇ ਅਪਛਰਾਂ ਨੂੰ ਧਰਤੀ 'ਤੇ ਡਿਗਣਾ ਪਿਆ। ਬਲਕਿ ਰਾਕਸ਼ਾਂ ਦੇ ਘਰ ਜਨਮ ਲੈਣਾ ਪਿਆ। ਇਸ ਤੋਂ ਇਕ ਗੱਲ ਸਿੱਧ ਹੋ ਗਈ ਕਿ ਬਹਿਸ਼ਤ ਵਿਚ ਵੀ ਰਹਿਣ ਦੀ ਮਰਿਆਦਾ ਹੈ। ਪਰ ਨਰਕ ਵਿਚ ਰਹਿਣ ਦੀ ਕੋਈ ਮਰਿਆਦਾ ਨਹੀਂ। ਦੋਜ਼ਕ ਵਿਚ ਰਹਿਣ ਦੀ ਕੋਈ ਮਰਿਆਦਾ ਨਹੀਂ। ਅਸਲ ਗੱਲ ਇੰਝ ਜਾਪਦੀ ਹੈ ਕਿ ਸਵਰਗ ਹੈ ਸੁਖ ਅਤੇ ਨਰਕ ਹੈ ਦੁੱਖ।

ਸੁੱਖ ਵਿਚ ਰਹਿਣ ਦੀ ਮਰਿਆਦਾ ਹੈ ਬੰਦਾ ਮਰਿਆਦਾ ਤੋੜੇਗਾ ਦੁਖੀ ਹੋਵੇਗਾ। ਜਦੋਂ ਵੀ ਕੋਈ ਸੁੱਖ ਦੇ ਸਵਰਗ ਵਿਚੋਂ ਗਿਰੇਗਾ ਤਾਂ ਦੁੱਖ ਵਿਚ ਹੀ ਗਿਰੇਗਾ। ਇਹ ਤਾਂ ਕਿਹਾ ਜਾਂਦਾ ਹੈ ਕਿ ਜੇ ਤੂੰ ਸਵਰਗ ਵਿਚ ਮਰਿਆਦਾ ਤੋੜੇਂਗਾ ਤਾਂ ਧਰਤੀ 'ਤੇ ਆ ਜਾਏਂਗਾ। ਧਰਤੀ 'ਤੇ ਮਰਿਆਦਾ ਤੋੜੇਂਗਾ ਤਾਂ ਨਰਕ ਵਿਚ ਚਲਾ ਜਾਵੇਂਗਾ। ਪਰ ਇਹ ਮੈਂ ਕਿਤੇ ਨਹੀਂ ਪੜ੍ਹਿਆ ਸੁਣਿਆ ਕਿ ਜੇ ਨਰਕ ਦੀ ਮਰਿਆਦਾ ਤੋੜੇਂਗਾ ਤਾਂ ਕਿਤੇ ਅੱਗੇ ਸੁਟਿਆ ਜਾਵੇਂਗਾ। ਨਰਕ ਦੀ ਮਰਿਆਦਾ ਹੈ ਹੀ ਕੋਈ ਨਹੀਂ। ਉਥੇ ਸਿਰਫ਼ ਦੁੱਖ ਹੀ ਦੁੱਖ ਹੈ। ਦੁੱਖ ਹੀ ਭੋਗਣਾ ਹੈ। ਬੇਵਸੀ ਹੈ, ਰੋਣਾ ਕੁਰਲਾਉਣਾ ਹੈ। ਇੰਜ ਕਹੀਏ ਤਾਂ ਠੀਕ ਨਹੀਂ ਹੋਵੇਗਾ ਕਿ ਜਿਹੜਾ ਮਰਿਆਦਾ ਤੋਂ ਬਿਨਾਂ ਜੀਅ ਰਿਹਾ ਹੈ ਉਹ ਨਰਕਾਂ ਵਿਚ ਹੀ ਜੀਅ ਰਿਹਾ ਹੈ।

ਸਤਿਗੁਰਾਂ ਨੇ ਕਿਹਾ ਸੀ ਸਵਰਗਾਂ ਦਾ ਲੋਭ ਉਹ ਕਰਦੇ ਹਨ ਜਿਨ੍ਹਾਂ ਨੂੰ ਧਰਤੀ ਤੇ ਗੁਰਮਤਿ ਦੀ ਰਹਿਣੀ ਅਨੁਸਾਰ ਜਿਊਣਾ ਨਹੀਂ ਆਇਆ ਅਤੇ ਨਰਕਾਂ ਦੇ ਦੁੱਖਾਂ ਤੋਂ ਵੀ ਉਹ ਡਰਦੇ ਹਨ ਜਿਨ੍ਹਾਂ ਨੂੰ ਗੁਰਮਤਿ ਰਹਿਤ ਵਿਚ ਰਹਿਣਾ ਨਹੀਂ ਆਇਆ। ਜੇ ਬੰਦੇ ਨੂੰ ਇਸ ਧਰਤੀ 'ਤੇ ਗੁਰੂ ਦੀ ਮਤਿ ਅਨੁਸਾਰ ਜਿਊਣਾ ਆ ਜਾਵੇ ਤਾਂ ਸੱਚੀ ਗੱਲ ਇਹ ਹੈ ਕਿ ਸਾਰੇ ਸਵਰਗ ਵੀ ਵਿਹਲੇ ਹੋ ਜਾਣ ਅਤੇ ਸਾਰੇ ਨਰਕ ਵੀ ਵਿਹਲੇ ਹੋ ਜਾਣ। ਸਾਰੇ ਸਵਰਗੀ ਵੀ ਖਾਲਸਾ ਬਣ ਕੇ ਗੁਰੂ ਦੀ ਹਜ਼ੂਰੀ ਵਿਚ ਆ ਜਾਣ ਅਤੇ ਸਾਰੇ ਨਰਕੀ ਵੀ ਖਾਲਸੇ ਦੀ ਅਰਦਾਸ ਸਦਕਾ ਬਖ਼ਸ਼ਸ਼ ਲੈ ਕੇ ਨੀਵਿਆਂ ਤੋਂ ਉੱਚੇ ਹੋ ਕੇ ਆਦਰ ਮਾਣ ਨਾਲ ਸਤਿਗੁਰੂ ਦੀ ਸੰਗਤ ਵਿਚ ਰਲ ਕੇ ਬੈਠ ਜਾਣ ਫਿਰ ਇਹ ਬੈਕੁੰਠ ਧਾਮ ਸਤਸੰਗਤ ਹੋਵੇਗਾ। ਨਾ ਹੀ ਆਕਾਸ਼ ਵਿਚ ਸਵਰਗ ਹੋਵੇਗਾ ਅਤੇ ਨਾ ਹੀ ਪਾਤਾਲ ਵਿਚ ਨਰਕ ਹੋਵੇਗਾ।

ਕਿਸੇ ਹੱਦ ਤੱਕ ਬੰਦਾ ਤਨ ਦੀ ਰਹਿਣੀ ਵੱਲ ਤਾਂ ਧਿਆਨ ਦਿੰਦਾ ਹੈ ਪਰ ਮਨ ਦੀ ਰਹਿਣੀ ਵੱਲ ਇਹ ਬਿਲਕੁਲ ਹੀ ਬੇਧਿਆਨਾ ਹੈ। ਗਰਮੀ ਵਿਚ ਕਿਵੇਂ ਰਹਿਣਾ ਹੈ, ਸਰਦੀ ਵਿਚ ਕਿਵੇਂ ਰਹਿਣਾ ਹੈ, ਬਰਸਾਤ ਵਿਚ ਕਿਵੇਂ ਰਹਿਣਾ ਹੈ, ਪਹਾੜਾਂ ਤੇ ਕਿਵੇਂ ਰਹਿਣਾ ਹੈ, ਜੰਗਲਾਂ ਵਿਚ ਕਿਵੇਂ ਰਹਿਣਾ ਹੈ, ਦਰਿਆਵਾਂ ਦੇ ਕਿਨਾਰੇ ਕਿਵੇਂ ਰਹਿਣਾ ਹੈ। ਇਹ ਰਹਿਣੀ ਤਾਂ ਮਨੁੱਖ ਨੇ ਸਮਝ ਲਈ ਹੈ। ਪਰ ਸਤਿਗੁਰੂ ਦੇ ਦੇਸ਼ ਗੁਰਮਤਿ ਅਨੁਸਾਰ ਕਿਵੇਂ ਰਹਿਣਾ ਹੈ ਇਹ ਤੇ ਕਿਸੇ ਭਾਗਾਂ ਵਾਲੇ ਦੀ ਸਮਝ ਵਿਚ ਹੀ ਆਇਆ ਹੈ।

ਸਤਿਗੁਰੂ ਦੇ ਘਰ ਰਹਿਣ ਵਾਸਤੇ ਕੀ ਮਰਿਆਦਾ ਹੈ ਜਿਸ ਨਾਲ ਮਨੁੱਖ ਧਰਤੀ ਤੇ ਰਹਿੰਦਿਆਂ ਹੀ ਅਨੰਦਤ ਹੋ ਸਕਦਾ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਉਹ ਗੁਰਮਤਿ ਰਹਿਣੀ ਦੱਸਦਿਆਂ ਮੂਲ ਗੱਲ ਸਾਡੇ ਸਾਹਮਣੇ ਰੱਖੀ ਹੈ ਕਿ ਜੀਵਨ ਦੀ ਲੋੜ ਨੂੰ ਸਮਝ। ਲੋੜ ਤੋਂ ਵੱਧ ਮਨ ਦੀ ਖ਼ੁਸ਼ੀ ਲਈ ਜੋ ਕਰੇਗਾ ਉਸ ਵਿਚ ਖੁਆਰੀ ਹੀ ਪੱਲੇ ਪਵੇਗੀ।

*ਬਾਬਾ ਹੋਰੁ ਖਾਣਾ ਖੁਸੀ ਖੁਆਰੁ।*
*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ।*
*ਬਾਬਾ ਹੋਰੁ ਚੜਣਾ ਖੁਸੀ ਖੁਆਰੁ।*
*ਬਾਬਾ ਹੋਰ ਸਉਣਾ ਖੁਸੀ ਖੁਆਰੁ।*

—ਸਿਰੀ ਰਾਗ ਮਹਲਾ ੧, ਪੰਨਾ ੧੬

ਗੁਰਮਤਿ ਰਹਿਣੀ ਹੈ ਕਿ ਰੱਬ ਨੂੰ ਜੇ ਭੁਲ ਕੇ ਮੋਤੀਆਂ ਦੇ ਮੰਦਰ ਰਤਨਾਂ ਨਾਲ ਜੜੇ ਹੀਰਿਆਂ ਨਾਲ ਧਰਤੀ ਲਾਲਾਂ ਨਾਲ ਜੜੇ ਪਲੰਘ ਮੱਥੇ ਤੇ ਚੰਗੇ

ਭਾਗਾਂ ਵਾਲੀ ਸੁੰਦਰ ਇਸਤਰੀ ਐਸਾ ਘਰ ਫਿਰ ਰਿਧੀਆਂ ਸਿਧੀਆਂ ਅਤੇ ਰਾਜ ਸਿੰਘਾਸਨ ਪਾ ਕੇ ਵੀ ਜਿੰਦ ਸੜ ਬਲ ਜਾਂਦੀ ਹੈ ਤੇ ਜੇ ਪ੍ਰਮਾਤਮਾ ਭੁਲ ਜਾਏ। ਜੋ ਰੱਬ ਦੇਵੇ ਮੁਬਾਰਕ ਹੈ ਸੁੰਦਰ ਘਰ ਤੇ ਇਸਤਰੀ ਰੱਬੀ ਬਰਕਤਾਂ ਤੇ ਰਾਜ ਪਰ ਗੁਰਸਿੱਖ ਰਹਿਤ ਰੱਖਣ ਵਾਲਾ ਗੁਰਮੁਖ ਯਾਦ ਰੱਖੇ ਕਿ :

*ਹਰਿ ਬਿਨੁ ਜੀਉ ਜਲਿ ਬਲਿ ਜਾਉ॥*
*ਮੈ ਆਪਣਾ ਗੁਰ ਪੂਛਿ ਦੇਖਿਆ ਅਵਰੁ ਨਾਹੀ ਥਾਉ॥*

ਇਹ ਗੱਲ ਯਾਦ ਰੱਖਣਾ ਹੈ ਕਿ—

*ਮਤ ਦੇਖ ਭੂਲਾ, ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥*

—ਸਿਰੀ ਰਾਗ ਮਹਲਾ ੧ ਪੰਨਾ ੧੪

ਗੁਰੂ ਅੰਗਦ ਦੇਵ ਜੀ ਗੁਰੂ ਘਰ ਰਹਿਣ ਵਾਲੇ ਸਿੱਖ ਲਈ ਕਹਿੰਦੇ ਹਨ, ਧਿਆਨ ਰੱਖ ਕਿਤੇ ਐਸਾ ਨਾ ਹੋਵੇ ਕਿ ਤੇਰਾ ਦਿੱਤਾ ਹੋਇਆ ਜਬਾਬ ਤੇਰੀ ਸਲਾਮ ਵੀ ਵਿਅਰਥ ਕਰ ਦੇਵੇ, ਸਲਾਮ ਹੀ ਕਾਫ਼ੀ ਨਹੀਂ ਜਵਾਬ ਵਰਗੀ ਘੋਰ ਕੁਰਹਿਤ ਤੋਂ ਬੱਚ ਕੇ ਰਹਿਣਾ ਹੈ।

*ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ।*
*ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ।*

ਸਤਿਗੁਰੂ ਅਮਰਦਾਸ ਗੁਰਮਤਿ ਰਹਿਣੀ ਦੱਸਦੇ ਹਨ—

*ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ।*
*ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ।*
*ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ।*

—ਸਲੋਕ ਮਹਲਾ ੩, ਪੰਨਾ ੬੪੮

ਗੁਰੂ ਰਾਮਦਾਸ ਜੀ ਸੇਵਕ ਦੀ ਰਹਿਣੀ ਦੱਸਦੇ ਹਨ—

*ਅਬ ਹਮ ਚਲੀ ਠਾਕੁਰ ਪਹਿ ਹਾਰਿ।*
*ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖ ਪ੍ਰਭੂ ਭਾਵੈ ਮਾਰਿ॥*

—ਦੇਵਗੰਧਾਰੀ ਮਹਲਾ ੪, ਪੰਨਾ ੫੨੭

*ਹਰ ਜਨੁ ਰਾਮ ਨਾਮ ਗੁਣ ਗਾਵੈ,*
*ਜੇ ਕੋ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨਾ ਗਵਾਵੈ।*

—ਬੈਰਾੜੀ ਮਹਲਾ ੪, ਪੰਨਾ ੭੧੯

ਗੁਰੂ ਅਰਜਨ ਦੇਵ ਜੀ ਸਿੱਖ ਦੀ ਰਹਿਣੀ ਦੱਸਦੇ ਹਨ—

*ਗੁਰ ਕੈ ਗ੍ਰਿਹਿ ਸੇਵਕ ਜੋ ਰਹੈ।*
*ਗੁਰ ਕੀ ਆਗਿਆ ਮਨ ਮਹਿ ਸਹੈ।*

*ਆਪਸ ਕਉ ਕਰ ਕਛੁ ਨ ਜਨਾਵੈ।*
*ਹਰਿ ਹਰਿ ਨਾਮ ਰਿਦੈ ਸਦ ਧਿਆਵੈ।*
*ਮਨ ਬੇਚੈ ਸਤਿਗੁਰ ਕੈ ਪਾਸਿ।*
*ਤਿਸ ਸੇਵਕ ਕੇ ਕਾਰਜ ਰਾਸਿ।*

—ਸੁਖਮਨੀ ਸਾਹਿਬ, ਪੰਨਾ ੨੮੬

ਗੁਰੂ ਦੇ ਘਰ ਪੈਂਦੇ ਖਾਨ ਵਾਂਗੂੰ ਸਮਾਈ ਨਹੀਂ ਹੋ ਸਕੇਗੀ। ਭਾਈ ਬਿਧੀ ਚੰਦ ਵਾਂਗੂੰ ਰਹਿਣਾ ਚਾਹੀਦਾ ਹੈ। ਰਾਮਰਾਇ ਵਾਂਗੂੰ ਨਹੀਂ ਰਹਿਣਾ। ਗੁਰੂ ਹਰਿਕ੍ਰਿਸ਼ਨ ਸਾਹਿਬ ਵਾਂਗੂੰ ਰਹਿਣਾ ਹੈ। ਗੁਰੂ ਕੋਲ ਸ਼ੀਹੇ ਮਸੰਦ ਵਾਂਗੂੰ ਨਹੀਂ ਮੱਖਣ ਸ਼ਾਹ ਵਾਂਗੂੰ ਆਉਣਾ ਹੈ। ਰਹਿਣੀ ਦੀ ਰਮਜ਼ ਨੂੰ ਸਮਝਣਾ ਹੈ ਤਾਂ ਇਕ ਗੱਲ ਸਮਝਣੀ ਬੜੀ ਜ਼ਰੂਰੀ ਹੈ ਕਿ ਸਿੱਖ ਨੇ ਗੁਰੂ ਦੇ ਘਰ ਵਿਚ ਰਹਿਣਾ ਹੈ। ਸਤਿਗੁਰੂ ਦਾ ਘਰ ਗੁਰੂ ਦਾ ਹੁਕਮ ਹੈ। ਹੁਕਮ ਹੀ ਸਤਿਗੁਰੂ ਦਾ ਘਰ ਹੈ। ਸਤਿਗੁਰੂ ਜੇ ਸਿੱਖ ਦੇ ਘਰ ਆ ਜਾਂਦੇ ਸਨ ਤਾਂ ਉਹ ਘਰ ਵੀ ਸਿੱਖ ਦਾ ਨਹੀਂ ਸੀ ਰਹਿ ਜਾਂਦਾ ਉਹ ਘਰ ਵੀ ਗੁਰੂ ਦਾ ਹੋ ਜਾਂਦਾ ਸੀ ਉਸ ਘਰ ਵਿਚ ਹੁਕਮ ਗੁਰੂ ਦਾ ਚਲਦਾ ਸੀ।

ਗ਼ਰੀਬ ਬੰਦੇ ਨੂੰ ਜਦੋਂ ਕੋਈ ਲੋੜ ਪੈਂਦੀ ਹੈ ਤਾਂ ਉਹ ਅਮੀਰ ਬੰਦੇ ਦੇ ਘਰ ਚੱਲ ਕੇ ਜਾਂਦਾ ਹੈ। ਪਰ ਅਮੀਰ ਬੰਦੇ ਨੂੰ ਕੋਈ ਲੋੜ ਪੈਂਦੀ ਹੈ ਤਾਂ ਉਹ ਗ਼ਰੀਬ ਬੰਦੇ ਕੋਲ ਚੱਲ ਕੇ ਨਹੀਂ ਜਾਂਦਾ। ਉਹ ਗ਼ਰੀਬ ਬੰਦੇ ਨੂੰ ਆਪਣੇ ਘਰ ਬੁਲਾ ਕੇ ਗੱਲ ਕਰਦਾ ਹੈ।

**ਪਹਿਲੇ ਸਿੱਖਾਂ ਵਿਚ ਤੇ ਸਾਡੇ ਵਿਚ ਇਕ ਹੀ ਫ਼ਰਕ ਹੈ ਉਹ ਫ਼ਰਕ ਸਮਝਣਾ ਬਹੁਤ ਹੀ ਜ਼ਰੂਰੀ ਹੈ। ਪਹਿਲਾ ਸਿੱਖ ਗੁਰੂ ਦੇ ਘਰ ਵਿਚ ਰਹਿੰਦਾ ਸੀ। ਅਸੀਂ ਗੁਰੂ ਨੂੰ ਆਪਣੇ ਘਰ ਰੱਖਦੇ ਹਾਂ। ਫਿਰ ਆਪਣੀ ਮਰਜ਼ੀ ਨਾਲ ਰੱਖਦੇ ਹਾਂ।**

ਕਿਸੇ ਦੇ ਘਰ ਰਹਿਣਾ ਜਾਂ ਉਸ ਨੂੰ ਘਰ ਰੱਖਣ ਦਾ ਕੀ ਫ਼ਰਕ ਹੈ। ਭਾਵੇਂ ਸੌ ਵਾਰ ਆਏ ਮਹਿਮਾਨ ਨੂੰ ਆਖੀਏ ਕਿ ਇਸ ਨੂੰ ਆਪਣਾ ਘਰ ਸਮਝੋ ਪਰ ਫਿਰ ਵੀ ਉਹ ਮਹਿਮਾਨ ਸਮਝਦਾ ਹੀ ਹੈ ਕਿ ਇਥੇ ਮੈਨੂੰ ਇਨ੍ਹਾਂ ਘਰ ਵਾਲਿਆਂ ਦੀ ਮਰਜ਼ੀ ਮੁਤਾਬਿਕ ਹੀ ਰਹਿਣਾ ਪੈਣਾ ਹੈ। ਜੇ ਮਰਜ਼ੀ ਸਾਡੀ ਹੀ ਚਲਣੀ ਹੈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕਿੱਥੇ ਪ੍ਰਕਾਸ਼ ਕਰਨਾ ਹੈ? ਕਿਹੜੇ ਰੁਮਾਲੇ ਦੇਣੇ ਹਨ। ਕਦੋਂ ਪ੍ਰਕਾਸ਼ ਕਰਨਾ ਹੈ, ਕਰਨਾ ਵੀ ਹੈ ਕਿ ਨਹੀਂ। ਆਪਣੀ ਮਨ-ਮਰਜ਼ੀ ਦੇ ਹੁਕਮ ਲੈਣੇ ਹਨ। ਉਹ ਕੰਮ ਕਰਨੇ ਹਨ ਜਿਨ੍ਹਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਰਜਦੇ ਹਨ। ਤਾਂ ਫਿਰ ਕੋਈ ਆਖੇ ਕਿ ਮੇਰੇ ਘਰ ਵਿਚ ਗੁਰੂ ਸਾਹਿਬ ਹਨ। ਮੈਂ ਗੁਰੂ ਦੇ ਘਰ ਰਹਿ ਰਿਹਾ ਹਾਂ ਤਾਂ ਇਹ ਇਕ ਹਾਸੋਹੀਣੀ ਗੱਲ

ਇਕ ਹੰਕਾਰੀ ਹੁਕਮਰਾਨ ਦੀ ਭਾਸ਼ਾ ਹੈ।

ਗੁਰੂ ਨੂੰ ਰੱਖਣਾ ਨਹੀਂ, ਗੁਰੂ ਦੇ ਨਾਲ ਰਹਿਣਾ ਹੈ। ਗੁਰੂ ਦੇ ਘਰ ਵਿਚ ਰਹਿਣਾ ਹੈ।

ਸਤਿਗੁਰੂ ਕਹਿੰਦੇ ਹਨ ਭਾਈ ਨੰਦ ਲਾਲ ਮੇਰੇ ਨਾਲ ਰਹਿਣਾ ਹੈ ਤਾਂ ਪਹਿਲਾਂ ਮੈਨੂੰ ਸਮਝੋ ਕਿ ਮੈਂ ਕੀ ਹਾਂ।

ਪ੍ਰਸ਼ਨ ਭਾਈ ਨੰਦ ਲਾਲ–

*ਨੰਦ ਲਾਲਉ ਵਾਚ।*
*ਤੁਮਜੋ ਕਹਾ ਗੁਰਦੇਵ ਜੀ ਦਰਸ਼ਨ ਕਰਿ ਮੁਹਿ ਆਇ।*
*ਲਖੀਏ ਤੁਮਰਾ ਦਰਸ ਕਹਾਂ, ਕਹਹੁ ਮੋਹਿ ਸਮਝਾਇ।*
*ਸ੍ਰੀ ਗੁਰੂ ਵਾਚ–ਤੀਨ ਰੂਪ ਹੈ ਮੋਹਿ ਕੇ, ਸੁਨਹੁ ਨੰਦ ਚਿਤ ਲਾਇ।*
*ਨਿਰਗੁਣ, ਸਰਗੁਣ, ਗੁਰਸਬਦ ਕਹਹੁ ਤੋਹਿ ਸਮਝਾਇ।*
*ਏਕ ਰੂਪ ਤਿਹੁ ਗੁਣ ਤੇ ਪਰੇ। ਨੇਤਿ ਨੇਤਿ ਜਿਹ ਨਿਗਮ ਉਚਰੇ।*
*ਦੂਸਰ ਰੂਪ ਗੰਥ ਜੀ ਜਾਨਹੁ। ਆਪਨ ਅੰਗ ਮੇਰੋ ਕਰ ਮਾਨਹੁ*
*ਜੋ ਮਮ ਸਾਥ ਚਹੈ ਕਹਿ ਬਾਤ। ਗੰਥ ਜੀ ਪੜ੍ਹੈ ਬਿਚਾਰਹਿ ਸਾਥ।*
*ਤੀਸਰ ਰੂਪ ਸਿਖ ਹੈ ਮੋਰ। ਗੁਰਬਾਣੀ ਰਤਿ ਜਿਹ ਨਿਸ ਭੋਰ।*
*ਵਿਸਾਹ ਪ੍ਰੀਤਿ ਗੁਰਸਬਦ ਜੁ ਧਰੈ। ਗੁਰ ਕਾ ਦਰਸ਼ਨ ਨਿਤ ਉਠ ਕਰੇ।*

–ਰਹਿਤਨਾਮਾ ਭਾਈ ਨੰਦ ਲਾਲ

ਸਿੱਖੀ ਰਹਿਤ ਦੀ ਯਾਤਰਾ ਹੈ। ਸਿੱਖ ਤੋਂ ਗੁਰੂ ਸ਼ਬਦ ਤੱਕ ਪੁਜਣਾ ਹੈ, ਸ਼ਬਦ ਤੋਂ ਨਿਰਗੁਣ ਬ੍ਰਹਮ ਵਿਚ ਲੀਣ ਹੋਣਾ ਹੈ। ਰਹਿਤਵਾਨ ਸਿੰਘ ਉਹ ਹੈ ਜੋ ਸਿੰਘ ਹੈ, ਗੁਰਸ਼ਬਦ ਹੈ, ਨਿਰਗੁਣ ਬ੍ਰਹਮ ਹੈ।

ਸਤਸੰਗ ਤੋਂ ਟੁੱਟਾ ਖਾਲਸਾ ਬੇਸ਼ੱਕ ਕਕਾਰਧਾਰੀ ਹੈ ਉਹ ਸਿੰਘ ਨਹੀਂ। ਭਾਈ ਨੰਦ ਲਾਲ ਤਾੜਨਾ ਕਰਦੇ ਹਨ ਉਹ ਤਨਖਾਹੀਆ ਹੈ। ਇਹ ਸਾਨੂੰ ਪਤਾ ਹੋਣਾ ਚਾਹੀਦਾ ਹੈ ਕੀ ਕਰਨਾ ਹੈ, ਕੀ ਨਹੀਂ ਕਰਨਾ।

*ਪ੍ਰਸ਼ਨ ਕੀਆ ਨੰਦ ਲਾਲ ਜੀ, ਗੁਰੂ ਬਤਾਈਐ ਮੋਹਿ।*
*ਕਉਨ ਕਰਮ ਇਨ ਜੋਗ ਹੈ, ਕਉਨ ਕਰਮ ਨਹੀ ਸੋਹਿ।*

–ਤਨਖਾਹਨਾਮਾ ਭਾਈ ਨੰਦ ਲਾਲ

*ਪ੍ਰਾਤਹ ਕਾਲ ਸਤਿਸੰਗ ਨ ਜਾਵਹਿ। ਤਨਖਾਹਦਾਰ ਵਹ ਵਡਾ ਕਹਾਵਹਿ।*
*ਸਤਿਸੰਗ ਜਾਇ ਕਰਿ ਚਿਤ ਡੁਲਾਵਹਿ। ਈਹਾਂ ਊਹਾਂ ਠਉਰ ਨਾ ਪਾਵਹਿ।*
*ਹਰਿ ਜਸ ਸੁਨਤੇ ਬਾਤ ਚਲਾਵਹਿ। ਕਹਿ ਗੋਬਿੰਦ ਸਿੰਘ ਜਮਪੁਰ ਜਾਵਹਿ।*
*ਨਿਰਧਨ ਦੇਖਿ ਨਾ ਪਾਸ ਬਹਾਵਹਿ। ਸੋ ਤਨਖਾਹੀ ਮੂਲ ਕਹਾਵਹਿ।*

*ਖਾਲਸਾ ਸੋਈ ਜੋ ਨਿੰਦਾ ਤਿਆਗੈ। ਖਾਲਸਾ ਸੋਇ ਲੜੈ ਹੁਇ ਆਗੈ।*
*ਖਾਲਸਾ ਸੋਇ ਪੰਚ ਕਉ ਮਾਰੈ। ਖਾਲਸਾ ਸੋਇ ਭਰਮ ਕਉ ਸਾੜੈ।*
*ਖਾਲਸਾ ਸੋਇ ਪਰਦ੍ਰਿਸ਼ਟਿ ਤਿਆਗੈ। ਖਾਲਸਾ ਸੋਇ ਨਾਮਰਤ ਲਾਗੈ।*
*ਖਾਲਸਾ ਸੋ ਨਿਰਧਨ ਕੋ ਪਾਲੈ। ਖਾਲਸਾ ਸੋਇ ਦੁਸ਼ਟ ਕੋ ਗਾਲੈ।*
*ਖਾਲਸਾ ਸੋਇ ਨਾਮ ਸਿਉ ਜੋੜਹਿ। ਖਾਲਸਾ ਸੋਇ ਬੰਧਨ ਕਉ ਤੋੜਹਿ।*

—ਭਾਈ ਨੰਦ ਲਾਲ, ਤਨਖਾਹਨਾਮਾ

*ਰਾਜ ਕਰੇਗਾ ਖਾਲਸਾ ਆਕੀ ਰਹੈ ਨਾ ਕੋਇ।*
*ਖ੍ਵਾਰ ਹੋਇ ਸਭ ਮਿਲੈਂਗੇ ਬਚਹਿ ਸ਼ਰਣ ਜੋ ਹੋਇ।*

—ਤਨਖਾਹਨਾਮਾ ਭਾਈ ਨੰਦ ਲਾਲ

*ਹੋਇ ਸਿਖ ਸਿਰ ਟੋਪੀ ਧਰੈ। ਸਾਤ ਜਨਮ ਕੁਸ਼ਟੀ ਹੁਇ ਮਰੈ।*
*ਪਾਗ ਉਤਾਰਿ ਪ੍ਰਸਾਦ ਜੋ ਖਾਵੈ ਸੋ ਸਿਖ ਕੁੰਭੀ ਨਰਕ ਸਿਧਾਵੈ।*

—ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ

*ਗੁਰੂ ਖਾਲਸਾ ਮਾਨੀਅਹਿ ਪਰਗਟੁ ਗੁਰੂ ਕੀ ਦੇਹ।*
*ਜੋ ਸਿਖ ਮੋ ਮਿਲਬੇ ਚਹਹਿ ਖੋਜ ਇਨਹੁ ਮਹਿ ਲੇਹ।*

—ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ

*ਅਕਾਲ ਪੁਰਖ ਕੇ ਬਚਨ ਸਿਉ ਪ੍ਰਗਟ ਚਲਾਉ ਪੰਥ*
*ਸਭ ਸਿੱਖਨ ਕਉ ਹੁਕਮ ਹੈ ਗੁਰੂ ਮਾਨਿਉ ਗ੍ਰੰਥ।*

—ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ

*ਸ੍ਰੀ ਅਕਾਲ ਪੁਰਖ ਕੇ ਬਚਨ ਸਿਉ ਪ੍ਰਗਟਿਉ ਪੰਥ ਮਹਾਨ।*
*ਗ੍ਰੰਥ ਪੰਥ ਗੁਰੂ ਮਾਨੀਏ ਤਾਰੇ ਸਕਲ ਕੁਲਾਨ।*

—ਰਹਿਤਨਾਮਾ ਭਾਈ ਦਯਾ ਸਿੰਘ

*ਪ੍ਰਥਮ ਰਹਤ ਯਹ ਜਾਨ ਖੰਡੇ ਕੀ ਪਾਹੁਲ ਛਕੇ।*
*ਸੋਈ ਸਿੰਘ ਪ੍ਰਧਾਨ ਅਵਰ ਨਾ ਪਾਹੁਲ ਜੋ ਲਏ।*

—ਰਹਿਤਨਾਮਾ ਭਾਈ ਦੇਸਾ ਸਿੰਘ

ਜੇ ਕੋਈ ਸਿੱਖ ਅੰਮ੍ਰਿਤਪਾਨ ਨਹੀਂ ਕਰਦਾ, ਕੇਸ ਰੱਖ ਕੇ ਸਮਝਦਾ ਹੈ ਮੈਂ ਵੀ ਸਿੱਖ ਹਾਂ ਜੈਸਾ ਕਿ ਅੱਜਕੱਲ੍ਹ ਆਮ ਵੇਖਣ ਵਿਚ ਆ ਰਿਹਾ ਹੈ। ਭਾਈ ਸਾਹਿਬ ਸਿੰਘ ਜੀ ਕਹਿੰਦੇ ਹਨ ਇਸ ਭੇਖ ਦੇ ਪਾਪ ਨੂੰ ਤਿਆਗ ਦੇਣਾ ਚਾਹੀਦਾ ਹੈ। ਇਸ ਦਾ ਭਾਵ ਇਹ ਨਹੀਂ ਕਿ ਕੇਸ ਹੀ ਕਟਾ ਦੇਵੇ, ਨਹੀਂ ਸਗੋਂ ਅੰਮ੍ਰਿਤਪਾਨ ਕਰਕੇ ਸੱਚਾ ਸਿੰਘ ਸੱਜ ਕੇ ਸਤਿਗੁਰੂ ਦੀ ਰਹਿਣੀ ਵਿਚ ਰਹਿਣਾ ਚਾਹੀਦਾ ਹੈ।

*ਧਰਹਿ ਕੇਸ ਪਾਹੁਲ ਬਿਨਾ ਭੇਖੀ ਮੂੜਾ ਸਿਖ।*
*ਮੇਰੋ ਦਰਸਨ ਨਾਹਿ ਤਿਸ ਪਾਪੀ ਤਿਆਗੈ ਭਿਖਿ।*

—ਰਹਿਤਨਾਮਾ ਭਾਈ ਸਾਹਿਬ ਸਿੰਘ

ਅੰਮ੍ਰਿਤਧਾਰੀ ਹੋਵੇ, ਸੁਬ੍ਹਾ ਸ਼ਾਮ ਦਾ ਨਿਤਨੇਮੀ ਹੋਵੇ ਨਿਤਨੇਮ ਕਦੀ ਨਾ ਖੁੰਝਾਵੇ।

ਪੰਜ ਕਕਾਰ ਕਛਹਿਰਾ, ਕ੍ਰਿਪਾਨ, ਕੜਾ, ਕੇਸ, ਕੰਘਾ ਇਹ ਤਨ ਤੋਂ ਕਦੀ ਦੂਰ ਨਾ ਕਰੇ। ਚਾਰ ਬਜਰ ਕੁਰਹਿਤਾਂ ਕੇਸ ਕਟਾਉਣੇ, ਤਮਾਕੂ ਦੀ ਵਰਤੋਂ, ਪਰਤਨਗਾਮੀ ਹੋਣਾ, ਕੁਠਾ ਖਾਣਾ ਇਨ੍ਹਾਂ ਕੁਰਹਿਤਾਂ ਤੋਂ ਬੱਚ ਕੇ ਰਹੇ ਸਿੱਖ ਰਹਿਤ ਮਰਿਆਦਾ ਜੋ ਸ੍ਰੀ ਅਕਾਲ ਤਖ਼ਤ ਵਲੋਂ ਪ੍ਰਵਾਣਤ ਹੈ ਹਰ ਗੁਰਸਿੱਖ ਪ੍ਰਵਾਰ ਕੋਲ ਉਹ ਕਾਪੀ ਚਾਹੀਦੀ ਹੈ। ਉਸ ਨੂੰ ਹਰ ਸਿੱਖ ਧਿਆਨ ਨਾਲ ਪੜ੍ਹੇ ਅਤੇ ਉਸ ਨੂੰ ਸ਼ਰਧਾ ਭਾਵਨਾ ਨਾਲ ਮੰਨੇ ਤੇ ਕਮਾਏ।

ਰਹਿਤ ਤੋਂ ਬਿਨਾਂ ਕੋਈ ਸਿੱਖ ਨਹੀਂ ਸਿੱਖੀ ਕਥਨੀ ਦੀ ਨਹੀਂ ਕਰਨੀ ਦੀ ਹੈ—ਮਨਮੁਖ ਕਥਨੀ ਹੈ ਪਰ ਰਹਿਤ ਨਾ ਹੋਈ। ਐਸੀ ਕਥਨੀ ਦੀ ਗੁਰਮਤਿ ਵਿਚ ਕੋਈ ਥਾਂ ਨਹੀਂ।

*ਰਹਿਤਵਾਨ ਜਗ ਸਿੰਘ ਜੋ ਕੋਈ ਗੁਰ ਕੇ ਲੋਗ ਬਸੈਂਗੇ ਤੇਈ।*
*ਰਹਣੀ ਰਹੈ ਸੋਈ ਸਿਖ ਮੇਰਾ ਉਹ ਸਾਹਿਬ ਮੈ ਉਸਕਾ ਚੇਰਾ।*
*ਰਹਤ ਰਹਤ ਰਹ ਜਾਇ ਬਿਕਾਰਾ। ਰਹਤ ਧਰਮ ਸਿੰਘਨ ਕੋ ਸਾਰਾ।*
*ਰਹਤ ਬਿਨਾ ਨਹ ਸਦਗਤਿ ਹੋਈ। ਰਹਤ ਬਿਨਾ ਭਲ ਕਹੈ ਨਾ ਕੋਈ।*
*ਰਹਤ ਬਿਨਾਂ ਨਹਿ ਸਿੰਘ ਕਹਾਵੈ। ਰਹਤ ਬਿਨਾਂ ਦਰ ਚੋਟਾਂ ਖਾਵੈ।*

—ਰਹਿਤਨਾਮਾ ਭਾਈ ਦੇਸਾ ਸਿੰਘ

ਰਹਿਣੀ ਵਿਚ ਖਾਲਸੇ ਦੀ ਜ਼ਿੰਮੇਵਾਰੀ ਬਹੁਤ ਹੀ ਵੱਡੀ ਹੋ ਜਾਂਦੀ ਹੈ। ਕੋਈ ਐਸਾ ਨਾ ਸਮਝੇ ਕਿ ਮੈਂ ਬਾਣੀ ਵੀ ਪੜ੍ਹ ਲਈ ਹੈ ਤੇ ਬਾਣਾ ਵੀ ਧਾਰਨ ਕਰ ਲਿਆ ਹੈ ਤੇ ਮੇਰੀ ਜ਼ਿੰਮੇਵਾਰੀ ਖ਼ਤਮ ਹੈ। ਨਹੀਂ ਜ਼ਿੰਮੇਵਾਰੀ ਤਾਂ ਸ਼ੁਰੂ ਹੋਈ ਹੈ ਖ਼ਤਮ ਨਹੀਂ ਹੋਈ।

ਬਾਣੀ ਪੜ੍ਹਨ ਵਾਲਾ ਬਾਣੇ ਵਾਲਾ ਖਾਲਸਾ ਆਪਣੇ ਪਰਿਵਾਰ ਨਾਲ ਕਿਵੇਂ ਵਰਤਦਾ ਹੈ। ਉਸ ਦਾ ਵਰਤਾਰਾ ਜੇ ਪ੍ਰੇਮ ਭਰਪੂਰ, ਸੱਚ ਨਾਲ ਭਰਪੂਰ ਅਤੇ ਉਸਾਰੂ ਹੈ ਤਾਂ ਉਹ ਸਿੱਖ ਹੈ। ਐਸਾ ਵੇਖਣ ਵਿਚ ਆਇਆ ਹੈ ਕਿ ਕਈ ਸੱਜਣ ਆਪਣੇ ਧਰਮ ਦੇ ਚਿੰਨ੍ਹ ਤਾਂ ਧਾਰਨ ਕਰ ਲੈਂਦੇ ਹਨ ਪਰ ਪਰਿਵਾਰ ਨਾਲ ਵਤੀਰਾ ਬੜਾ ਹੀ ਕਠੋਰ ਹੈ ਕਹਿ ਦਿਆਂ ਕਿ ਕਸਾਈਆਂ ਵਰਗਾ ਹੈ। ਐਸਾ ਬੰਦਾ ਧਰਮ ਨੂੰ ਨਹੀਂ ਸਮਝਦਾ। ਖਾਲਸੇ ਦੀ ਰਹਿਤ ਹੈ ਕਿ ਪਰਿਵਾਰਕ ਫ਼ਰਜ਼ ਪੂਰੇ ਕਰੇ।

ਪਰਿਵਾਰ ਨੂੰ ਖੁਸ਼ ਕਰਨ ਲਈ ਪਾਪ ਨਹੀਂ ਕਰਨਾ, ਗੁਰਮਤਿ ਰਹਿਣੀ ਦਾ ਪੱਲਾ ਨਹੀਂ ਛੱਡਣਾ ਪਰ ਕਠੋਰ ਵੀ ਨਹੀਂ ਹੋਣਾ।

ਫਿਰ ਰਹਿਣੀ ਹੈ। ਸਿੱਖ ਪੰਥ ਨਾਲ ਗੁਰਭਾਈਆਂ ਨਾਲ ਪੰਥ ਪ੍ਰਤੀ ਵਫ਼ਾਦਾਰੀ ਪ੍ਰੇਮ ਸੇਵਾ ਭਾਵ ਸਰਬੱਤ ਦਾ ਭਲਾ ਗੁਰਸਿੱਖਾਂ ਦਾ ਸਤਿਕਾਰ ਤੇ ਕੁਰਬਾਨੀ ਜਿਹੜਾ ਸੱਜਣ ਇਥੇ ਆ ਕੇ ਵੀ ਖਿਡ਼ਕ ਗਿਆ ਉਹ ਵੀ ਖਾਲਸਾ ਨਹੀਂ ਉਹਦੀ ਰਹਿਤ ਵੀ ਅਧੂਰੀ ਹੈ।

ਇਸ ਤੋਂ ਅੱਗੇ ਹੈ ਰਹਿਣੀ ਦਾ ਆਖਰੀ ਫਲ ਜੋ ਕਿ ਬਾਕੀ ਸੰਸਾਰ ਨਾਲ ਜਿਨ੍ਹਾਂ ਨਾਲ ਪਰਿਵਾਰਕ ਸਾਂਝ ਨਹੀਂ, ਧਾਰਮਿਕ ਸਾਂਝ ਨਹੀਂ, ਸਮਾਜਕ ਸਾਂਝ ਵੀ ਨਹੀਂ ਉਨ੍ਹਾਂ ਨਾਲ ਕਿਵੇਂ ਵਰਤਣਾ ਹੈ। ਖਾਲਸੇ ਨੇ ਸੰਸਾਰ ਨਾਲ ਵੀ ਏਸੇ ਤਰ੍ਹਾਂ ਵਰਤਣਾ ਹੈ ਜਿਵੇਂ ਸੰਸਾਰ ਨਾਲ ਕਰਤਾਰ ਵਰਤਦਾ ਹੈ। ਜਿਵੇਂ ਕਰਤਾਰ ਸਭ ਦਾ ਹੈ ਖਾਲਸਾ ਵੀ ਅਕਾਲ ਪੁਰਖ ਦੀ ਫ਼ੌਜ ਹੈ, ਇਹ ਵੀ ਸਭ ਦਾ ਹੈ। ਇਹ ਫੌਜ ਸਭ ਸੰਸਾਰ ਦੀ ਰਖਵਾਲੀ ਕਰਦੀ ਹੈ। ਇਹ ਹੈ ਗੁਰਮਤਿ ਰਹਿਣੀ ਰਹਿਤ ਅਤੇ ਖਾਲਸਾ।



# ਅਨੰਦਪੁਰ ਤੇ ਖਾਲਸਾ

## ੧੨

ਅੰਮ੍ਰਿਤਪਾਨ ਕਰਾਉਣ ਲਗਿਆਂ ਹਰ ਅੰਮ੍ਰਿਤਧਾਰੀ ਨੂੰ ਇਹ ਦ੍ਰਿੜ ਕਰਾਇਆ ਜਾਂਦਾ ਹੈ ਕਿ ਅੱਜ ਤੋਂ ਵਾਸੀ ਅਨੰਦਪੁਰ ਦੇ, ਪਿਤਾ ਗੁਰੂ ਗੋਬਿੰਦ ਸਿੰਘ ਜੀ ਤੇ ਮਾਤਾ ਸਾਹਿਬ ਕੌਰ ਜੀ।

ਸਿੰਘ ਨੇ ਸਤਿਗੁਰੂ ਦੇ ਸ਼ਬਦ ਤੋਂ ਜਨਮ ਲਿਆ ਹੈ ਏਸੇ ਕਰਕੇ ਇਹ ਗੁਰੂ ਦਾ ਨਾਦੀ ਪੁੱਤਰ ਹੈ। ਸਤਿਗੁਰੂ ਨੇ ਗਿਆਨ ਬਖ਼ਸ਼ਿਆ ਹੈ ਮਾਂ ਦੀ ਮਮਤਾ ਨੇ ਅੰਮ੍ਰਿਤ ਵਿਚ ਪਤਾਸੇ ਪਾ ਕੇ ਗਿਆਨ ਤੇ ਪ੍ਰੇਮ ਦਾ ਸੁਮੇਲ ਕਰ ਦਿੱਤਾ ਹੈ। ਕਬੀਰ ਸਾਹਿਬ ਜੀ ਨੇ ਇਕ ਸਲੋਕ ਵਿਚ ਮਨੁੱਖ ਦੇ ਜਨਮ ਧਾਰਨ ਕਰਨ ਦਾ ਮਕਸਦ ਦੱਸਿਆ ਹੈ ਕਿ ਇਹ ਦੇਹ ਪ੍ਰਗਟ ਹੋਈ ਹੈ ਕਿ ਇਸ ਵਿਚ ਗਿਆਨ ਦਾ ਸੂਰਜ ਚੜ੍ਹੇ ਅਤੇ ਪ੍ਰੇਮ ਦਾ ਚੰਦਰਮਾ ਚੜ੍ਹੇ। ਗੋਬਿੰਦ ਗੁਰੂ ਨੂੰ ਮਿਲਣ ਤੋਂ ਬਿਨਾਂ ਇਹ ਪਲਟ ਕੇ ਫੇਰ ਖੇਹ ਹੋ ਜਾਂਦੀ ਹੈ। ਪ੍ਰਮਾਤਮਾ ਨੇ ਖੇਹ ਤੋਂ ਦੇਹ ਬਣਾ ਦਿੱਤੀ ਸੀ ਪਰ ਬੰਦੇ ਤੂੰ ਫਿਰ ਇਹ ਦੇਹ ਤੋਂ ਖੇਹ ਕਰ ਦਿੱਤੀ ਤਾਂ ਸਵਾਦ ਕੀ ਹੋਇਆ।

*ਕਬੀਰ ਸੂਰਜ ਚਾਂਦ ਕੈ ਉਦੈ ਭਈ ਸਭ ਦੇਹ।*
*ਗੁਰ ਗੋਬਿੰਦ ਕੇ ਬਿਨੁ ਮਿਲੈ ਪਲਟਿ ਭਈ ਸਭ ਖੇਹ।*

—ਸਲੋਕ ਨੰ: ੧੭੯

ਜਿਨ੍ਹਾਂ ਭਾਗਾਂ ਵਾਲਿਆਂ ਨੂੰ ਗੁਰੂ ਗੋਬਿੰਦ ਸਿੰਘ ਮਿਲ ਗਏ ਉਨ੍ਹਾਂ ਦੀ ਜੀਵਨ ਯਾਤਰਾ ਸਫ਼ਲ ਹੋ ਗਈ। ਉਨ੍ਹਾਂ ਕਿਹਾ ਦਇਆ ਰਾਮ ਤੈਨੂੰ ਦਇਆ ਸਿੰਘ ਬਣਾਵਾਂਗਾ ਤੇ ਮੈਂ ਗੋਬਿੰਦ ਸਿੰਘ ਬਣਾਂਗਾ। ਸਿੰਘ ਦਾ ਅਰਥ ਹੈ ਸ੍ਰੇਸ਼ਟ ਸ਼੍ਰੋਮਣੀ, ਉੱਤਮ। ਜਦੋਂ ਤੱਕ ਪੁੱਤਰ ਨੂੰ ਜਨਮ ਨਾ ਦੇ ਲਵੇਂ ਮਾਂ ਵੀ ਮਾਂ ਨਹੀਂ ਬਣਦੀ ਉਸ ਨੂੰ ਮਾਂ ਆਖੇਗਾ ਕੌਣ? ਗੁਰੂ ਵੀ ਉਹੀ ਹੈ ਜੋ ਸ੍ਰੇਸ਼ਟ ਸਿੱਖ ਨੂੰ ਜਨਮ ਦੇਂਦਾ ਹੈ। ਖਾਲਸੇ ਦੀ ਸਿਰਜਣਾ ਕਰਕੇ ਗੁਰੂ ਗੋਬਿੰਦ ਸਿੰਘ ਕਹਿੰਦੇ

ਹਨ ਕਿ ਮੈਂ ਵੀ ਸਿੰਘ ਸਜ ਗਿਆ ਹਾਂ ਤੇ ਮੈਨੂੰ ਸਜਾਇਆ ਕਿਸ ਨੇ ਹੈ।

*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ।*
*ਨਹੀ ਮੋ ਸੇ ਗ਼ਰੀਬ ਕਰੋਰ ਪਰੇ।*

ਇਹੀ ਕਾਰਨ ਹੈ ਕਿ ਖਾਲਸੇ ਵਿਚ ਸਾਰੇ ਗੁਣ ਹਨ । ਖਾਲਸਾ ਜਿੱਥੇ ਪਿਤਾ ਗੁਰੂ ਦੇ ਬਖਸ਼ੇ ਗਿਆਨ ਨਾਲ ਬੜੀ ਸਿਆਣਪ ਨਾਲ ਆਪਣੀ ਜ਼ਿੰਮੇਵਾਰੀ ਸੰਭਾਲਦਾ ਹੈ ਉਥੇ ਖਾਲਸੇ ਵਿਚ ਮਾਂ ਵਾਲੀ ਮਮਤਾ ਤੇ ਸੰਭਾਲ ਵੀ ਹੈ; ਖਾਲਸੇ ਵਿਚ ਸੇਵਾ ਸੰਭਾਲ ਦੀ ਰੁਚੀ ਹੈ। ਧਾਰਮਿਕ ਗ੍ਰੰਥਾਂ ਦੀ ਸੰਭਾਲ, ਗੁਰਦੁਆਰਿਆਂ ਦੀ ਸੇਵਾ ਸੰਭਾਲ, ਖਾਲਸਾ ਨਿੱਤ ਅਰਦਾਸ ਕਰਕੇ ਪ੍ਰਮਾਤਮਾ ਪਾਸੋਂ ਮੰਗਦਾ ਹੈ। ਉਥੇ ਦੁਖੀਆਂ ਅਨਾਥਾਂ, ਲੋੜਵੰਦਾਂ ਦੀ ਸੰਭਾਲ ਇਹ ਖਾਲਸੇ ਨੂੰ ਮਾਂ ਦੀ ਪ੍ਰੇਮ ਭਰੀ ਨਿਵਾਜ਼ਸ਼ ਤੋਂ ਪ੍ਰਾਪਤ ਹੋਈ ਹੈ।

ਜਿਸ ਹਿਰਦੇ ਵਿਚ ਗਿਆਨ ਦਾ ਸੂਰਜ ਚੜ੍ਹੇ, ਪ੍ਰੇਮ ਦਾ ਚੰਦਰਮਾ ਚੜ੍ਹੇ, ਉਹ ਖਾਲਸਾ ਹੀ ਅਨੰਦਪੁਰ ਦਾ ਵਾਸੀ ਬਣ ਸਕਦਾ ਹੈ। ਖਾਲਸਾ ਕਿਸੇ ਥਾਂ ਤੇ ਵੀ ਰਹਿੰਦਾ ਹੋਇਆ ਅਨੰਦਪੁਰ ਦਾ ਵਾਸੀ ਹੋ ਸਕਦਾ ਹੈ। ਇਸ ਦਾ ਜੁਆਬ ਇਕੋ ਹੀ ਹੈ ਕਿ ਖਾਲਸਾ ਕਿਸੇ ਦੇਸ਼ ਵਿਚ ਵੀ ਹੋਵੇ ਜੇ ਉਸ ਨੂੰ ਕੇਸਗੜ੍ਹ ਵਿਚ ਅੰਮ੍ਰਿਤ ਸੰਚਾਰ ਦਾ ਦਿਨ ਯਾਦ ਹੈ। ਜੇ ਉਸ ਬਖ਼ਸ਼ਿਸ਼ ਨੂੰ ਨਹੀਂ ਭੁਲਿਆ ਤਾਂ ਇਹ ਅਨੰਦਪੁਰ ਦਾ ਹੀ ਵਾਸੀ ਹੈ।

ਇਕ ਅਨੰਦਪੁਰ ਬਾਹਰ ਹੈ, ਇਕ ਅਨੰਦਪੁਰ ਅੰਦਰ ਵੀ ਹੈ। ਜਿਹੜਾ ਬਾਹਰੋਂ ਅਨੰਦਪੁਰ ਦਾ ਵਾਸੀ ਨਹੀਂ ਬਣਿਆ ਉਸ ਦੇ ਅੰਦਰੋਂ ਵੀ ਅਨੰਦ ਭਰਪੂਰ ਅਵਸਥਾ ਪ੍ਰਾਪਤ ਹੋਣੀ ਅਸੰਭਵ ਹੈ। ਬਾਹਰਲੇ ਅਨੰਦਪੁਰ ਵਿਚ ਜਦੋਂ ਤੱਕ ਸਤਿਗੁਰੂ ਦੇ ਚਰਨ ਨਹੀਂ ਪੈਂਦੇ ਇਹ ਮਾਖੋ ਦੈਂਤ ਦਾ ਘਰ ਹੈ। ਮਾਖੋਵਾਲ ਹੈ ਪਰ ਜਦੋਂ ਸਤਿਗੁਰੂ ਆ ਜਾਂਦੇ ਹਨ ਫਿਰ ਇਹ ਮਾਖੋ ਦਾ ਘਰ ਨਹੀਂ ਰਹਿ ਜਾਂਦਾ, ਫਿਰ ਇਹ ਅਨੰਦਪੁਰ ਹੋ ਜਾਂਦਾ ਹੈ। ਨਰਕੀ ਜੀਵ ਦੁਖੀ ਜੀਵ ਸੁਖ ਦਾ ਸਾਹ ਲੈਂਦੇ ਹਨ।

ਇਤਿਹਾਸ ਲਿਖਣ ਵਾਲੇ ਸੱਜਣ ਲਿਖਦੇ ਹਨ ਕਿ ਮਾਖੋ ਦੌੜ ਗਿਆ। ਮੈਂ ਸਮਝਦਾ ਹਾਂ ਸਤਿਗੁਰੂ ਦੀ ਬਰਕਤ ਨੂੰ ਵੇਖਿਆਂ ਇਹ ਖ਼ਿਆਲ ਬਦਲਣਾ ਪਵੇਗਾ ਮਾਖੋ ਨੂੰ ਦੌੜਨ ਦੀ ਕੀ ਲੋੜ ਸੀ ਜਿੱਥੇ ਪਹਿਲਾਂ ਅਨੇਕਾਂ ਮਾਖੋ ਦੈਂਤ ਤਰ ਗਏ ਹੋਣ ਉਥੇ ਇਕ ਹੋਰ ਸਹੀ, ਸਤਿਗੁਰਾਂ ਨੂੰ ਕੀ ਫਰਕ ਪੈਂਦਾ ਹੈ।

*ਪ੍ਰੇਤਹੁ ਕੀਤੋਨੁ ਦੇਵਤਾ ਤਿਨਿ ਕਰਣੈਹਾਰੈ।*

ਮਾਖੋ ਵਰਗੇ ਦੈਂਤ ਵੀ ਦੇਵਤੇ ਬਣ ਕੇ ਸਤਿਗੁਰੂ ਦੀ ਪੁਰੀ ਅਨੰਦਪੁਰ

ਦੇ ਵਾਸੀ ਬਣ ਜਾਂਦੇ ਹਨ।

ਇਹ ਥਾਂ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕਹਿਲੂਰ ਦੇ ਰਾਜੇ ਪਾਸੋਂ ਪੈਸੇ ਦੇ ਕੇ ਖਰੀਦਿਆ ਸੀ ਉਥੇ ਉਸਾਰੀ ਲਗਾਈ ਸੀ, ਮਕਾਨ ਬਣ ਰਹੇ ਸਨ।

ਰੋਪੜ ਦੇ ਰਹਿਣ ਵਾਲਾ ਪੀਰ ਮੂਸਾ ਰੋਪੜੀ ਨੇ ਇਥੋਂ ਲੰਘਦਿਆਂ ਇਕ ਸ਼ੰਕਾ ਕੀਤਾ ਸੀ, ਕਿ ਫ਼ਕੀਰਾਂ ਨੂੰ ਏਡੇ ਵੱਡੇ ਝਮੇਲਿਆਂ ਵਿਚ ਨਹੀਂ ਫਸਣਾ ਚਾਹੀਦਾ। ਕਹਿਣ ਲੱਗਾ ਗੁਰੂ ਤੇਗ ਬਹਾਦਰ ਸਾਹਿਬ ਤਾਂ ਬੜੇ ਹੀ ਤਿਆਗੀ ਸੁਭਾਅ ਦੇ ਹਨ ਫਿਰ ਇੰਨੇ ਵੱਡੇ ਵਿਸਥਾਰ ਖਿਲਾਰੇ ਕਿਸ ਵਾਸਤੇ ਹਨ।

ਸਤਿਗੁਰਾਂ ਨੂੰ ਇਸ ਸ਼ੰਕੇ ਦਾ ਪਤਾ ਲੱਗਾ ਤਾਂ ਸਤਿਗੁਰਾਂ ਨੇ ਪੀਰ ਨੂੰ ਬੁਲਾਇਆ। ਬੜੇ ਆਦਰ ਅਦਬ ਨਾਲ ਪਾਸ ਬਿਠਾਇਆ, ਸੇਵਾ ਕੀਤੀ, ਆਪਣੇ ਪਾਸ ਠਹਿਰਾ ਲਿਆ। ਰਾਤ ਨੂੰ ਪੀਰ ਸੁੱਤਾ ਤਾਂ ਇਕ ਸੁਪਨਾ ਆਇਆ ਕਿ ਇਕ ਸ਼ੇਰ ਨੂੰ ਬਹਿਸ਼ਤ ਵਿਚ ਵੇਖਿਆ ਤੇ ਪੁਛਿਆ ਕਿ ਤੂੰ ਤਾਂ ਬੜਾ ਜ਼ਾਲਮ ਜਾਨਵਰ ਹੈਂ ਤੂੰ ਬਹਿਸ਼ਤ ਵਿਚ ਕਿਵੇਂ। ਸ਼ੇਰ ਕਹਿਣ ਲੱਗਾ ਦੋ ਅਤਿਥੀ ਮਨੁੱਖ ਮੇਰੇ ਘੁਰਨੇ ਵਿਚ ਬੈਠੇ ਸਨ ਬਾਹਰ ਬੜੀ ਬਰਸਾਤ ਸੀ ਮੈਂ ਅੰਦਰ ਨਹੀਂ ਗਿਆ। ਬਾਹਰ ਬਰਸਾਤ ਗੜਾ ਬਰਸਿਆ। ਸਰਦੀ ਦੀ ਰੁੱਤ ਸੀ ਮੈਂ ਮਰ ਗਿਆ। ਇਕ ਰਾਤ ਮੁਸਾਫ਼ਰਾਂ ਨੂੰ ਘਰ ਦਿੱਤਾ ਸੁਖ ਦਿੱਤਾ ਤਾਂ ਮੈਂ ਬਹਿਸ਼ਤ ਵਿਚ ਪਹੁੰਚ ਗਿਆ।

ਪੀਰ ਨੇ ਸਤਿਗੁਰਾਂ ਨੂੰ ਸੁਪਨਾ ਦੱਸਿਆ। ਸਤਿਗੁਰਾਂ ਕਿਹਾ, ਪੀਰ ਜੀ ਸ਼ੇਰ ਬੰਦਿਆਂ ਨਾਲ ਗੱਲਾਂ ਨਹੀਂ ਕਰਦੇ, ਸ਼ੇਰ ਕਿਸੇ ਨੂੰ ਘੁਰਨੇ ਨਹੀਂ ਦਿੰਦੇ, ਸੁਪਨੇ ਵਿਚ ਸ਼ੇਰ ਬੋਲਦੇ ਵੀ ਹਨ ਤੇ ਘੁਰਨੇ ਵੀ ਦਿੰਦੇ ਹਨ। ਇਹ ਸੁਪਨਾ ਤੇਰੇ ਪ੍ਰਸ਼ਨ ਦਾ ਉੱਤਰ ਹੈ ਕਿ ਮੁਸਾਫ਼ਰਾਂ ਨੂੰ ਸੁੱਖ ਅਰਾਮ ਦੇਣਾ ਕਿੰਨਾ ਪੁੰਨ ਹੈ, ਕਿੰਨਾ ਭਲਾ ਹੈ। ਇਹ ਵਿਸਥਾਰ ਇਹ ਉਸਾਰੀਆਂ ਸਾਡੇ ਮੋਹ ਮਮਤਾ ਦੀ ਪੂਰਤੀ ਨਹੀਂ। ਇਹ ਆਏ ਮੁਸਾਫ਼ਰਾਂ ਦੀ ਸੇਵਾ ਵਾਸਤੇ ਹੈ। ਜੇ ਸ਼ੇਰ ਘੁਰਨਾ ਦੇ ਸਕਦਾ ਹੈ ਤਾਂ ਬੰਦਾ ਬੰਦੇ ਨੂੰ ਸੁੰਦਰ ਕਮਰਾ ਤੇ ਬਿਸਤਰਾ ਕਿਉਂ ਨਾ ਦੇਵੇ। ਜਿਸ ਨਗਰ ਵਿਚ ਕੋਈ ਵੀ ਦੁਖੀ ਤੇ ਭੁੱਖਾ ਹੋਵੇ ਉਹ ਨਗਰ ਅਨੰਦਪੁਰ ਨਹੀਂ ਹੋ ਸਕਦਾ। ਜਿੱਥੇ ਆ ਕੇ ਸਾਰੇ ਦੁੱਖ ਮੁੱਕ ਜਾਣ, ਸਾਰੀਆਂ ਭੁੱਖਾਂ ਮੁੱਕ ਜਾਣ ਉਹ ਅਨੰਦਪੁਰ ਹੈ।

ਸਾਖੀਕਾਰ ਲਿਖਦੇ ਹਨ ਕਿ ਜਦੋਂ ਗੋਬਿੰਦ ਰਾਇ ਜੀ ਪਟਨਾ ਸਾਹਿਬ ਤੋਂ ਵਾਪਸੀ ਚੱਕ ਨਾਨਕੀ ਆਏ ਤਾਂ ਇਕ ਪਾਸੇ ਸੰਗਤਾਂ ਤੇ ਗੁਰੂ ਤੇਗ ਬਹਾਦਰ ਸਾਹਿਬ ਹਨ, ਇਕ ਪਾਸੇ ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ, ਗੋਬਿੰਦ

ਰਾਇ ਜੀ ਤੇ ਹੋਰ ਸਿੱਖ ਹਨ। ਸਾਹਿਬਜ਼ਾਦੇ ਨੇ ਖੜ੍ਹੇ ਹੋ ਕੇ ਅਨੰਦ ਸਾਹਿਬ ਦਾ ਪਾਠ ਕੀਤਾ। ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕਿਹਾ ਅੱਜ ਇਹ ਪਿਤਾ ਪੁੱਤਰ ਦਾ ਨਹੀਂ ਸ਼ਬਦ ਸੁਰਤਿ ਦਾ ਮੇਲ ਹੋਇਆ ਹੈ। ਅਨੰਦ ਬਾਣੀ ਰਾਹੀਂ ਅਨੰਦ ਬਰਸਿਆ ਹੈ। ਅੱਜ ਤੋਂ ਬਾਅਦ ਇਸ ਨਗਰ ਦਾ ਨਾਂ ਅਨੰਦਪੁਰ ਹੋਏਗਾ। ਨਾਂ ਅਨੰਦਪੁਰ ਹੋ ਗਿਆ।

ਇਸ ਤੋਂ ਸਿੱਖਿਆ ਮਿਲਦੀ ਹੈ ਕਿ ਵਾਸੀ ਅਨੰਦਪੁਰ ਦੇ ਜਿਸ ਨੇ ਬਣਨਾ ਹੈ ਉਹ ਸਮਝੇ ਕਿ ਅਨੰਦਪੁਰ ਦੀ ਜੜ੍ਹ ਅਨੰਦ ਬਾਣੀ ਹੈ ਤੇ ਅਨੰਦ ਬਾਣੀ ਵਿਚ ਅਨੰਦ ਦੀ ਵਿਆਖਿਆ ਹੈ। ਜਿਸ ਅਨੰਦ ਨੂੰ ਸਾਰਾ ਜਗਤ ਤਰਸਦਾ ਹੈ। ਉਹ ਅਨੰਦ ਸਤਿਗੁਰੂ ਨੇ ਆਪਣੇ ਖਾਲਸੇ ਨੂੰ ਬਖ਼ਸ਼ਿਆ ਹੈ।

ਅਨੰਦ ਦੀ ਮਹਿਮਾ ਕੀ ਹੈ?

*ਅਨੰਦੁ ਅਨੰਦੁ ਸਭ ਕੋ ਕਹੈ ਅਨੰਦੁ ਗੁਰੂ ਤੇ ਜਾਣਿਆ॥*
*ਜਾਣਿਆ ਅਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ॥*
*ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ॥*
*ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨਕਾ ਸਬਦ ਸਚੈ ਸਵਾਰਿਆ॥*
*ਕਹੈ ਨਾਨਕ ਏਹੁ ਅਨੰਦੁ ਹੈ ਅਨੰਦ ਗੁਰ ਤੇ ਜਾਣਿਆ॥*

—ਰਾਮਕਲੀ ਮਹਲਾ ੩, ਅਨੰਦ, ਪੰਨਾ ੯੧੭

ਗੁਰੂ ਗੋਬਿੰਦ ਸਿੰਘ ਚਮਕੌਰ ਦੀ ਗੜ੍ਹੀ ਤੋਂ ਚੱਲ ਕੇ ਮਾਛੀਵਾੜੇ ਪੁੱਜੇ ਸਨ। ਗੁਲਾਬੇ ਪੰਜਾਬੇ ਦੋ ਮਸੰਦ ਭਰਾਵਾਂ ਦੇ ਬਾਗ ਵਿਚ ਖੂਹ ਸੀ। ਸਤਿਗੁਰਾਂ ਨੇ ਇਸ ਖੂਹ ਤੋਂ ਜਲ ਛਕਿਆ ਅਤੇ ਜ਼ਮੀਨ ਤੇ ਹੀ ਇਕ ਵੱਡੀ ਢੀਮ ਸਿਰਹਾਣੇ ਰੱਖ ਕੇ ਆਰਾਮ ਕਰ ਰਹੇ ਸਨ। ਜਦੋਂ ਕਿ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਮਾਨ ਸਿੰਘ ਜੀ ਪਹੁੰਚ ਗਏ ਸਨ।

ਸਿੰਘਾਂ ਨੇ ਸਤਿਗੁਰੂ ਜੀ ਨੂੰ ਮੱਥਾ ਟੇਕਿਆ ਵਿਚਾਰ ਚੱਲੀ ਕਿ ਅਨੰਦਪੁਰ ਦਾ ਕੀ ਬਣੇਗਾ। ਸਤਿਗੁਰਾਂ ਕਿਹਾ ਸਿੰਘੋ ਅਨੰਦਪੁਰ ਮਕਾਨਾਂ ਦਾ ਹੀ ਨਾਂ ਨਹੀਂ ਅਨੰਦਪੁਰ ਤਾਂ ਇਕ ਅਧਿਆਤਮਕ ਅਵਸਥਾ ਹੈ। ਉਹ ਅਨੰਦਪੁਰ ਤਾਂ ਅੰਦਰ ਦੇ ਅਨੰਦਪੁਰ ਦਾ ਪ੍ਰਤੀਕ ਹੈ। ਮੰਨਦਾ ਹਾਂ, ਉਸ ਅਨੰਦਪੁਰ ਦੀਆਂ ਇਮਾਰਤਾਂ ਤੇ ਦੋਖੀਆਂ ਦਾ ਕਬਜ਼ਾ ਹੋ ਗਿਆ ਹੋਵੇਗਾ, ਅਸਥਾਨਾਂ ਨੂੰ ਨੁਕਸਾਨ ਵੀ ਪੁੱਜਾ ਹੋਵੇਗਾ ਪਰ ਮੇਰੇ ਅੰਦਰ ਜੋ ਅਨੰਦ ਦੀ ਪੁਰੀ ਵਸੀ ਹੈ ਉਸ ਨੂੰ ਕੋਈ ਫਰਕ ਨਹੀਂ ਪਿਆ। ਨਾ ਹੀ ਕੋਈ ਉਸ ਅਨੰਦਪੁਰ ਤੇ ਕਬਜ਼ਾ ਕਰ ਸਕਦਾ ਹੈ, ਨਾ ਹੀ ਨੁਕਸਾਨ ਪਹੁੰਚਾ ਸਕਦਾ ਹੈ। ਮੈਂ ਤਾਂ ਇਥੇ ਵੀ ਗਾ ਰਿਹਾ ਹਾਂ।

*ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।*
*ਤੁਧ ਵਿਣੁ ਰੋਗ ਰਜਾਈਆਂ ਦਾ ਓਢਨ।*
*ਨਾਗ ਨਿਵਾਸਾ ਦਾ ਰਹਿਣਾ।*
*ਸੂਲ ਸੁਰਾਹੀ ਖੰਜਰੁ ਪਿਆਲਾ।*
*ਬਿੰਗ ਕਸਾਈਆਂ ਦਾ ਸਹਿਣਾ।*
*ਯਾਰੜੇ ਦਾ ਸਾਨੂੰ ਸਥਰ ਚੰਗਾ।*
*ਭਠ ਖੇੜਿਆ ਦਾ ਰਹਿਣਾ।*

ਇਕ ਅਦੀਬ ਦਾ ਕੌਲ ਹੈ।

***ਹਜੂਮੇ ਗ਼ਮ ਮੇਰੀ ਫਿਤਰਤ ਬਦਲ ਨਹੀਂ ਸਕਤੇ,***
***ਮੈ ਕਿਆ ਕਰੂੰ ਮੇਰੀ ਆਦਤ ਹੈ ਮੁਸਕਰਾਨੇ ਕੀ।***

ਅਨੰਦ ਦੀ ਪ੍ਰੀਭਾਸ਼ਾ ਤਾਂ ਅੱਜ ਤੱਕ ਕੋਈ ਕਰ ਨਹੀਂ ਸਕਿਆ ਅਤੇ ਨਾ ਹੀ ਅੱਗੋਂ ਕੋਈ ਕਰ ਸਕੇਗਾ,ਹੋ ਹੀ ਨਹੀਂ ਸਕਦੀ। ਹਾਂ ਐਸਾ ਯਤਨ ਕੀਤਾ ਗਿਆ ਹੈ ਕਿ ਇਹ ਦੱਸਿਆ ਜਾਵੇ ਕਿ ਜਿੱਥੇ ਅਨੰਦ ਹੈ ਉਥੇ ਕੀ-ਕੀ ਨਹੀਂ ਹੁੰਦਾ।

ਸਤਿਗੁਰੂ ਅਮਰਦਾਸ ਜੀ ਅਨੰਦ ਸਾਹਿਬ ਦੀ ਸੱਤਵੀਂ ਪਉੜੀ ਵਿਚ ਫ਼ਰਮਾਉਂਦੇ ਹਨ । ਗੱਲਾਂ ਨਾਲ ਤਾਂ ਹਰ ਕੋਈ ਕਹਿ ਦਿੰਦਾ ਹੈ ਕਿ ਅਨੰਦ ਹੈ। ਪ੍ਰਸ਼ਾਦਾ ਛਕਿਆ ਅਨੰਦ ਆ ਗਿਆ ਹੈ, ਕੋਈ ਗੱਲ ਸੁਣ ਲਈ ਅਨੰਦ ਆ ਗਿਆ ਹੈ। ਇਥੋਂ ਤੱਕ ਕਿ ਮਨੁੱਖ ਕਿਸੇ ਦਾ ਘਰ ਬਰਬਾਦ ਕਰਕੇ ਵੀ ਕਹਿ ਦੇਂਦਾ ਹੈ ਅਨੰਦ ਆ ਗਿਆ ਹੈ। ਬਦਕਾਰ ਬੰਦੇ ਨਸ਼ੇ ਲੈ ਕੇ ਕਹਿ ਦੇਂਦੇ ਹਨ ਅਨੰਦ ਆ ਗਿਆ ਹੈ। ਪਰ ਅਨੰਦ ਦਾ ਜੋ ਹੁਣੇ ਬੜਾ ਰਸ ਆ ਰਿਹਾ ਸੀ ਘੜੀ ਬਾਅਦ ਬੰਦਾ ਦੁੱਖਾਂ ਵਿਚ ਘਿਰ ਜਾਂਦਾ ਹੈ। ਇਹ ਅਨੰਦ ਨਹੀਂ ਆਤਮਿਕ ਅਨੰਦ ਤਾਂ ਗੁਰੂ ਪਾਸੋਂ ਹੀ ਜਾਣਿਆ ਜਾ ਸਕਦਾ ਹੈ।

ਗੁਰੂ ਨੇ ਕ੍ਰਿਪਾ ਕਰਕੇ ਜਿਸ ਦੀਆਂ ਸੁਰਤ ਦੀਆਂ ਅੱਖਾਂ ਵਿਚ ਗਿਆਨ ਦਾ ਸੁਰਮਾ ਪਾ ਦਿੱਤਾ ਹੈ ਉਸ ਦੇ ਸਾਰੇ ਪਾਪ ਕੱਟੇ ਗਏ। ਭਾਵ ਜਿੱਥੇ ਅਨੰਦ ਹੈ ਉਥੇ ਸੁਰਤ ਸੁੱਤੀ ਨਹੀਂ। ਸੁਰਤ ਵਿਚ ਅਗਿਆਨਤਾ ਨਹੀਂ, ਗਿਆਨ ਹੈ, ਇਕ ਪਰਮ ਹੋਸ਼ ਹੈ। ਉਸ ਜੀਵਨ ਵਿਚ ਕੋਈ ਪਾਪ ਨਹੀਂ। ਜਿਨ੍ਹਾਂ ਦੇ ਅੰਦਰੋਂ ਮਨ ਵਿਚੋਂ ਮਾਇਆ ਦਾ ਮੋਹ ਟੁੱਟ ਗਿਆ ਹੈ ਉਨ੍ਹਾਂ ਦਾ ਸ਼ਬਦ ਜੀਵਨ ਧਰਮ ਸੱਚੇ ਗੁਰੂ ਨੇ ਸੰਵਾਰ ਦਿੱਤਾ ਹੈ। ਸਤਿਗੁਰੂ ਫ਼ਰਮਾਉਂਦੇ ਹਨ ਇਹ ਹੈ ਅਨੰਦ, ਅੰਦਰੋਂ ਮੋਹ ਦਾ ਟੁੱਟਣਾ, ਸੁਰਤ ਦਾ ਜਾਗਣਾ ਗਿਆਨ ਹੋਣਾ। ਜੀਵਨ ਵਿਚੋਂ ਪਾਪਾਂ ਦਾ ਖ਼ਤਮ

ਹੋ ਜਾਣਾ। ਇਹ ਅਨੰਦ ਸਤਿਗੁਰੂ ਪਾਸੋਂ ਹੀ ਜਾਣਿਆ ਜਾ ਸਕਦਾ ਹੈ।

ਮਨਮੁਖ ਬੰਦੇ ਨੂੰ ਕੀ ਪਤਾ ਹੈ ਕਿ ਅਨੰਦ ਕੀ ਹੈ। ਰੂਮੀ ਨੇ ਇਕ ਕਥਾ ਲਿਖੀ ਹੈ। ਇਕ ਸ਼ੈਤਾਨ ਬੰਦਾ ਕੇਲੇ ਵੇਚਣ ਵਾਲੇ ਕੋਲੋਂ ਜੋ ਲੋਕਾਂ ਨੇ ਕੇਲਿਆਂ ਦੇ ਛਿਲੜ ਕੇਲੇ ਖਾ ਕੇ ਸੁੱਟੇ ਸਨ ਚੁੱਕ ਕੇ ਇਕ ਥੈਲੇ ਵਿਚ ਪਾ ਲਵੇ ਅਤੇ ਅੱਗੋਂ ਆਉਂਦੇ ਬੰਦੇ ਦੀ ਨਜ਼ਰ ਬਚਾ ਕੇ ਉਸ ਦੇ ਪੈਰਾਂ ਵਿਚ ਛਿੱਲੜ ਸੁੱਟ ਦੇਵੇ। ਜਦੋਂ ਕਿਸੇ ਬੰਦੇ ਦਾ ਪੈਰ ਫਿਸਲ ਜਾਵੇ ਉਹ ਡਿੱਗ ਪਵੇ ਤਾਂ ਇਹ ਖਿੜ ਖਿੜਾ ਕੇ ਹੱਸ ਪਵੇ ਅਤੇ ਆਖੇ ਤੇਰਾ ਧਿਆਨ ਕਿਧਰ ਸੀ। ਤੈਨੂੰ ਦਿਸਿਆ ਨਹੀਂ ਕਿ ਪੈਰਾਂ ਥੱਲੇ ਕੇਲੇ ਦਾ ਛਿਲਕਾ ਹੈ।

ਪਤਾ ਨਹੀਂ ਲੋਕੀਂ ਤੁਰਨ ਲੱਗੇ ਵੇਖਦੇ ਕਿਧਰ ਹਨ ਅਤੇ ਤੁਰਦੇ ਕਿਧਰ ਹਨ। ਬਾਅਦ ਵਿਚ ਬੜਾ ਹੱਸੇ ਤੇ ਆਖੇ ਅਨੰਦ ਆ ਗਿਆ ਹੈ।

ਪਰ ਇਕ ਦਿਨ ਇਸ ਕਮਬਖਤ ਨੇ ਕਿਸੇ ਦੇ ਪੈਰਾਂ ਵਿਚ ਛਿੱਲੜ ਸੁਟਣਾ ਸੀ ਛੇਤੀ ਵਿਚ ਇਕ ਛਿੱਲੜ ਆਪਣੇ ਪੈਰਾਂ ਵਿਚ ਡਿੱਗ ਪਿਆ। ਦੂਸਰਾ ਤਾਂ ਨਾ ਡਿੱਗਾ ਪਰ ਬੇਧਿਆਨੇ ਇਸ ਦਾ ਆਪਣਾ ਹੀ ਪੈਰ ਫਿਸਲ ਗਿਆ। ਆਪਣੇ ਵੱਲ ਤਾਂ ਧਿਆਨ ਹੀ ਨਹੀਂ ਸੀ ਕਿ ਮੈਂ ਵੀ ਡਿੱਗ ਸਕਦਾ ਹਾਂ। ਧਿਆਨ ਤਾਂ ਇਹ ਸੀ ਕਿ ਮੈਂ ਡੇਗਣ ਵਾਲਾ ਹਾਂ, ਡਿੱਗਣ ਵਾਲਾ ਨਹੀਂ।

ਇਕ ਅਦੀਬ ਦਾ ਕਥਨ ਹੈ—

*ਹੰਸੋ ਨਾ ਅਹਿਲੇ ਸਾਹਿਲ ਅਹਿਲੇ ਤੂਫਾਂ ਪੇ,*
*ਕਭੀ ਐਸਾ ਭੀ ਹੋਤਾ ਹੈ ਕਿਨਾਰੇ ਡੂਬ ਜਾਤੇ ਹੈਂ।*

ਇਹ ਆਪ ਡਿੱਗਾ ਤੇ ਐਸਾ ਡਿੱਗਾ ਕਿ ਆਪਣੀ ਲੱਤ ਹੀ ਟੁੱਟ ਗਈ ਅਤੇ ਕੇਲੇ ਦੇ ਛਿਲਕਿਆਂ ਵਾਲਾ ਥੈਲਾ ਵੀ ਡਿੱਗ ਪਿਆ। ਸਾਰਾ ਪਾਜ ਖੁਲ੍ਹ ਗਿਆ ਕਿ ਇਹੀ ਬੰਦਾ ਰੋਜ਼ ਲੋਕਾਂ ਨੂੰ ਡੇਗਦਾ ਸੀ। ਅੱਜ ਸਾਰੇ ਲੋਕ ਹੱਸ ਰਹੇ ਸਨ। ਬੜਾ ਦੁਖੀ ਸੀ। ਅੱਜ ਬੇਵੱਸ ਹੋ ਕੇ ਕਹਿਣ ਲੱਗਾ ਹੇ ਪ੍ਰਮਾਤਮਾ ਇਹੋ ਜਿਹਾ ਅਨੰਦ ਕਿਸੇ ਨੂੰ ਨਾ ਦੇਵੀਂ ਜੈਸਾ ਮੈਂ ਲੈਂਦਾ ਰਿਹਾ ਹਾਂ। ਮੇਰੇ ਅਨੰਦ ਨੂੰ ਜੋ ਦੁੱਖ ਦਾ ਫਲ ਲੱਗਾ ਹੈ ਅਤੇ ਬੇਇਜ਼ਤੀ ਹੋਈ ਹੈ ਇਹ ਕਿਸੇ ਦੀ ਨਾ ਹੋਵੇ।

ਸਾਅਦੀ ਕਹਿੰਦੇ ਹਨ ਕਿ ਮੈਥੋਂ ਪੁੱਛ ਕਿ ਸਭ ਤੋਂ ਮੰਦੇ ਭਾਗਾਂ ਵਾਲਾ ਕੌਣ ਹੈ ਉਹ ਬੰਦਾ ਜਿਸਦੀ ਖੁਸ਼ੀ ਅਨੰਦ ਦੂਸਰੇ ਦੇ ਦੁੱਖ ਗ਼ਮ ਤੇ ਖੜ੍ਹੇ ਹਨ।

*ਗਰ ਇਨਸਾਫ਼ ਪੁਰਸੀ ਕਿ ਬਦ ਅਖ਼ਤਰ ਕਸ ਅਸਤ।*
*ਕਿ ਦਰ ਅਜ਼ ਰਾਹਤਸ਼ ਰੰਜ਼ੇ ਦੀਗਰ ਕਸ ਅਸਤ।*

ਅਨੰਦ ਤਾਂ ਉਹ ਅਵਸਥਾ ਹੈ ਕਿ ਜਿਸ ਵਿਚ ਆਪਣੇ ਸਾਰੇ ਦੁੱਖ ਪਾਪ ਮੁੱਕ ਜਾਂਦੇ ਹਨ ਅਤੇ ਐਸਾ ਅਨੰਦਤ ਪੁਰਸ਼ ਸਾਰੇ ਜਗਤ ਦੇ ਦੁੱਖ ਪਾਪ ਮੁਕਾਉਣ ਵਾਸਤੇ ਤੇ ਜਗਤ ਵਿਚ ਅਨੰਦ ਵੰਡਣ ਵਾਸਤੇ ਤੁਰ ਪੈਂਦਾ ਹੈ। ਪਰ ਪ੍ਰਭੂ ਦੀ ਸਿਫ਼ਤ ਸਾਲਾਹ ਦੀ ਸਦਾ ਥਿਰ ਬਾਣੀ ਸੁਣਨ ਨਾਲ ਹੀ ਇਹ ਦੁੱਖ ਪਾਪ ਮੁਕਦੇ ਹਨ।

*ਦੂਖ ਰੋਗ ਸੰਤਾਪ ਉਤਰੇ ਸੁਣੀ ਸਾਚੀ ਬਾਣੀ॥*
*ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥*

ਇਸ ਅਵਸਥਾ ਵਿਚ ਦੁੱਖ ਝੋਰਾ ਤਾਂ ਹੁੰਦਾ ਹੀ ਨਹੀਂ ਪਰ ਇਸ ਅਵਸਥਾ ਵਿਚ ਸੁੱਖ ਵੀ ਨਹੀਂ ਹੁੰਦਾ। ਕਿਉਂਕਿ ਹਰ ਸੁੱਖ ਦੇ ਮਗਰ ਦੁੱਖ ਇੰਜ ਖੜ੍ਹਾ ਹੈ ਜਿਵੇਂ ਦਿਨ ਦੇ ਮਗਰ ਰਾਤ ਹੈ। ਹਰ ਹਰਖ ਦੇ ਮਗਰ ਸ਼ੋਕ ਖੜ੍ਹਾ ਹੈ ਪਰ ਅਨੰਦ ਐਸੀ ਅਵਸਥਾ ਹੈ ਜਿੱਥੇ ਦੁੱਖ ਤਾਂ ਨਹੀਂ ਪਰ ਸੁਖ ਵੀ ਨਹੀਂ।

ਕੁਝ ਚਿੰਤਕਾਂ ਦਾ ਵਿਚਾਰ ਹੈ ਕਿ ਅਰਦਾਸ ਕਰ ਕਰ ਕੇ ਧਾਰਮਿਕ ਬੰਦੇ ਜੋ ਸੁੱਖ ਮੰਗਦੇ ਰਹੇ ਹਨ ਜਿਨ੍ਹਾਂ ਸੁੱਖਾਂ ਦਾ ਸਾਰਾ ਭੰਡਾਰ ਸਵਰਗ ਵਿਚ ਜਾਂ ਬਹਿਸ਼ਤ ਵਿਚ ਹੈ ਅੱਜ ਉਹ ਸਾਰੇ ਸੁੱਖ ਵਿਗਿਆਨ ਨੇ ਪੈਦਾ ਕਰ ਦਿੱਤੇ ਹਨ। ਅਮੀਰ ਦੇਸ਼ਾਂ ਵਿਚ ਪ੍ਰਾਪਤ ਹਨ ਕੁਝ ਸਮੇਂ ਤੱਕ ਗ਼ਰੀਬ ਦੇਸ਼ਾਂ ਵਿਚ ਵੀ ਪਹੁੰਚ ਜਾਣਗੇ। ਕਿਸੇ ਅਮੀਰ ਕੋਲ ਲੋੜੋਂ ਵੱਧ ਚੀਜ਼ ਹੋਵੇ ਤਾਂ ਖਰਾਬ ਹੋਣ ਦਾ ਅੰਦੇਸ਼ਾ ਹੋਵੇ ਤਾਂ ਉਹ ਕਿਸੇ ਗ਼ਰੀਬ ਨੂੰ ਦੇ ਹੀ ਦਿੰਦਾ ਹੈ। ਇਸ ਲਈ ਵੱਡੇ ਧਨਵਾਨ ਦੇਸ਼ਾਂ ਵਿਚ ਸੁੱਖ ਪੈਦਾ ਹੋ ਗਏ ਹਨ, ਗ਼ਰੀਬ ਦੇਸ਼ਾਂ ਵਿਚ ਵੀ ਅੱਜ ਨਹੀਂ ਤਾਂ ਕੱਲ੍ਹ ਪੁੱਜ ਹੀ ਜਾਣਗੇ, ਫਿਰ ਅਰਦਾਸ ਕਰਨ ਦੀ ਕੋਈ ਲੋੜ ਨਹੀਂ ਰਹੇਗੀ।

ਇਹ ਠੀਕ ਹੈ ਸੁੱਖ ਦੇ ਸਾਧਨਾਂ ਦੀ ਭਰਮਾਰ ਹੈ ਪਰ ਅਰਦਾਸ ਦੀ ਲੋੜ ਰਹੇਗੀ। ਵਿਗਿਆਨ ਸੁੱਖ ਦੇ ਰਿਹਾ ਹੈ ਪਰ ਬੰਦੇ ਨੂੰ ਸੁਖੀ ਨਹੀਂ ਕਰ ਸਕਿਆ, ਬੰਦਾ ਅਜੇ ਤੱਕ ਦੁਖੀ ਹੈ ਉਸ ਦਾ ਕਾਰਨ ਇਹ ਹੈ ਕਿ ਹਰ ਸੁੱਖ ਦੁੱਖ ਬਣ ਜਾਂਦਾ ਹੈ। ਇਸ ਲਈ ਦੁੱਖ-ਸੁੱਖ ਸੁਖ ਤੋਂ ਪਾਰ ਅਵਸਥਾ ਜਿਸ ਨੂੰ ਅਨੰਦ ਕਹਿੰਦੇ ਹਾਂ ਉਹ ਤਾਂ ਗੁਰੂ ਪਾਸੋਂ ਹੀ ਪ੍ਰਾਪਤ ਹੋਵੇਗੀ।

ਖਾਲਸੇ ਦਾ ਕੇਸਗੜ੍ਹ ਤਾਂ ਹੀ ਕਾਇਮ ਰਹੇਗਾ ਜੇ ਸਿੱਖੀ ਕੇਸਾਂ ਸੁਆਸਾਂ ਨਾਲ ਨਿਭੇ ਅਤੇ ਰੋਮ ਰੋਮ ਵਿਚੋਂ ਅਨੰਦ ਪ੍ਰਗਟ ਹੋਵੇ। ਸਾਚੀ ਲਿਵ ਤੋਂ ਬਿਨਾਂ ਤਾਂ ਦੇਹ ਨਿਮਾਣੀ ਹੈ ਇਸ ਵਿਚ ਅਨੰਦਪੁਰ ਨਹੀਂ ਵੱਸ ਸਕਦਾ। ਇਸ ਨੇ ਅਨੰਦਗੜ੍ਹ ਸਾਂਭ ਕੇ ਰੱਖਣਾ ਹੈ ਤਾਂ ਸੰਸਾਰਕ ਵਾਸ਼ਨਾ ਤੋਂ ਉਪਰ ਨਿਰਮੋਹ ਗੜ੍ਹ ਦੀ ਸੰਭਾਲ ਕਰਨੀ ਪਵੇਗੀ। ਸੰਸਾਰ ਦੀ ਅਸਾਰਤਾ ਤੇ ਸੱਚ ਦੀ ਸਥਿਰਤਾ

ਹਿਰਦੇ ਵਿਚ ਦ੍ਰਿੜ ਕਰਨੀ ਹੋਵੇਗੀ। ਸਰਬ ਲੋਹ ਦੀ ਮਹਾਨਤਾ ਸਮਝਦੇ ਹੋਏ ਸਤਿਗੁਰੂ ਦੀ ਸਰਬ ਵਿਕਾਰਾਂ ਤੋਂ ਅਰੋਗ ਲੋਹਗੜ੍ਹ ਕਾਇਆ ਦੀ ਸੰਭਾਲ ਕਰਨੀ ਹੈ। ਹੋਲਗੜ੍ਹ ਕਿ ਕਦੋਂ ਵਿਕਾਰਾਂ ਤੇ ਹਮਲਾ ਕਰਨਾ ਹੈ ਤੇ ਕਦੋਂ ਕਿਸ ਤਰ੍ਹਾਂ ਦੁਸ਼ਟਾਂ ਦਾ ਹਮਲਾ ਰੋਕਣਾ ਹੈ ਇਸ ਬਾਰੇ ਸੁਚੇਤ ਹੋ ਕੇ ਹੀ ਸਿੱਖ ਅਨੰਦਪੁਰ ਦਾ ਵਾਸੀ ਬਣ ਸਕਦਾ ਹੈ। ਫਤਹਿਗੜ੍ਹ ਦੀ ਸੰਭਾਲ ਸਦਾ ਕਰਨੀ ਹੈ ਕਿ ਜਿੱਤ ਹੋਣ ਤੇ ਫ਼ਤਹਿ ਆਪਣੀ ਨਹੀਂ ਸਗੋਂ ਫ਼ਤਹਿ ਵਾਹਿਗੁਰੂ ਦੀ ਹੀ ਸਮਝਣੀ ਹੈ।

ਅੱਜ ਸਤਿਗੁਰਾਂ ਦੀ ਇਸ ਪਾਵਨ ਨਗਰੀ ਨੂੰ ਸਵਾਰਨ ਵਾਸਤੇ ਪੰਥ ਵਲੋਂ ਉਪਰਾਲਾ ਹੋ ਰਿਹਾ ਹੈ ਕਿ ਇਹ ਪਾਵਨ ਸ਼ਹਿਰ ਇੰਨਾ ਸੁੰਦਰ ਬਣ ਜਾਏ ਕਿ ਅਨੰਦਪੁਰ ਸਾਹਿਬ ਦੇ ਦਰਸ਼ਨ ਕਰਕੇ ਹਰ ਦਰਸ਼ਕ ਦਾ ਮਨ ਅਨੰਦ ਨਾਲ ਭਰਪੂਰ ਹੋ ਜਾਏ। ਹਰ ਯਾਤਰੀ ਨੂੰ ਮਹਿਸੂਸ ਹੋਵੇ ਕਿ ਮੈਂ ਅਨੰਦਪੁਰ ਸਾਹਿਬ ਆਇਆ ਹਾਂ। ਬਾਹਰੀ ਸੁਖ ਤੇ ਸਹੂਲਤਾਂ ਅਸੀਂ ਧਨ ਨਾਲ ਇਥੇ ਇਕੱਠੀਆਂ ਕਰਕੇ ਅਨੰਦਪੁਰ ਨੂੰ ਸਵਾਰ ਦਿਆਂਗੇ ਪਰ ਸਾਨੂੰ ਇਹ ਕਦੀ ਨਹੀਂ ਭੁੱਲਣਾ ਚਾਹੀਦਾ ਕਿ ਸਤਿਗੁਰਾਂ ਦੇ ਇਸ ਅਸਥਾਨ ਨੇ ਸਾਨੂੰ ਵੀ ਸਵਾਰਨਾ ਹੈ। ਅਸੀਂ ਇਹ ਸ਼ਬਦ ਵਰਤੀਏ ਤਾਂ ਚੰਗਾ ਹੋਵੇਗਾ ਕਿ ਸਤਿਗੁਰੂ ਦੇ ਅਨੰਦਪੁਰ ਦੀ ਸੇਵਾ ਕਰਨੀ ਹੈ ਅਤੇ ਅਨੰਦਪੁਰ ਨੇ ਸਾਡਾ ਜੀਵਨ ਸੁਆਰਨਾ ਹੈ। ਸਾਡੇ ਆਗੂ ਕਿਤੇ ਇਹ ਨਾ ਭੁੱਲ ਜਾਣ ਕਿ ਅਨੰਦਪੁਰ ਨੂੰ ਸਵਾਰਦੇ ਆਪਣਾ ਆਪਾ ਸਵਾਰਨਾ ਭੁੱਲ ਹੀ ਨਾ ਜਾਏ। ਸੰਵਰੇਗਾ ਉਹ ਜੋ ਅੰਮ੍ਰਿਤਪਾਨ ਕਰਕੇ ਖ਼ਾਲਸਾ ਬਣੇਗਾ। ਅਨੰਦਪੁਰ ਦਾ ਵਾਸੀ ਬਣੇਗਾ। ਅਨੰਦਤ ਉਹੀ ਹੋਵੇਗਾ ਜੋ ਅਨੰਦਪੁਰ ਦਾ ਮਿੱਤਰ ਬਣੇਗਾ।

ਇਸ ਅਨੰਦਪੁਰ ਤੇ ਚੜ੍ਹਾਈ ਕਰਨ ਅਨੇਕਾਂ ਆਏ। ਕੁਝ ਰਾਹ ਵਿਚੋਂ ਮੁੜ ਗਏ ਕੁਝ ਹਾਰ ਕੇ ਗਏ। ਕੁਝ ਮਾਰੇ ਗਏ। ਕੁਝ ਸੈਦ ਖ਼ਾਨ ਵਰਗੇ ਤਾਰੇ ਗਏ। ਜਿਨ੍ਹਾਂ ਨੂੰ ਇਹ ਭੁਲੇਖਾ ਸੀ ਕਿ ਅਸੀਂ ਅਨੰਦਪੁਰ ਜਿੱਤ ਲਿਆ। ਉਹ ਵਜ਼ੀਰ ਖ਼ਾਨ ਵਰਗੇ ਤੇ ਔਰੰਗਜ਼ੇਬ ਵਰਗੇ ਅੰਤ ਨੂੰ ਪਾਪ ਤੇ ਪਛਤਾਵੇ ਦੀ ਪੰਡ ਸਿਰ 'ਤੇ ਚੁੱਕ ਕੇ ਤੁਰਦੇ ਬਣੇ। ਅਨੰਦਪੁਰ ਅਜਿੱਤ ਹੈ, ਇਹ ਜਿੱਤਿਆ ਨਹੀਂ ਜਾਂਦਾ।

ਕਾਸ਼ ਕਦੀ ਕੋਈ ਔਰੰਗਜ਼ੇਬ ਨੂੰ ਸਮਝਾ ਸਕਦਾ ਕਿ ਅਨੰਦਪੁਰ ਮਿਲਦਾ ਹੈ ਪਰ ਇਸ ਤਰ੍ਹਾਂ ਨਹੀਂ ਜਿਵੇਂ ਤੂੰ ਜਿੱਤਣਾ ਚਾਹੁੰਦਾ ਹੈਂ। ਅਨੰਦਪੁਰ ਗੁਰੂ ਦੀ ਸ਼ਰਨ ਵਿਚ ਆਇਆਂ ਮਿਲਦਾ ਹੈ। ਸਿਰ ਭੇਟਾ ਕਰਕੇ ਹੁਕਮ ਵਿਚ ਕਾਰ ਕਰੀਏ। ਸਿਰ ਦਿੱਤੇ ਦਾ ਵੀ ਗੁਮਾਨ ਛੱਡ ਦੇਈਏ। ਫਿਰ ਅਰਦਾਸ ਕੀਤਿਆਂ ਅਨੰਦਪੁਰ ਦੇ ਵਾਸੀ ਬਣ ਸਕੀਦਾ ਹੈ। ਕੋਈ ਭੁਲੇਖਾ ਨਾ ਖਾਏ ਕਿ ਅਨੰਦਪੁਰ ਘਰ ਬਣਾ ਕੇ ਮੈਂ ਅਨੰਦਪੁਰ ਦਾ ਵਾਸੀ ਬਣ ਜਾਵਾਂਗਾ। ਨਹੀਂ ਖ਼ਾਲਸਾ ਮੁਬਾਰਕ

ਹੈ ਅਨੰਦਪੁਰ ਘਰ ਹੋਵੇ ਪਰ ਤੂੰ ਦਸਮੇਸ਼ ਦੇ ਹਿਰਦੇ ਵਿਚ ਥਾਂ ਲੈ ਕੇ ਉਸਦੀ ਨਜ਼ਰ ਵਿਚ ਪ੍ਰਵਾਨ ਹੋ ਕੇ ਹੀ ਅਨੰਦਪੁਰ ਦਾ ਵਾਸੀ ਬਣੇਂਗਾ।

ਤੁਹਾਨੂੰ ਯਾਦ ਹੋਵੇਗਾ ਕਿ ਭਾਈ ਡਲੇ ਨੇ ਸਤਿਗੁਰਾਂ ਨੂੰ ਕਿਹਾ ਸੀ ਮੈਨੂੰ ਆਪਣੇ ਚਰਨਾਂ ਵਿਚ ਪੀੜ੍ਹੀ ਜਿੰਨੀ ਥਾਂ ਦੇ ਦੇਣੀ। ਸਤਿਗੁਰਾਂ ਕਿਹਾ ਸੀ, ''ਡਲਿਆ ਇਸ ਦੁਨਿਆਵੀ ਸੇਵਾ ਦੇ ਵੱਟੇ ਪਦਾਰਥ ਮਿਲ ਸਕਦੇ ਹਨ। ਸਚਖੰਡ ਵਿਚ ਥਾਂ ਚਾਹੀਦੀ ਹੈ ਤਾਂ ਪਹਿਲਾਂ ਮੈਨੂੰ ਆਪਣੇ ਹਿਰਦੇ ਵਿਚ ਤੂੰ ਥਾਂ ਦੇ ਫਿਰ ਸਾਰਾ ਸਚਖੰਡ ਤੇਰਾ ਹੀ ਹੈ। ਤੂੰ ਮੇਰਾ ਬਣ ਜਾ। ਮੇਰਾ ਘਰ ਤੇਰਾ ਘਰ ਹੋਵੇਗਾ। ਜਿਸ ਖ਼ਾਲਸੇ ਨੇ ਅਨੰਦਪੁਰ ਦਾ ਵਾਸੀ ਬਣਨਾ ਹੈ ਉਹ ਅੰਮ੍ਰਿਤਪਾਨ ਕਰਕੇ ਅਨੰਦਪੁਰ ਦਾ ਵਾਸੀ ਬਣੇ। ਅਤੇ ਗੁਰੂ ਕੀ ਰਹਿਤ ਕਮਾ ਕੇ ਅੰਦਰ ਅਨੰਦਪੁਰ ਵਸਾ ਲਵੇ।



## ਯੋਗਤਾ ਦੀ ਕਦਰ ਤੇ ਖਾਲਸਾ

## ੧੩

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਭਾਈ ਲਹਿਣੇ ਨੂੰ ਆਪਣੇ ਥਾਂ ਗੁਰੂ ਥਾਪ ਦਿੱਤਾ, ਗੁਰਿਆਈ ਗੱਦੀ ਤੇ ਬਿਠਾ ਦਿੱਤਾ ਤਾਂ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਸੰਸਾਰ ਹੈਰਾਨ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਉਲਟੀ ਗੰਗਾ ਵਹਾ ਦਿੱਤੀ ਹੈ। ਹਰ ਮਨੁੱਖ ਆਪਣਾ ਵਿਰਸਾ ਆਪਣੇ ਪੁੱਤਰਾਂ ਨੂੰ ਦਿੰਦਾ ਹੈ ਪਰ ਗੁਰੂ ਨਾਨਕ ਦੇਵ ਜੀ ਨੇ ਆਪਣੇ ਸੇਵਕ ਨੂੰ ਗੁਰਿਆਈ ਦੇ ਦਿੱਤੀ ਹੈ।

*ਉਲਟੀ ਗੰਗ ਵਹਾਈਓਨਿ, ਗੁਰ ਅੰਗਦੁ ਸਿਰ ਉਪਰਿ ਧਾਰਾ।*

—ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੮

ਰਾਮਕਲੀ ਰਾਗ ਵਿਚ ਸੱਤੇ ਬਲਵੰਡ ਦੀ ਵਾਰ ਵਿਚ ਵੀ ਲਿਖਿਆ ਹੈ—

*ਗੁਰਿ, ਚੇਲੇ ਰਹਿਰਾਸਿ ਕੀਈ ਨਾਨਕਿ ਸਲਾਮਤ ਥੀਵਦੈ॥*<br>
*ਸਹਿ ਟਿਕਾ ਦਿਤੋਸੁ ਜੀਵਦੈ॥*

—ਪੰਨਾ ੯੬੬

*ਹੋਰਿਓ ਗੰਗ ਵਹਾਈਐ ਦੁਨੀਆਈ ਆਖੈ ਕਿਕਿਓਨ।*<br>
*ਨਾਨਕ ਈਸਰਿ ਜਗਨਨਾਥਿ ਉਚ ਹਦੀ ਵੈਣੁ ਵਿਰਕਿਓਨ।*<br>
*ਲਹਿਣੇ ਧਰਿਓਨ ਛਤ੍ਰ ਸਿਰਿ ਆਸਮਾਨ ਕਿਆੜਾ ਛਿਕਿਉਨ।*

—ਪੰਨਾ ੯੬੭

ਹਰ ਬੰਦਾ ਚਾਹੁੰਦਾ ਹੈ ਕਿ ਮੇਰੇ ਪੁੱਤਰਾਂ ਦੀ ਸੋਭਾ ਆਕਾਸ਼ ਤੱਕ ਪਹੁੰਚੇ ਪਰ ਇਨ੍ਹਾਂ ਤਾਂ ਭਾਈ ਲਹਿਣੇ ਦੀ ਗਰਦਨ ਆਕਾਸ਼ ਤੱਕ ਉੱਚੀ ਕਰ ਦਿੱਤੀ ਹੈ ਇਹ ਉਲਟੀ ਗੰਗਾ ਵਹਾਈ ਹੈ।

ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਦੁਨੀਆਂ ਦੀ ਸਿੱਧੀ ਗੰਗਾ ਇਹ ਵਹਿ ਰਹੀ ਹੈ ਕਿ ਇਨਸਾਨ ਬੜੇ ਪਾਪ ਕਰਕੇ ਧਨ ਇਕੱਠਾ ਕਰਦਾ ਹੈ ਜਿਸ

ਇਸਤ੍ਰੀ ਪੁੱਤਰ ਨੂੰ ਦੇ ਰਿਹਾ ਹੈ ਕਰਦੇ ਉਹ ਵੀ ਬੇਇਜ਼ਤੀ ਹਨ। ਕੋਈ ਸੁਖ ਨਹੀਂ ਮਿਲਿਆ ਦਿਨ ਰਾਤ ਦੁਖੀ ਹੈ। ਪਰ ਜਦੋਂ ਕੁਝ ਮਿਲਦਾ ਹੈ ਫਿਰ ਆ ਕੇ ਦੇਂਦਾ ਉਨ੍ਹਾਂ ਨੂੰ ਹੀ ਹੈ। ਕਬੀਰ ਸਾਹਿਬ ਕਹਿੰਦੇ ਹਨ, ਇਹ ਲੁਟਿਆ ਜਾ ਰਿਹਾ ਹੈ।

*ਬਹੁ ਪਰਪੰਚ ਕਰਿ ਪਰਧਨੁ ਲਿਆਵੈ।*
*ਸੁਤ ਦਾਰਾ ਪਹਿ ਆਨਿ ਲੁਟਾਵੈ।*
*ਮਨ ਮੇਰੇ ਭੂਲੇ ਕਪਟੁ ਨਾ ਕੀਜੈ।*
*ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ। ਰਹਾਉ।*
*ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ।*
*ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ।*
*ਕਹਤੁ ਕਬੀਰੁ ਕੋਈ ਨਹੀ ਤੇਰਾ।*
*ਹਿਰਦੈ ਰਾਮੁ ਕੀ ਨ ਜਪਹਿ ਸਵੇਰਾ।*

—ਸੋਰਠਿ ਕਬੀਰ ਜੀ, ਪੰਨਾ ੬੫੬

ਕੈਸੀ ਤਰਸਯੋਗ ਹਾਲਤ ਹੈ ਇਸ ਇਨਸਾਨ ਦੀ, ਪਾਣੀ ਮੰਗਦਾ ਹੈ। ਦੁੱਧ ਰੋਟੀ ਲੱਸੀ ਇਹ ਤਾਂ ਦੂਰ ਦੀ ਗੱਲ ਹੈ। ਇਹ ਕਹਿੰਦਾ ਹੈ ਪਾਣੀ ਪਰ ਇਸ ਦਾ ਭਾਂਡਾ ਮਾਂਜਣਾ ਵੀ ਮੁਸ਼ਕਿਲ ਜਾਪਦਾ ਹੈ। ਪਰਿਵਾਰ ਕਹਿੰਦਾ ਹੈ ਪਾਣੀ ਦਿੰਦੇ ਹਾਂ ਅਜੇ ਕੋਈ ਬਰਤਨ ਸਾਫ਼ ਨਹੀਂ। ਪਿਆਸਾ ਬਜ਼ੁਰਗ ਕਹਿ ਰਿਹਾ ਹੈ ਭਾਂਡਾ ਰਹਿਣ ਦਿਉ ਮੇਰੀ ਬੁੱਕ ਵਿਚ ਹੀ ਪਾਣੀ ਪਾ ਦਿਉ। ਮੈਂ ਹੱਥਾਂ ਨਾਲ ਹੀ ਪੀ ਲਵਾਂਗਾ। ਪਰ ਬੁੱਕ ਵਿਚ ਵੀ ਪਾਣੀ ਪਾਉਣ ਲਈ ਕੋਈ ਤਿਆਰ ਨਹੀਂ। ਕਬੀਰ ਸਾਹਿਬ ਜੀ ਨੇ ਜ਼ਰੂਰ ਅੱਖੀਂ ਇਹ ਨਜ਼ਾਰਾ ਵੇਖਿਆ ਹੋਵੇਗਾ।

ਅਤੇ ਕਿਹੜਾ ਬੰਦਾ ਹੈ ਜਿਸ ਨੇ ਜ਼ਿੰਦਗੀ ਵਿਚ ਕਿਸੇ ਨਾ ਕਿਸੇ ਬਜ਼ੁਰਗ ਪੁਰਸ਼ ਜਾਂ ਇਸਤਰੀ ਨੂੰ ਰੁਲਦਿਆਂ ਨਾ ਵੇਖਿਆ ਹੋਵੇਗਾ ਅਤੇ ਪਾਣੀ ਨੂੰ ਤਰਸਦਿਆਂ ਨਾ ਵੇਖਿਆ ਹੋਵੇਗਾ। ਐਸਾ ਨਾ ਸੋਚਣਾ ਕਿ ਗ਼ਰੀਬਾਂ ਦੇ ਮਾਂ-ਬਾਪ ਹੀ ਪਾਣੀ ਨੂੰ ਤਰਸਦਿਆਂ ਮਰ ਜਾਂਦੇ ਹਨ। ਨਹੀਂ ਵੱਡੇ ਅਮੀਰ ਧਨਵਾਨਾਂ ਦੇ ਮਾਂ-ਬਾਪ ਵੀ ਪਾਣੀ ਨੂੰ ਤਰਸਦੇ ਮਰਦੇ ਹਨ। ਇਕ ਇਤਿਹਾਸਕ ਘਟਨਾ ਤਾਂ ਕੋਈ ਸ਼ੱਕ ਹੀ ਨਹੀਂ ਰਹਿਣ ਦੇਵੇਗੀ। ਆਲਮਗੀਰ ਸ਼ਹਿਨਸ਼ਾਹ ਔਰੰਗਜ਼ੇਬ ਦਾ ਬਾਪ ਸ਼ਾਹਜਹਾਨ ਪਾਣੀ ਤੋਂ ਪਿਆਸਾ, ਪਾਣੀ ਤੋਂ ਤਰਸਦਾ ਹੀ ਮਰਿਆ ਸੀ। ਪੁੱਤਰ ਨੇ ਬੁੱਕ ਵਿਚ ਪਾਣੀ ਨਹੀਂ ਪਾਇਆ। ਕਬੀਰ ਜੀ ਬਹੁਤ ਪਹਿਲਾਂ ਹੋ ਚੁੱਕੇ ਸਨ ਨਹੀਂ ਤਾਂ ਇਸ ਬਾਦਸ਼ਾਹ ਦਾ ਨਾਂ ਜ਼ਰੂਰ ਲਿਖ ਦੇਂਦੇ।

ਸ਼ਾਹਜਹਾਨ ਦੀ ਆਪਣੀ ਲਿਖਤ ਹੈ—

ਐ ਮੇਰੇ ਸਿਆਣੇ ਬਹਾਦਰ ਪੁੱਤਰ ਕੱਲ੍ਹ ਦੀ ਗੱਲ ਹੈ ਕਿ ਮੈਂ ਲੱਖਾਂ ਅਸਵਾਰਾਂ ਦਾ ਮਾਲਕ ਸਾਂ, ਅੱਜ ਪਾਣੀ ਦੇ ਪਿਆਲੇ ਲਈ ਮੁਹਤਾਜ ਹਾਂ, ਇਸ ਨਾਸ਼ਵਾਨ ਦੁਨੀਆਂ ਵਿਚ ਗ਼ੁਮਾਨ ਨਹੀਂ ਕਰਨਾ ਚਾਹੀਦਾ।

ਠੀਕ ਕੱਲ੍ਹ ਸ਼ਾਹਜਹਾਨ ਹੁਕਮ ਕਰਦਾ ਤਾਂ ਉਸ ਦੇ ਸੈਨਿਕ ਜਮਨਾ ਉਸ ਦੇ ਘਰ ਤੱਕ ਲੈ ਆਉਂਦੇ ਪਰ ਅੱਜ ਪੁੱਤਰ ਪਾਣੀ ਨਹੀਂ ਦੇ ਰਿਹਾ ਸਗੋਂ ਪੱਤਰ ਦਾ ਉੱਤਰ ਦਿੱਤਾ ਸੀ। ਪਾਣੀ ਵਿਅਰਥ ਖਰਾਬ ਨਾ ਕਰਿਆ ਕਰੋ ਤੁਸੀਂ ਪਾਣੀ ਜੋ ਪੀਣ ਲਈ ਹੈ ਸਿਆਹੀ ਵਾਸਤੇ ਕਿਉਂ ਵਰਤਦੇ ਹੋ, ਤੁਹਾਡੇ ਲਿਖਣ ਦੀ ਲੋੜ ਨਹੀਂ।

ਪਰ ਸ਼ਾਹਜਹਾਨ ਨੇ ਬੜਾ ਹੀ ਚੰਗਾ ਕੀਤਾ ਜੋ ਪੀਣ ਦਾ ਪਾਣੀ ਸਿਆਹੀ ਵਾਸਤੇ ਵਰਤ ਲਿਆ। ਦੁਨੀਆਂ ਦੇ ਇਤਿਹਾਸਕਾਰ ਧੰਨਵਾਦੀ ਹਨ ਸ਼ਾਹਜਹਾਨ ਦੇ। ਉਹ ਨਸੀਅਤ ਦੇ ਚਾਰ ਅੱਖਰ ਲਿਖ ਗਿਆ। ਸਿਆਹੀ ਦਾ ਪਾਣੀ ਪੀ ਜਾਂਦਾ ਤਾਂ ਚਾਰ ਸੁਆਸ ਹੋਰ ਆ ਜਾਂਦੇ ਪਰ ਅੱਖਰ ਤਾਂ ਉਸ ਨੂੰ ਬੜੀ ਲੰਮੀ ਉਮਰ ਦੇ ਗਏ ਹਨ।

ਉਹ ਲਿਖਦਾ ਹੈ–

*ਬਾਬਾਏ ਮਨ, ਬਹਾਦਰ ਮਨ, ਦੀ ਰੋਜ਼ ਲਕ ਸਵਾਰ ਬੂਦਮ,*
*ਇਮਰੋਜ਼ ਮੁਹਤਾਜ਼ ਯਕ ਕਾਸਾਏ ਆਬਿਮ।*
*ਦਰੀਂ ਦੁਨੀਆਂ ਮਗ਼ਰੂਰ ਨਾ ਬਾਇਦ ਬੂਦ।*

ਫਿਰ ਕਹਿੰਦਾ ਹੈ ਕਿ ਤੇਰੇ ਨਾਲੋਂ ਤਾਂ ਕਾਫ਼ਰ ਮੁਸਲਮਾਨ ਹੀ ਚੰਗੇ ਹਨ ਮਰੇ ਹੋਏ ਪਿੱਤਰਾਂ ਨੂੰ ਪਾਣੀ ਦੇਂਦੇ ਹਨ। ਤੂੰ ਅਜੀਬ ਮੁਸਲਮਾਨ ਹੈਂ ਕਿ ਤੇਰਾ ਪਿਤਾ ਜ਼ਿੰਦਾ ਹੈ ਪਰ ਤੂੰ ਉਸ ਨੂੰ ਪਾਣੀ ਨਹੀਂ ਦੇਂਦਾ।

*ਆਫ਼ਰੀ ਬਾਦ ਹਿੰਦੂਆ ਹਰ ਬਾਬ।*
*ਮੁਰਦਾ ਰਾ ਮੇ ਦਿਹੰਦ ਦਾਇਮ ਆਬ।*
*ਐ ਪਿਸਰ ਤੋ ਅਜਬੋ ਮੁਸਲਮਾਨੀ।*
*ਜ਼ਿੰਦਾ ਜਾਨਬ ਬਾ ਆਬ ਨਾ ਰਸਾਨੀ।*

ਕੋਈ ਸ਼ੱਕ ਨਾ ਰਹਿ ਗਿਆ ਕਿ–

*ਤਬ ਤੇਰੀ ਓਕ ਕੋਈ ਪਾਣੀਓ ਨਾ ਪਾਵੈ।*

ਪਰ ਫਿਰ ਵੀ ਜੇ ਕਿਤੇ ਐਸੀ ਹਾਲਤ ਵਿਚ ਵੀ ਕਿਤੇ ਕੋਈ ਪੈਨਸ਼ਨ ਦਾ ਬਕਾਇਆ ਮਿਲ ਜਾਵੇ ਜਾਂ ਕੋਈ ਕਿਸੇ ਹੋਰ ਤਰ੍ਹਾਂ ਧਨ ਹੱਥ ਆ ਜਾਵੇ ਤਾਂ ਦੇਵੇਗਾ ਫਿਰ ਆਪਣੇ ਪੁੱਤ ਧੀ ਨੂੰ। ਘੜੀ ਵਾਸਤੇ ਚਿਹਰੇ ਤੋਂ ਰੌਣਕ ਆ ਜਾਂਦੀ ਹੈ, ਉਨ੍ਹਾਂ ਦੀਆਂ ਸਾਰੀਆਂ ਹੀ ਗੁਸਤਾਖ਼ੀਆਂ ਭੁਲ ਜਾਂਦੀਆਂ ਹਨ।

ਜਿਸ ਮਨ ਵਿਚ ਮਾਇਆ ਦਾ ਮੋਹ ਹੈ ਉਥੇ ਸੱਚ ਝੂਠ ਦੀ ਪਰਖ ਨਹੀਂ ਯੋਗਤਾ ਦੀ ਗੱਲ ਨਹੀਂ। ਉਥੇ ਸਿਰਫ਼ ਅਪਣੱਤ ਹੈ ਬੱਸ ਮੇਰਾ ਹੋਣਾ ਹੀ ਅੰਤਮ ਸੱਤ ਹੈ। ਮੇਰਾ ਪੁੱਤਰ ਹੈ, ਮੇਰਾ ਰਿਸ਼ਤੇਦਾਰ ਹੈ, ਮੇਰਾ ਆਪਣਾ ਹੈ, ਬੱਸ ਸਭ ਠੀਕ ਹੈ।

ਸਤਿਗੁਰੂ ਨਾਨਕ ਦੇਵ ਜੀ ਨੂੰ ਇਸੇ ਤਰ੍ਹਾਂ ਅਪਣੱਤ ਤੇ ਮਮਤਾ ਮੋਹ ਦੀ ਦੁਹਾਈ ਵਾਰ ਵਾਰ ਦਿੱਤੀ ਗਈ ਅਤੇ ਕਈ ਵਾਰ ਰਿਸ਼ਤੇਦਾਰ ਬਰਾਦਰੀ ਵੀ ਕਹਿ ਗਈ ਕਿ ਗੁਰ ਗੱਦੀ ਪੁੱਤਰਾਂ ਨੂੰ ਦਿਉ। ਸਾਹਿਬਾਂ ਨੇ ਇਕੋ ਗੱਲ ਕਹੀ ਸਾਰੇ ਸਿੱਖ ਤੇ ਪੁੱਤਰ ਮੇਰੇ ਵਾਸਤੇ ਇਕੋ ਜਿਹੇ ਹਨ ਜਿਸ ਨੂੰ ਮੈਂ ਯੋਗ ਸਮਝਾਂਗਾ ਇਹ ਸੇਵਾ ਉਸੇ ਨੂੰ ਸੌਂਪਾਂਗਾ। ਮੇਰੇ ਮਨ ਵਿਚ ਸਵਾਲ ਪੁੱਤਰ ਦਾ ਨਹੀਂ ਸਵਾਲ ਯੋਗਤਾ ਦਾ ਹੈ। ਸੱਚ ਹਮੇਸ਼ਾਂ ਇਨਸਾਨ ਦੀ ਯੋਗਤਾ ਦੀ ਕਦਰ ਕਰਦਾ ਹੈ। ਆਪਣੇ ਪਰਾਏ ਦੀ ਗਲ ਨਹੀਂ। ਸਤਿਗੁਰੂ ਤਾਂ ਸਿੱਖਾਂ ਨੂੰ ਹੀ ਨਹੀਂ ਸਗੋਂ ਪੁੱਤਰਾਂ ਅਤੇ ਜੋ ਸਤਿਗੁਰੂ ਨਾਲ ਵੈਰ ਕਰਦੇ ਹਨ ਸਭ ਨੂੰ ਬਰਾਬਰ ਸਮਝਦੇ ਹਨ। ਗੁਰਵਾਕ ਹੈ–

*ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ,*
*ਅਉਗਣ ਕਟੇ ਕਰੇ ਸੁਧੁ ਦੇਹਾ।*

–ਰਾਮਕਲੀ ਵਾਰ ਮ: ੫, ਪੰਨਾ ੯੬੦

ਸਤਿਗੁਰੂ ਜਾਤੀਵਾਦੀ ਨਹੀਂ, ਪਾਤੀਵਾਦੀ ਵੀ ਨਹੀਂ, ਗੁਰੂ ਤਾਂ ਸਤਵਾਦੀ ਹੈ।

*ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਉਆ ਹੰਸੁ ਹੋਹੈ।*

–ਗੂਜਰੀ ਮਹਲਾ ੪, ਪੰਨਾ ੪੯੩

ਮਾਇਆ ਦੇ ਮੋਹ ਵਿਚ ਫਸਿਆ ਬੰਦਾ ਪਲ-ਪਲ ਡੋਲਦਾ ਹੈ, ਝੂਠ ਦੇ ਕੋਈ ਪੈਰ ਨਹੀਂ। ਝੂਠਾ ਬੰਦਾ ਲੋਭੀ ਬੰਦਾ, ਮੋਹ ਵਾਲਾ ਬੰਦਾ ਡੋਲਦਾ ਹੈ। ਐਸਾ ਬੰਦਾ ਅਤਿਵਾਦੀ ਹੈ। ਪਰ ਸਤਿਗੁਰੂ ਤਾਂ ਸਚਿਆਰ ਹਨ ਸਹਿਜ ਵਿਚ ਹਨ। ਸਤਿਗੁਰੂ ਸਤਿਵਾਦੀ ਹਨ। ਸਤਿਗੁਰੂ ਦੇ ਘਰ ਵਿਚ ਸਤਿ ਦੀ ਕਦਰ ਹੈ। ਸੋਨਾ ਖਰਾ ਚਾਹੀਦਾ ਹੈ ਭਾਵੇਂ ਕਿਸੇ ਦਾ ਵੀ ਹੋਵੇ। ਮਨ ਸੱਚਾ ਚਾਹੀਦਾ ਹੈ ਭਾਵੇਂ ਉਹ ਕਿਸੇ ਦਾ ਵੀ ਹੋਵੇ।

ਇਹੋ ਕਸਵੱਟੀ ਦਸਾਂ ਗੁਰ ਵਿਅਕਤੀਆਂ ਨੇ ਵਰਤੀ ਹੈ। ਦਾਸੂ ਜੀ ਤੇ ਦਾਤੂ ਜੀ ਰਹਿ ਗਏ ਮੋਹਣ ਜੀ, ਮੋਹਰੀ ਜੀ, ਰਾਮਾ ਜੀ ਅਤੇ ਹੋਰ ਬੇਅੰਤ ਸਿੱਖਾਂ ਵਿਚੋਂ ਯੋਗ ਸਨ ਗੁਰੂ ਰਾਮਦਾਸ ਜੀ ਉਨ੍ਹਾਂ ਨੂੰ ਪ੍ਰਾਪਤੀ ਹੋ ਗਈ। ਜੇ ਘਰ ਵਿਚੋਂ ਹੀ ਯੋਗ ਵਿਅਕਤੀ ਮਿਲ ਗਿਆ ਤਾਂ ਇਸ ਨੂੰ ਅਸੀਂ ਮੋਹ ਜਾਂ ਅਪਣਤ

ਨਹੀਂ ਕਹਿ ਸਕਦੇ। ਕਸਵੱਟੀ ਉਹੀ ਹੈ ਜਿਸ ਨਾਲ ਭਾਈ ਲਹਿਣੇ ਦੀ ਯੋਗਤਾ ਪਰਖੀ ਗਈ ਸੀ।

ਗੁਰੂ ਅਰਜਨ ਦੇਵ ਜੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾ ਗਏ। ਫਿਰ ਪ੍ਰੀਖਿਆ ਵਿਚ ਗੁਰੂ ਹਰਿ ਰਾਇ ਜੀ ਗੁਰੂ ਹਰਿਕ੍ਰਿਸ਼ਨ ਜੀ ਪਾ ਗਏ, ਧੀਰਮਲ ਰਹਿ ਗਿਆ। ਫਿਰ ਰਾਮਰਾਇ ਰਹਿ ਗਿਆ। ਫਿਰ ਗੁਰੂ ਤੇਗ ਬਹਾਦਰ ਸਾਹਿਬ ਪਾ ਗਏ। ਫਿਰ ਵੇਖੀਏ ਗੁਰੂ ਗੋਬਿੰਦ ਸਿੰਘ ਜੀ ਤੋਂ ਯੋਗ ਵਿਅਕਤੀ ਕੋਈ ਵੇਖਣ ਵਿਚ ਨਹੀਂ ਆਉਂਦਾ।

ਅੱਜ ਅਸੀਂ ਉਸ ਗੱਲ ਨੂੰ ਭੁਲ ਗਏ ਹਾਂ। ਅੱਜ ਸੰਸਾਰ ਵਿਚ ਯੋਗ ਥਾਵਾਂ ਤੇ ਅਯੋਗ ਬੰਦੇ ਮਿਲਦੇ ਹਨ। ਜਿੱਥੇ-ਜਿੱਥੇ ਰਾਜਨੀਤੀ ਦੀ ਹਾਨੀ ਹੋਈ ਹੈ ਜਾਂ ਸਮਾਜਿਕ ਹਾਨੀ ਹੋਈ ਹੈ ਜਾਂ ਧਰਮ ਦਾ ਮਜ਼ਾਕ ਉਡਿਆ ਹੈ ਤਾਂ ਕਾਰਨ ਇਕੋ ਹੀ ਹੈ ਕਿ ਥਾਵਾਂ ਬੜੀਆਂ ਸਤਿਕਾਰਯੋਗ ਸਨ। ਪਦਵੀਆਂ ਮਹਾਨ ਸਨ ਪਰ ਬੰਦੇ ਬਿਲਕੁਲ ਅਯੋਗ ਆ ਗਏ। ਰਾਜਨੀਤੀ ਵਿਚ ਜ਼ੁਲਮ ਆ ਗਿਆ। ਸਮਾਜ ਵਿਚ ਗ਼ਲਤ ਰਸਮਾਂ ਵੜ ਗਈਆਂ ਅਤੇ ਧਰਮ ਵਿਚ ਪਾਖੰਡ ਦਾ ਬੋਲਬਾਲਾ ਹੋ ਗਿਆ। ਕਾਰਨ ਇਕੋ ਹੈ ਕਿ ਯੋਗਤਾ ਦੀ ਕਦਰ ਨਹੀਂ ਰਹੀ।

ਜਦੋਂ ਖੁਸ਼ਾਮਦ ਨਾਲ ਜਾਂ ਪੈਸੇ ਖਰਚ ਕਰਕੇ ਜਾਂ ਫਿਰ ਸਿਫ਼ਾਰਸ਼ ਨਾਲ ਬੰਦਾ ਵੱਡੀ ਤੋਂ ਵੱਡੀ ਥਾਂ ਤੇ ਪੁੱਜ ਸਕਦਾ ਹੈ ਤਾਂ ਫਿਰ ਈਮਾਨਦਾਰੀ ਨਾਲ ਮਿਹਨਤ ਕਰਨ ਦੀ ਕੀ ਲੋੜ ਹੈ। ਇਕ ਪੜ੍ਹਿਆ-ਲਿਖਿਆ ਸਿਆਣਾ ਸੱਜਣ ਮੈਨੂੰ ਨਿਊਯਾਰਕ ਵਿਚ ਦੱਸ ਰਿਹਾ ਸੀ ਕਿ ਥੋੜ੍ਹੇ ਸਮੇਂ ਤੱਕ ਐਸਾ ਹੋਵੇਗਾ ਕਿ ਕਾਨੂੰਨ ਪੜ੍ਹਨ ਦੀ ਲੋੜ ਨਹੀਂ ਰਹੇਗੀ, ਡਾਕਟਰੀ ਪੜ੍ਹਨ ਦੀ ਲੋੜ ਨਹੀਂ ਰਹੇਗੀ ਅਤੇ ਇੰਜੀਨੀਅਰਿੰਗ ਪੜ੍ਹਨ ਦੀ ਲੋੜ ਨਹੀਂ ਰਹੇਗੀ। ਹਰ ਕਿਸਮ ਦੀ ਪਲੇਟ ਹੋਵੇਗੀ, ਵਿਗਿਆਨੀ ਬੰਦੇ ਦੇ ਸਿਰ ਵਿਚ ਫਿੱਟ ਕਰ ਦੇਣਗੇ ਬੰਦਾ ਵਕੀਲ ਵਾਂਗੂੰ ਬੋਲੇਗਾ, ਡਾਕਟਰ ਵਾਂਗੂੰ ਇਲਾਜ ਕਰੇਗਾ ਮੈਂ ਉਸ ਸੱਜਣ ਨੂੰ ਕਿਹਾ ਕਿ ਹਾਂ ਅਸੀਂ ਬਹੁਤ ਅੱਗੇ ਹਾਂ। ਸਾਡੇ ਦੇਸ਼ ਵਿਚ ਹਰ ਕਿਸਮ ਦੀ ਡਿਗਰੀ ਵਿਕਦੀ ਪਈ ਹੈ। ਹਰ ਬੰਦਾ ਹੀ ਡਾਕਟਰ ਹੈ ਦੂਸਰੇ ਨੂੰ ਇਲਾਜ ਦੱਸਦਾ ਹੈ। ਇਥੇ ਤਾਂ ਮੈਂ ਐਸਾ ਵੇਖਿਆ ਹੈ ਕਿ ਡਾਕਟਰ ਕੋਲ ਇਲਾਜ ਕਰਾਉਣ ਗਏ ਮਰੀਜ਼ ਡਾਕਟਰ ਨੂੰ ਦੁਆਈਆਂ ਦੱਸਦੇ ਹਨ। ਮੇਰੇ ਅੱਖੀਂ ਵੇਖਣ ਦੀ ਗੱਲ ਹੈ ਕਿ ਡਾਕਟਰ ਨੂੰ ਸਰਦੀ ਕਾਰਨ ਜ਼ੁਕਾਮ ਹੋ ਗਿਆ ਸੀ ਇਕ ਮਰੀਜ਼ ਨੇ ਡਾਕਟਰ ਨੂੰ ਕਾਹੜਾ ਦੱਸਿਆ ਕਿ ਇਹ ਚੀਜ਼ਾਂ ਪਾਉ ਤੇ ਕਾਹੜ ਕੇ ਪੀਉ ਤੁਸੀਂ ਠੀਕ ਹੋ ਜਾਉਗੇ। ਇਸ ਦੇਸ਼ ਵਿਚ ਯੋਗਤਾ ਨਾਮ ਦੀ ਚੀਜ਼ ਕਿਵੇਂ ਲੱਭੇ ਜਦੋਂ ਸਾਡੀਆਂ ਰੁਚੀਆਂ ਐਸੀਆਂ ਹਨ। ਇਕ ਅਦੀਬ ਨੇ ਬੜਾ ਸੁੰਦਰ

ਕਿਹਾ ਸੀ–

ਮੈਥ ਕੇ ਟੀਚਰ ਕੋ ਕਹਾ ਕਿ ਅੰਗਰੇਜ਼ੀ ਪੜ੍ਹਾਉ।

ਵੋਹ ਕਹਿਣੇ ਲਗਾ, ਐਸੇ ਸਰਵਗਯ ਤੋ ਮੰਤਰੀ ਜੀ ਹੋਤੇ ਹੈਂ।

ਮੈਨੂੰ ਇਕ ਵਾਰ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਨੇ ਇਕ ਗੱਲ ਸੁਣਾਈ ਸੀ। ਕਹਿਣ ਲੱਗੇ ਇਕ ਮੰਤਰੀ ਖੇਤਾਂ ਵਿਚ ਆ ਗਏ। ਸ਼ਹਿਰੀ ਮੰਤਰੀ ਸੀ ਖੇਤੀ ਬਾਰੇ ਕੋਈ ਤਜਰਬਾ ਨਹੀਂ ਸੀ। ਅਸੀਂ ਉਸ ਨੂੰ ਕੁਝ ਗੰਨੇ ਦਿੱਤੇ ਚੂਪਣ ਲੱਗਾ ਤੇ ਕਹਿਣ ਲੱਗਾ ਗੰਨੇ ਬੜੇ ਮਿੱਠੇ ਹਨ। ਅਸੀਂ ਕਿਹਾ ਜੀ ਇਹ ਕਮਾਦ ਮੋਢਾ ਹੈ ਇਸ ਲਈ ਮਿੱਠੇ ਹਨ। ਉਹ ਕਹਿਣ ਲੱਗਾ ਫਿਰ ਤੁਸੀਂ ਮੋਢਾ ਕਮਾਦ ਹੀ ਲਗਾਇਆ ਕਰੋ। ਉਹ ਨੂੰ ਇਹ ਵੀ ਪਤਾ ਨਹੀਂ ਸੀ ਕਿ ਮੋਢਾ ਕਮਾਦ ਉਹ ਹੈ ਜੋ ਪੰਜ ਸੱਤ ਵਾਰ ਕਟਿਆ ਜਾ ਚੁੱਕਾ ਹੋਵੇ ਤੇ ਏਨੀ ਵੀ ਹਿੰਮਤ ਨਹੀਂ ਕਿ ਮੈਂ ਜਿਸ ਗੱਲ ਦਾ ਪਤਾ ਨਹੀਂ ਉਹ ਪੁੱਛ ਹੀ ਲਵਾਂ।

ਹਰ ਬੰਦਾ ਉਸ ਕੁਰਸੀ ਤੱਕ, ਉਸ ਪਦਵੀ ਤੱਕ ਪੁੱਜਣਾ ਚਾਹੁੰਦਾ ਹੈ ਜਿਸਦੇ ਉਹ ਯੋਗ ਨਹੀਂ। ਕਿੰਨੇ ਚੰਗੇ ਸਨ ਉਹ ਸਤਿਗੁਰੂ ਦੇ ਸਿੱਖ ਜਿਨ੍ਹਾਂ ਦੇ ਮਨ ਵਿਚ ਸੇਵਾ ਦਾ ਚਾਅ ਸੀ। ਉੱਚੀ ਪਦਵੀ ਦੀ ਕੋਈ ਲਾਲਸਾ ਨਹੀਂ ਸੀ। ਭਾਈ ਪਾਰੋ ਨੂੰ ਸਤਿਗੁਰੂ ਅਮਰਦਾਸ ਜੀ ਨੇ ਕਹਿ ਦਿੱਤਾ ਸੀ ਤੁਹਾਨੂੰ ਗੁਰਗੱਦੀ ਤੇ ਬਿਠਾ ਦੇਈਏ ਤਾਂ ਭਾਈ ਪਾਰੋ ਨੇ ਕਿਹਾ ਸਤਿਗੁਰੂ ਜੀ ਮੈਨੂੰ ਸਿੱਖੀ ਹੀ ਪਿਆਰੀ ਲੱਗਦੀ ਹੈ। ਗੁਰਿਆਈ ਸਤਿਗੁਰੂ ਜੀ ਨੂੰ ਹੀ ਸੋਭਦੀ ਹੈ।

*ਪ੍ਰਭ ਜੀ ਗੁਰਸਿਖੀ ਮੋਹਿ ਭਾਵੈ॥*
*ਗੁਰਆਈ ਸਤਿਗੁਰਹਿ ਸੁਹਾਵੈ॥*

ਹੇ ਸਤਿਗੁਰੂ ਇਹ ਭਾਰੀ ਪੰਡ ਹੈ ਦਾਸ ਦੀ ਇਹ ਯੋਗਤਾ ਨਹੀਂ ਕਿ ਮੈਂ ਇਹ ਭਾਰ ਉਠਾ ਸਕਾਂ। ਇਹ ਭਾਰੀ ਜ਼ਿੰਮੇਵਾਰੀ ਰਾਮਦਾਸ ਜੀ ਹੀ ਨਿਭਾ ਸਕਦੇ ਹਨ ਤੁਸੀਂ ਗੁਰਿਆਈ ਗੁਰੂ ਰਾਮਦਾਸ ਜੀ ਨੂੰ ਬਖ਼ਸ਼ ਦਿਉ ਤੇ ਮੈਨੂੰ ਅਸੀਸ ਦਿਉ ਕਿ ਮੇਰੀ ਤੁਹਾਡੇ ਚਰਨਾਂ ਨਾਲ ਬਣ ਆਵੇ ਤੇ ਮੇਰੀ ਸਿੱਖੀ ਨਿੱਭ ਜਾਵੇ।

ਜਿਸ ਦੇਸ਼ ਦੇ ਸਮਾਜ ਵਿਚ ਜਿਹੜੇ ਬੰਦੇ ਕੰਮ ਕਰ ਸਕਦੇ ਹਨ ਉਹ ਕਿਨਾਰੇ ਲੱਗ ਕੇ ਵਿਹਲੇ ਬੈਠੇ ਹੋਣ ਬੇਕਾਰ ਬੈਠੇ ਹੋਣ ਅਤੇ ਜੋ ਕੰਮ ਬਾਰੇ ਬਿਲਕੁਲ ਹੀ ਨਹੀਂ ਜਾਣਦੇ ਉਹ ਕੰਮ ਕਰਦੇ ਹੋਣ ਉਸ ਸਮਾਜ ਦੇ ਕੰਮ ਦਾ ਕੀ ਹਾਲ ਹੋਵੇਗਾ? ਉਹ ਦੇਸ਼ ਸੈਂਕੜੇ ਸਾਲ ਪਿੱਛੇ ਨਾ ਜਾ ਪਵੇ ਤਾਂ ਹੋਰ ਕੀ ਹੋਵੇਗਾ? ਜੇਕਰ ਸਾਡਾ ਦੇਸ਼ ਇੰਨਾ ਪਿਛੇ ਹੈ ਤਾਂ ਕੋਈ ਅਸਚਰਜ ਵਾਲੀ ਗੱਲ ਨਹੀਂ।

ਜੋ ਪੰਜ ਭ੍ਰਿਸ਼ਟਾਚਾਰ ਲਈ ਪ੍ਰਸਿੱਧ ਦੇਸ਼ ਹਨ ਉਨ੍ਹਾਂ ਵਿਚ ਇਕ ਸਾਡਾ ਦੇਸ਼ ਵੀ ਆਉਂਦਾ ਹੈ। ਅਸੀਂ ਸਾਰੇ ਹੀ ਜਾਣਦੇ ਹਾਂ ਕਿ ਕਿਹੜਾ ਕੰਮ ਇਥੇ ਰਿਸ਼ਵਤ ਤੋਂ ਬਿਨਾਂ

ਹੁੰਦਾ ਹੈ। ਸਕੂਲਾਂ ਕਾਲਜਾਂ ਦਾ ਦਾਖ਼ਲਾ ਇਥੇ ਮੁੱਲ ਵਿੱਕਦਾ ਹੈ। ਫਿਰ ਕਈ ਲੱਖਾਂ ਦੇ ਭਾਅ ਨਾਲ। ਇਨਸਾਫ਼ ਇਥੇ ਮੁੱਲ ਵਿਕਦਾ ਹੈ। ਬੇਦੋਸ਼ੇ ਫਾਂਸੀ ਚੜ੍ਹ ਜਾਂਦੇ ਹਨ ਦੋਸ਼ੀ ਸਾਫ਼ ਬਰੀ ਹੋ ਜਾਂਦੇ ਹਨ। ਵੋਟਾਂ ਦੇਣ ਵਾਲੇ ਹੀ ਨਹੀਂ ਵਿੱਕਦੇ ਵੋਟਾਂ ਲੈਣ ਵਾਲੇ ਵੀ ਵਿਕਦੇ ਹਨ। ਇਥੇ ਆ ਕੇ ਤਾਂ ਦਿਲ ਭਰ ਆਉਂਦਾ ਹੈ ਕਿ ਸੰਸਾਰ ਤੇ ਵਿਕਦਾ ਸੀ ਕਰਤਾਰ ਵੀ ਵਿਕਦਾ ਹੈ। ਜਿੱਥੇ ਮਰਜ਼ੀ ਪਾਠ ਖਰੀਦ ਲਵੋ, ਲੋਕਾਂ ਤਿਆਰ ਕਰਕੇ ਰੱਖੇ ਹਨ। ਪੈਸੇ ਨਿਸਚਿਤ ਹਨ ਜਪ ਵਿਕਦੇ ਹਨ ਕਰਾ ਲਉ। ਇਕ ਅਦੀਬ ਨੇ ਬੜਾ ਹੀ ਸੁੰਦਰ ਕਿਹਾ ਹੈ–

*ਖ਼ੁਦਾਇਆ ਹਵਸ਼ ਕੇ ਬੰਦੇ ਵਫ਼ਾ ਕੋ ਬੇਚ ਦੇਤੇ ਹੈਂ।*
*ਖ਼ੁਦਾ ਕੇ ਘਰ ਕੀ ਕਿਆ ਕਹੀਏ, ਖ਼ੁਦਾ ਕੋ ਬੇਚ ਦੇਤੇ ਹੈਂ।*

ਬਰਮਿੰਘਮ ਯੂ. ਕੇ. ਵਿਚ ਮੈਂ ਜਾਂਦਿਆਂ ਇਕ ਕਲੱਬ ਦਾ ਨਾਂ ਪੜ੍ਹਿਆ ਚਰਚ ਨਾਈਟ ਕਲੱਬ। ਮੈਂ ਹੈਰਾਨ ਹੋ ਕੇ ਜੋ ਨਾਲ ਸੱਜਣ ਸੀ ਉਸ ਨੂੰ ਪੁਛਿਆ ਇਹ ਕੀ ਇਹ ਨਾਂ ਕੈਸਾ ਹੈ। ਉਹ ਕਹਿਣ ਲੱਗੇ ਇਹ ਪਹਿਲਾਂ ਚਰਚ ਸੀ। ਚਰਚ ਚੱਲਦਾ ਨਹੀਂ ਸੀ। ਚਰਚ ਵਾਲੇ ਨੇ ਵੇਚ ਦਿੱਤਾ ਸੀ ਹੁਣ ਇਹ ਨਾਈਟ ਕਲੱਬ ਹੈ ਅਤੇ ਇਥੇ ਇੰਨੀ ਭੀੜ ਹੈ ਕਿ ਬਾਹਰ ਗੱਡੀ ਲਈ ਪਾਰਕਿੰਗ ਮੁਸ਼ਕਿਲ ਹੈ। ਅੰਦਰ ਕਲੱਬ ਦੇ ਮੈਂਬਰਾਂ ਦੀ ਭੀੜ ਹੈ ਨਵਾਂ ਮੈਂਬਰ ਨਹੀਂ ਬਣਾ ਰਹੇ। ਸੋਚ ਰਿਹਾ ਸਾਂ ਹੇ ਅਕਾਲ ਪੁਰਖ ਬੰਦੇ ਨੇ ਕੀ-ਕੀ ਵੇਚਿਆ ਹੈ। ਚੰਗਾ ਹੈ ਤੂੰ ਬੰਦੇ ਦੇ ਕਾਬੂ ਨਹੀਂ ਆਇਆ ਨਹੀਂ ਤਾਂ ਇਸ ਨੇ ਤੇਰੇ ਵੀ ਪੈਸੇ ਵੱਟ ਲੈਣੇ ਸਨ।

ਇਥੇ ਹੀਰਿਆਂ ਵਰਗੀ ਯੋਗਤਾ ਕੌਡੀਆਂ ਦੇ ਭਾਅ ਵਿੱਕ ਜਾਂਦੀ ਹੈ। ਯੋਗਤਾ ਕੀ ਕਰੇ, ਯੋਗਤਾ ਮਜਬੂਰ ਹੈ। ਭੁੱਖ ਦੇ ਦੁੱਖੋਂ ਯੋਗਤਾ ਵੀ ਬਾਜ਼ਾਰ ਵਿਚ ਵਿਕਣ ਆ ਜਾਂਦੀ ਹੈ। ਸਾਲਸ ਰਾਇ ਵਰਗਾ ਕੋਈ ਈਮਾਨਦਾਰ ਪਾਰਖੂ ਮਿਲਦਾ ਨਹੀਂ। ਬੇਈਮਾਨ ਪਾਰਖੂ ਹਨ ਜੋ ਹੀਰਿਆਂ ਦਾ ਮੁੱਲ ਵੀ ਕੌਡੀਆਂ ਹੀ ਪਾਉਂਦੇ ਹਨ।

ਅਸੀਂ ਮਾਮੂਲੀ ਚੀਜ਼ਾਂ ਵੀ ਬੱਚਿਆਂ ਤੋਂ ਬਚਾਉਂਦੇ ਹਾਂ। ਸਾਨੂੰ ਪਤਾ ਹੈ ਕਿ ਅਣਜਾਣ ਬੱਚਾ ਹੈ ਤੋੜ ਦੇਵੇਗਾ। ਪਰ ਅਫਸੋਸ ਹੈ ਕਿ ਕਈ ਵਾਰ ਕੌਮ ਦੀ ਬੇੜੀ ਹੀ ਐਸੇ ਅਣਜਾਣ ਮਲਾਹ ਨੂੰ ਸੌਂਪ ਦੇਂਦੇ ਹਾਂ ਜੋ ਬੇੜੀ ਚਲਾਣੀ ਹੀ ਨਹੀਂ ਜਾਣਦਾ। ਫਿਰ ਜਦੋਂ ਬੇੜੀ ਡੁੱਬ ਜਾਂਦੀ ਹੈ ਫਿਰ ਪਛਤਾਵਾ ਹੁੰਦਾ ਹੈ ਕਿ ਸਾਡੇ ਪਾਸੋਂ ਗ਼ਲਤੀ ਹੋ ਗਈ ਹੈ। ਪਰ ਇਹ ਗਲਤੀ ਫਿਰ ਸਦੀਆਂ ਤੱਕ ਚਲਦੀ ਹੈ। ਇਕ ਅੰਧਾ ਮਰਦਾ ਹੈ ਉਹ ਆਪਣੀ ਥਾਂ ਦੂਸਰੇ ਨੂੰ ਦੇ ਕੇ ਜਾਂਦਾ ਹੈ। ਨੇਤਰਾਂ ਵਾਲਾ ਦੂਰ ਦ੍ਰਿਸ਼ਟੀ ਵਾਲਾ ਆਗੂ ਤਾਂ ਕਿਸੇ ਭਾਗਾਂ ਵਾਲੀ

ਕੌਮ ਨੂੰ ਮਿਲਦਾ ਹੈ।

*ਅੰਧਾ ਆਗੂ ਜੇ ਥੀਐ ਸਭ ਸਾਥ ਮੁਹਾਵੈ*

—ਸੂਹੀ ਮਹਲਾ ੧, ਪੰਨਾ ੭੬੭

ਖਾਲਸੇ ਨੇ ਸਭ ਤੋਂ ਪਹਿਲੇ ਇਸ ਪਾਸੇ ਧਿਆਨ ਦੇਣਾ ਹੈ ਕਿ ਹਰ ਸਿੱਖ ਵਿਚ ਯੋਗਤਾ ਹੋਵੇ। ਸਿੱਖ ਬਲਵਾਨ ਹੋਵੇ, ਬਹੁਤ ਵਧੀਆ ਇਨਸਾਨ ਹੋਵੇ, ਉਸ ਕਸਵੱਟੀ ਤੇ ਪੂਰਾ ਉਤਰ ਕੇ ਪ੍ਰਵਾਨ ਤੇ ਪ੍ਰਧਾਨ ਹੋਵੇ।

*ਪੰਚ ਪਰਵਾਣ ਪੰਚ ਪਰਧਾਨੁ॥*
*ਪੰਚੇ ਪਾਵਹਿ ਦਰਗਹਿ ਮਾਨੁ॥*
*ਪੰਚੇ ਸੋਹਹਿ ਦਰਿ ਰਾਜਾਨੁ॥*
*ਪੰਚਾ ਕਾ ਗੁਰੁ ਏਕੁ ਧਿਆਨੁ॥*

—ਜਪੁ

ਇਹ ਯੋਗਤਾ ਤੇ ਸ੍ਰੇਸ਼ਟਤਾ ਉਹਨਾਂ ਪੁਰਖਾਂ ਦੀ ਹੈ ਜਿੰਨਾ ਦੀ ਸੁਰਤ ਦਾ ਮਰਕਜ਼ ਸਿਰਫ ਗੁਰ ਸ਼ਬਦ ਹੀ ਹੁੰਦਾ ਹੈ।

ਸਤਿਗੁਰਾਂ ਨੇ ਵਿੱਦਿਆ, ਅਭਿਆਸ ਵਾਸਤੇ ਕਿੰਨੇ ਉਪਰਾਲੇ ਕੀਤੇ ਸਨ। ਸਿਆਣੇ ਵਿਦਵਾਨ ਕਵੀ ਕੋਲ ਰੱਖੇ ਪੁਰਾਤਨ ਗ੍ਰੰਥਾਂ ਦੇ ਉਲਥੇ ਕਰਵਾਏ। ਫਾਰਸੀ ਸੰਸਕ੍ਰਿਤ ਹੋਰ ਭਾਸ਼ਾਵਾਂ ਦਾ ਗਿਆਨ ਸਿੱਖਾਂ ਨੂੰ ਦਿੱਤਾ।

ਨਿਰਮਲੇ ਸੰਤਾਂ ਦੀ ਕਥਾ ਕਿ ਪੰਜ ਸਿੰਘ—ਰਾਮ ਸਿੰਘ, ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ, ਸ਼ੋਭਾ ਸਿੰਘ ਕਾਸ਼ੀ ਤੋਂ ਸੰਸਕ੍ਰਿਤ ਵਿੱਦਿਆ ਪੜ੍ਹ ਕੇ ਆਏ ਸਨ। ਇਸ ਯਤਨ ਉਪਰਾਲੇ ਦਾ ਅੰਗ ਹੈ ਕਿ ਸਤਿਗੁਰੂ ਸਿੰਘ ਵਿਚ ਵੀ ਵਿੱਦਿਆ ਦੀ ਯੋਗਤਾ ਚਾਹੁੰਦੇ ਸਨ। ਸਿਆਣੇ ਨੀਤੀਵਾਨ ਸ਼ਿਲਪ ਕਲਾ ਦੇ ਵਿਦਵਾਨ ਚੰਗੇ ਮਾਲੀ, ਸਿਆਣੇ ਘੋੜਸਵਾਰ, ਸ਼ਸ਼ਤਰਧਾਰੀ ਉਸਤਾਦ ਸਿੰਘਾਂ ਨੂੰ ਸਿਖਾ ਰਹੇ ਸਨ। ਚੰਗੇ ਸੰਗੀਤਕਾਰ, ਰਾਗੀ ਕੀਰਤਨ ਕਰਦੇ ਤੇ ਸਿਖਾਉਂਦੇ ਸਨ। ਗੱਲ ਕੀ ਚੌਦਾਂ ਵਿੱਦਿਆ ਜੋ ਪ੍ਰਸਿੱਧ ਹਨ ਉਨ੍ਹਾਂ ਵਿੱਦਿਆ ਦੇ ਵਿਦਵਾਨ ਸਤਿਗੁਰੂ ਦੇ ਦਰਬਾਰ ਵਿਚ ਸਨ।

ਅੱਜ ਖ਼ਾਲਸੇ ਨੂੰ ਯੋਗਤਾ ਵੱਲ ਧਿਆਨ ਦੇਣ ਦੀ ਲੋੜ ਹੈ ਜਿੱਥੇ ਵੀ ਕੋਈ ਕੰਮ ਕਰਨ ਦੀ ਥਾਂ ਹੈ। ਭਾਵੇਂ ਧਾਰਮਿਕ ਅਦਾਰੇ ਵਿਚ ਹੈ, ਭਾਵੇਂ ਰਾਜਨੀਤਕ ਖੇਤਰ ਵਿਚ ਹੈ, ਸਨਅਤਕਾਰੀ ਵਿਚ ਹੈ। ਵਪਾਰ ਵਿਚ ਹੈ। ਉਥੇ ਉਹ ਯੋਗ ਬੰਦੇ ਆਉਣ ਜੋ ਕੰਮ ਵੀ ਸਫ਼ਲਤਾ ਨਾਲ ਕਰਨ ਤੇ ਸਿੱਖ ਪੰਥ ਦੀ ਸ਼ਾਨ ਵਧਾਉਣ ਦਾ ਕਾਰਨ ਬਣਨ।

ਸਵਾਲ ਮੇਰੇ ਦਾ ਨਹੀਂ, ਸਵਾਲ ਯੋਗਤਾ ਦਾ ਹੈ। ਗੁਰੂ ਦੇ ਘਰ ਵਿਚ

ਮੈਂ ਮੇਰੀ ਨੂੰ ਕੋਈ ਥਾਂ ਨਹੀਂ ਬਲਕਿ ਗੁਰੂ ਅਮਰਦਾਸ ਜੀ ਨੇ ਕਹਿ ਦਿੱਤਾ ਸੀ ਕਿ ਮੇਰਾ ਹੈ ਹੀ ਉਹ ਜੋ ਗੁਰੂ ਦੀ ਰਜ਼ਾ ਵਿਚ ਹੈ।

*ਸੋ ਸਿਖੁ ਸਖਾ ਬੰਧਪੁ ਹੈ ਭਾਈ॥*
*ਜਿ ਗੁਰ ਕੇ ਭਾਣੇ ਵਿਚਿ ਆਵੈ॥*
*ਆਪਣੈ ਭਾਣੈ ਜੋ ਚਲੈ ਭਾਈ॥*
*ਵਿਛੁੜਿ ਚੋਟਾਂ ਖਾਵੈ॥*

—ਸੋਰਠਿ ਮ: ੩, ਪੰਨਾ ੬੦੧

ਤੇ ਸਤਿਗੁਰੂ ਦੀ ਮੱਤ ਇਹੀ ਹੈ ਕਿ ਮੈਂ ਮੇਰੇ ਨੂੰ ਪਹਿਲ ਨਹੀਂ ਦੇਣੀ, ਸੱਚੀ ਯੋਗਤਾ ਨੂੰ ਪਹਿਲ ਦੇਣੀ ਹੈ।

ਖਾਲਸਾ ਤਾਂ ਹੀ ਖਾਲਸਾ ਹੈ ਜੇ ਯੋਗਤਾ ਤੇ ਖਾਲਸਾ ਇਕੱਠੇ ਹਨ।



# ਗੁਰੂ ਦੀ ਰਮਜ਼ ਤੇ ਖਾਲਸਾ

## ੧੪

ਇਕ ਪਾਗਲ ਜੇਲ੍ਹ ਵਿਚ ਬੰਦ ਸੀ ਬਹੁਤ ਖ਼ਤਰਨਾਕ ਪਾਗਲ ਸੀ। ਅਚਾਨਕ ਕਹਿਣ ਲੱਗਾ ਮੈਨੂੰ ਕੁਝ ਲਿਖਣ ਲਈ ਚਾਹੀਦਾ ਹੈ। ਪਰ ਪਾਗਲਾਂ ਦੀ ਕੌਣ ਸੁਣਦਾ ਹੈ ਇਕ ਹੋਰ ਪਾਗਲ ਨੇ ਬਾਹਰੋਂ ਕੁਝ ਕੋਇਲੇ ਅੰਦਰ ਸੁੱਟ ਦਿੱਤੇ। ਰਾਤ ਬਤੀਤ ਹੋ ਗਈ। ਦਿਨ ਚੜ੍ਹਿਆ ਜੇਲ੍ਹ ਅਧਿਕਾਰੀ ਆਏ, ਵੇਖ ਕੇ ਹੈਰਾਨ ਹੋ ਗਏ, ਕਮਰੇ ਦੀਆਂ ਕੰਧਾਂ ਲਿਖ-ਲਿਖ ਕੇ ਭਰੀਆਂ ਪਈਆਂ ਸਨ।

ਇਕ ਪਾਸਿਉਂ ਸ਼ੁਰੂ ਕੀਤਾ ਸੀ ਕਿ ਇਕ ਘੁਮਿਆਰ ਖੋਤੇ 'ਤੇ ਚੜ੍ਹਿਆ ਤੇ ਕਹਿਣ ਲੱਗਾ ਚੱਲ ਬੇਟਾ। ਬਸ ਅੱਗੋਂ ਸਾਰੀਆਂ ਦੀਵਾਰਾਂ ਭਰੀਆਂ ਪਈਆਂ ਸਨ ਕਿ ਚਲ ਬੇਟਾ। ਅਧਿਕਾਰੀ ਹੈਰਾਨ ਹੋਏ ਕਿ ਤੂੰ ਸ਼ੁਰੂ ਘੁਮਿਆਰ ਤੇ ਖੋਤੇ ਤੋਂ ਕੀਤਾ ਤੇ ਅੱਗੋਂ ਸਿਰਫ਼ ਚੱਲ ਬੇਟਾ ਇਹ ਕੀ। ਕਹਿਣ ਲੱਗਾ ਅੱਗੋਂ ਕੀ ਲਿਖਾਂ ਉਹ ਗਧਾ ਚੱਲਦਾ ਹੀ ਨਹੀਂ, ਘੁਮਿਆਰ ਆਖੀ ਜਾਂਦਾ ਹੈ ਚੱਲ ਬੇਟਾ।

ਇਹ ਕਹਾਣੀ ਕਿਸੇ ਪਾਗ਼ਲ ਦੀ ਨਹੀਂ ਕਿਸੇ ਸਭ ਤੋਂ ਸਿਆਣੇ ਦੀ ਹੈ। ਇਹ ਖੋਤੇ ਦੀ ਕਹਾਣੀ ਨਹੀਂ, ਬੰਦੇ ਦੇ ਮਨ ਦੀ ਕਹਾਣੀ ਹੈ। ਇਸ ਬੰਦੇ ਦਾ ਮਨ ਕਦੀ ਬੰਦੇ ਦੇ ਮਨ ਦੇ ਕਹੇ ਚਲਦਾ ਹੈ। ਖੋਤੇ ਦਾ ਸੁਭਾਅ ਮਨ ਵਰਗਾ ਹੀ ਹੈ ਇਸੇ ਲਈ ਬਾਣੀ ਵਿਚ ਲਿਖਿਆ ਹੈ–

*ਮਨ ਖੁਟਹਰ ਤੇਰਾ ਨਾਹੀ ਬਿਸਾਸੁ ਤੂ ਮਹਾਉਦਮਾਦਾ।*
*ਖਰ ਕਾ ਪੈਖਰ ਤਉ ਛੁਟੈ ਜਉ ਊਪਰਿ ਲਾਦਾ।*

–ਬਿਲਾਵਲ ਮਹਲਾ ੫, ਪੰਨਾ ੮੧੫

*ਹਰੀ ਅੰਗੂਰੀ ਗਦਹਾ ਚਰੈ*
*ਨਿਤ ਉਠਿ ਹਾਸੈ ਹੀਗੈ ਮਰੈ।*

–ਗਉੜੀ ਕਬੀਰ ਜੀ, ਪੰਨਾ ੩੨੬

ਮਨ ਖੋਤੇ ਵਰਗਾ ਵੀ ਹੋ ਸਕਦਾ ਹੈ ਪਰ ਮਨ ਪ੍ਰਮਾਤਮਾ ਵਰਗਾ ਅੰਤਰਜਾਮੀ ਵੀ ਹੋ ਸਕਦਾ ਹੈ। ਇਹ ਮਨ ਸ਼ਕਤੀ ਵੀ ਹੈ, ਸੀਉ ਵੀ ਹੈ, ਪੰਚ ਤਤ ਕਾ ਜੀਉ ਵੀ ਹੈ। ਜਦੋਂ ਉਨਮਨੀ ਅਵਸਥਾ ਵਿਚ ਜਾਂਦਾ ਹੈ ਤਾਂ ਤਿੰਨਾਂ ਲੋਕਾਂ ਦੀਆਂ ਗੱਲਾਂ ਕਰਦਾ ਹੈ।

*ਇਹੁ ਮਨੁ ਸਕਤੀ ਇਹੁ ਮਨੁ ਸੀਉ॥*
*ਇਹੁ ਮਨੁ ਪੰਚ ਤਤ ਕੋ ਜੀਉ॥*
*ਇਹੁ ਮਨੁ ਲੇ ਜਉ ਉਨਮਨਿ ਰਹੈ॥*
*ਤਉ ਤੀਨਿ ਲੋਕ ਕੀ ਬਾਤੈ ਕਹੈ॥*

—ਗਉੜੀ ਕਬੀਰ ਜੀ, ਪੰਨਾ ੩੪੨

ਜਿਸ ਮਨੁੱਖ ਦੀ ਸੁਰਤ ਸੁੱਤੀ ਹੈ, ਮੱਤ ਨੀਵੀਂ ਹੋ ਗਈ ਅਤੇ ਮਨ ਉੱਚਾ ਹੋ ਗਿਆ ਹੈ, ਉਸ ਦੇ ਮਨ ਵਿਚ ਤੇ ਗਧੇ ਵਿਚ ਕੋਈ ਫਰਕ ਨਹੀਂ। ਉਹ ਘੁਮਿਆਰ ਦੇ ਡੰਡੇ ਖਾਈ ਜਾਂਦਾ ਹੈ ਪਰ ਅੱਗੇ ਨਹੀਂ ਚੱਲਦਾ। ਦੁੱਖਾਂ ਦੇ ਡੰਡੇ ਪੈਂਦੇ ਹਨ ਜਮ ਘੁਮਿਆਰ ਮਾਰਦਾ ਹੈ ਪਰ ਮਨ ਖੋਤੇ ਨੂੰ ਫਿਰ ਵੀ ਪ੍ਰਮਾਤਮਾ ਵਾਲੇ ਪਾਸੇ ਚੱਲਣ ਦੀ ਸੋਝੀ ਨਹੀਂ ਆਉਂਦੀ।

ਪਰ ਖਾਲਸੇ ਦੀ ਸੁਰਤ ਸਤਿਗੁਰਾਂ ਨੇ ਉੱਚੀ ਕਰ ਦਿੱਤੀ ਸੀ। ਖਾਲਸਾ ਉਨਮਨੀ ਅਵਸਥਾ ਵਿਚ ਹੈ। ਇਸ ਦਾ ਮਨ ਨੀਵਾਂ ਅਤੇ ਮੱਤ ਉੱਚੀ ਹੈ ਅਤੇ ਮੱਤ ਦਾ ਰਾਖਾ ਆਪ ਵਾਹਿਗੁਰੂ ਹੈ। ਹੁਣ ਖਾਲਸਾ ਬਿਨਾਂ ਬੋਲਿਆਂ ਵੀ ਸਤਿਗੁਰੂ ਦੇ ਇਸ਼ਾਰੇ ਸਮਝਦਾ ਹੈ, ਸਤਿਗੁਰੂ ਦੀ ਰਮਜ਼ ਸਮਝਦਾ ਹੈ।

ਮੈਲਾ ਮਨ ਪਤਿਤ ਮਨ ਪਾਪੀ ਮਨ ਡੰਡੇ ਖਾ ਕੇ ਵੀ ਨਹੀਂ ਸਮਝਦਾ। ਇਕਬਾਲ ਕਹਿੰਦੇ ਹਨ—

*ਮਸਜਦ ਤੋਂ ਬਨਾ ਦੀ ਸ਼ਬ ਭਰ ਮੇ,*
*ਈਮਾਂ ਕੀ ਹਰਾਰਤ ਵਾਲੇਂ ਨੇ।*
*ਮਨ ਅਪਨਾ ਪੁਰਾਨਾ ਪਾਪੀ ਹੈ,*
*ਬਰਸੋਂ ਸੇ ਨਮਾਜ਼ੀ ਬਨ ਨਾ ਸਕਾ।*

ਇਕ ਹੋਰ ਅਦੀਬ ਕਹਿੰਦੇ ਹਨ—

*ਹਜ਼ਾਰੋਂ ਖਿਜ਼ਰ ਪੈਦਾ ਕਰ ਚੁੱਕੀ ਹੈ ਨਸਲ ਆਦਮ ਕੀ।*
*ਯੇ ਤਸਲੀਮ ਲੇਕਿਨ ਆਦਮੀ ਅਬ ਤਕ ਭਟਕਤਾ ਹੈ।*

ਪਰ ਸਤਿਗੁਰੂ ਦੇ ਖਾਲਸੇ ਨੇ ਸਤਿਗੁਰਾਂ ਦਾ ਹੁਕਮ ਮੰਨਿਆ ਅਤੇ ਬਰੀਕ ਤੋਂ ਬਰੀਕ ਰਮਜ਼ ਨੂੰ ਵੀ ਸਮਝਿਆ ਹੈ। ਉਨ੍ਹਾਂ ਸਮਝਾਇਆ ਕਿ ਪ੍ਰਮਾਤਮਾ ਇਕ ਬਹੁਤ ਡੂੰਘੀ ਰਮਜ਼ ਹੈ ਜੋ ਰਮਜ਼ ਸਮਝ ਸਕੇਗਾ ਉਹੀ ਧਰਮ ਨੂੰ ਸਮਝੇਗਾ, ਉਸਦੀ ਅਕਾਲ ਪੁਰਖ ਨਾਲ ਸਾਂਝ ਬਣੇਗੀ।

ਜ਼ਮੀਨੁਲ ਜ਼ਮਾ ਹੈ। ਅਮੀਕੁਲ ਇਮਾ ਹੈ।

ਹੇ ਪ੍ਰਮਾਤਮਾ! ਤੂੰ ਧਰਤੀ ਤੇ ਆਕਾਸ਼ ਵਿਚ ਵਿਆਪਕ ਹੈਂ। ਤੂੰ ਬੜਾ ਗਹਿਰਾ ਅਤੇ ਧਰਮ ਦੀ ਗੁੱਝੀ ਰਮਜ਼ ਵਾਲਾ ਹੈਂ।

ਜਿਹੜਾ ਪ੍ਰਾਣੀ ਇੰਨੀ ਗੂੜ੍ਹੀ ਨੀਂਦ ਵਿਚ ਹੈ ਕਿ ਗੁਰੂ ਦਰਵਾਜ਼ਾ ਵੀ ਖੜਕਾ

ਕੇ ਵੀ ਵਾਪਸ ਚਲਾ ਜਾਵੇ ਤੇ ਉਸਨੂੰ ਪਤਾ ਹੀ ਨਾ ਲੱਗੇ ਉਸ ਨੂੰ ਧਰਮ ਕਿਵੇਂ ਪ੍ਰਾਪਤ ਹੋਵੇਗਾ। ਸਿੱਖ ਤੇ ਇੰਨਾ ਸੁਚੇਤ ਹੋਵੇ ਕਿ ਗੁਰੂ ਦੇ ਹੱਥ ਦਾ ਇਸ਼ਾਰਾ ਹੋਵੇ ਉਹ ਤਾਂ ਵੀ ਸਮਝੇਗਾ। ਜੇ ਗੁਰੂ ਦੀ ਅੱਖ ਦਾ ਇਸ਼ਾਰਾ ਹੋਵੇਗਾ ਉਹ ਤਾਂ ਵੀ ਸਮਝੇਗਾ ਭਾਈ ਨੰਦ ਲਾਲ ਜੀ ਗੁਰੂ ਦੀ ਅੱਖ ਦਾ ਇਸ਼ਾਰਾ ਵੀ ਸਮਝਦੇ ਹਨ। ਕਹਿੰਦੇ ਹਨ–

ਅੱਖ ਦੇ ਭਰਵੱਟੇ ਦਾ ਇਸ਼ਾਰਾ ਕੀ ਕੀਤਾ ਉਹ ਤਾਂ ਮੈਨੂੰ ਬਾਣ ਬਣ ਕੇ ਵੱਜਾ ਹੈ ਤੇ ਮੈਨੂੰ ਸ਼ਹੀਦ ਕਰ ਦਿੱਤਾ ਹੈ। ਹੁਣ ਕੋਈ ਇਲਾਜ ਵੀ ਨਹੀਂ ਹੋ ਸਕਦਾ ਕਿਉਂਕਿ ਤੀਰ ਕਮਾਨ ਵਿਚੋਂ ਗੁਜ਼ਰ ਚੁੱਕਾ ਹੈ।

*ਮਾਰਾ ਬਯੱਕ ਇਸ਼ਾਰਾ-ਏ ਅਬਰੂ ਸ਼ਹੀਦ ਕਰਦ।*
*ਅਕਨੂੰ ਇਲਾਜ ਨੇਸਤ ਕਿ ਤੀਰ ਅਜ਼ ਕਮਾਂ ਗੁਜ਼ਸ਼ਤ।*

–ਭਾਈ ਨੰਦ ਲਾਲ

ਸਤਿਗੁਰੂ ਅਰਜਨ ਦੇਵ ਜੀ ਦਾ ਸ਼ਬਦ ਹੈ ਕਿ ਬੁਝਾਰਤਾਂ ਇਸ਼ਾਰੇ ਤਾਂ ਹੋ ਰਹੇ ਹਨ ਪਰ ਮੂਰਖ ਤੇ ਲੋਭੀ ਮਨੁੱਖ ਬਿਲਕੁਲ ਹੀ ਨਹੀਂ ਸੁਣਦਾ। ਇਕ ਦੋਹਾਂ ਚੋਹਾਂ ਦੀ ਗੱਲ ਨਹੀਂ। ਸਾਰੀ ਸ੍ਰਿਸ਼ਟੀ ਇਕ ਮਾਇਆ ਦੇ ਸਵਾਦ ਵਿਚ ਹੀ ਲੁੱਟੀ ਜਾ ਰਹੀ ਹੈ।

*ਸਭੇ ਗਲਾਂ ਜਾਤੀਆਂ ਸੁਣਿ ਕੈ ਚੁਪ ਕੀਆ।*
*ਕਦ ਹੀ ਕੀਮਤ ਸੁਰਤਿ ਨ ਲਧੀਆ ਮਾਇਆ ਮੋਹੜਿਆ।*
*ਦੇਇ ਬੁਝਾਰਤ ਸਾਰਤਾ, ਸੇ ਅਖੀ ਡਿਠੜਿਆ।*
*ਕੋਈ ਜਿ ਮੂਰਖੁ ਲੋਭੀਆ, ਮੂਲਿ ਨ ਸੁਣੀ ਕਹਿਆ।*
*ਇਕਸੁ ਦੁਹੁ ਚਹੁ ਕਿਆ ਗਣੀ, ਸਭ ਇਕਤ ਸਾਦ ਮੁਠੀ।*
*ਇਕ ਅਧੁ, ਨਾਇ ਰਸੀਅੜਾ, ਕਾ ਵਿਰਲੀ ਜਾਇ ਵੁਠੀ।*

–ਰਾਗ ਗਉੜੀ ਮਾਝ ਮਹਲਾ ੫, ਪੰਨਾ ੨੨੧

ਸਤਿਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ ਕਿ ਇਸ਼ਾਰਾ ਸਮਝਣਾ ਤਾਂ ਬਹੁਤ ਹੀ ਦਿਲੀ ਸੰਬੰਧ ਦੀ ਗੱਲ ਹੈ। ਆਮ ਬੰਦਾ ਤਾਂ ਬੋਲ ਕੇ ਆਖਿਆ ਵੀ ਨਹੀਂ ਸਮਝਦਾ। ਨਾ ਹੀ ਹਰ ਬੰਦੇ ਨੂੰ ਕਹਿਣਾ ਆਉਂਦਾ ਹੈ, ਨਾ ਹੀ ਹਰ ਇਕ ਨੂੰ ਬੁਝਣਾ ਆਉਂਦਾ ਹੈ। ਬੜੀ ਸੁੰਦਰ ਸੋਝੀ ਵਾਲੇ ਉਹ ਸੱਜਣ ਹਨ ਜਿਨ੍ਹਾਂ ਨੂੰ ਕਹਿਣਾ ਆਉਂਦਾ ਹੈ ਤੇ ਸਮਝਣਾ ਆਉਂਦਾ ਹੈ। ਪਰ ਕਈ ਤਾਂ ਐਸੇ ਹਨ ਨਾ ਹੀ ਰਾਗ ਦੀ ਸੋਝੀ ਨਾ ਵੇਦ ਦੀ। ਨਾ ਕਾਵਿ ਦੇ ਗੀਤਾਂ ਦੀ ਉਨ੍ਹਾਂ ਨੂੰ ਸੁਣ ਕੇ ਨਾ ਹੀ ਕੋਈ ਰਸ ਆਉਂਦਾ ਹੈ। ਰਸ ਕਸ ਦੀ ਕੋਈ ਪਰਖ ਨਹੀਂ ਭਾਵ ਗਿਆਨ ਕਿਸੇ ਗੱਲ ਦਾ ਨਹੀਂ ਪਰ ਖੋਤੇ ਵਾਂਗੂੰ ਹੰਕਾਰ ਦੀਆਂ ਪੰਡਾਂ ਜ਼ਰੂਰ ਚੁੱਕੀ ਫਿਰਦੇ ਹਨ।

*ਇਕਿ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ॥*
*ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ॥*
*ਇਕਨਾ ਸਿਧਿ ਨਾ ਬੁਧਿ ਨ ਅਕਲ ਸਰ, ਅਖਰ ਕਾ ਭੇਉ ਨ ਲਹੰਤ॥*
*ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ॥*

**—ਸਲੋਕ ਵਾਰਾਂ ਤੇ ਵਧੀਕ ਮਹਲਾ ੧, ਪੰਨਾ ੧੪੧੧**

ਭਾਈ ਲਹਿਣਾ ਜੀ ਸਤਿਗੁਰੂ ਦੇ ਇਸ਼ਾਰੇ ਸਮਝਦੇ ਸਨ। ਸਿੱਖ ਹੈ ਹੀ ਉਹ ਜੋ ਗੁਰੂ ਦੀ ਰਮਜ਼ ਨੂੰ ਸਮਝਦਾ ਹੈ। ਜੇ ਗੁਰੂ ਹਰਿਗੋਬਿੰਦ ਸਾਹਿਬ ਨੇ ਕਹਿ ਦਿੱਤਾ ਕਿ ਦਾਮਨ ਸੰਕੋਚ ਚਲੋ। ਇਹ ਸ਼ਬਦ ਗੁਰੂ ਹਰਿਰਾਇ ਸਾਹਿਬ ਨੂੰ ਉਸ ਵੇਲੇ ਕਿਹਾ ਸੀ ਜਦੋਂ ਬਾਗ਼ ਵਿਚ ਚੋਲੇ ਨਾਲ ਅੜਕੇ ਫੁੱਲ ਟੁੱਟ ਗਿਆ ਸੀ। ਉਦਾਸ ਹੋ ਕੇ ਬੈਠੇ ਸਨ। ਸਤਿਗੁਰਾਂ ਦਾ ਇਸ਼ਾਰਾ ਸੀ ਸ਼ਕਤੀ ਸੰਭਾਲ ਕੇ ਵਰਤੋ।

ਸ਼ਕਤੀ ਬੇਮੁਹਾਰੀ ਨਾ ਹੋਵੇ, ਕਾਬੂ ਵਿਚ ਹੋਵੇ, ਹੱਥ ਵੀ ਹਿੱਲੇ ਤਾਂ ਹੋਸ਼ ਨਾਲ ਹਿੱਲੇ। ਰਮਜ਼ ਨੂੰ ਸਮਝਿਆ ਤੇ ਸਾਰੀ ਉਮਰ ਗੁਰੂ ਹਰਿ ਰਾਇ ਜੀ ਨੇ ਇਸ ਸਿੱਖਿਆ ਤੇ ਅਮਲ ਕੀਤਾ ਸੀ।

ਗੁਰੂ ਹਰਿ ਕ੍ਰਿਸ਼ਨ ਜੀ ਨੇ ਇਸ਼ਾਰਾ ਕਰ ਦਿੱਤਾ ਸੀ ਬਾਬਾ ਬਕਾਲੇ । ਸਿੱਖਾਂ ਨੇ ਉਸ ਇਸ਼ਾਰੇ ਨੂੰ ਸਮਝਿਆ ਸੀ ਅਤੇ ਬਕਾਲੇ ਵਾਲਾ ਬਾਬਾ ਆਖਿਰ ਲੱਭ ਹੀ ਲਿਆ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤਪਾਨ ਕਰਾ ਕੇ ਬਹੁਤ ਹੀ ਗੁੜੀਆਂ ਰਮਜ਼ਾਂ ਦਾ ਭੰਡਾਰ ਦਿੱਤਾ, ਖਾਲਸਾ ਉਨ੍ਹਾਂ ਤੋਂ ਹਮੇਸ਼ਾਂ ਹੀ ਟੇਕ ਤੇ ਸਹਾਰਾ ਲੈਂਦਾ ਰਹੇਗਾ।

ਇਕ ਅਦੀਬ ਕਹਿੰਦੇ ਹਨ—

*ਕਹਿਨੇ ਵਾਲਾ ਕਹਿ ਗਯਾ ਦੋ ਹਿਚਕੀਉ ਮੇ ਰਾਜ਼ੇ ਦਿਲ,*
*ਲੋਗ ਪੀਛੇ ਮੁਦਤੋਂ ਤਕ ਗੁਫਤਗੂ ਕਰਤੇ ਰਹੇ।*

ਅੰਮ੍ਰਿਤ ਤਿਆਰ ਕਰਨ ਲਈ ਉਨ੍ਹਾਂ ਨੇ ਪੰਜ ਪ੍ਰਤੀਕ ਵਰਤੇ ਹਨ :

(੧) ਬੀਰ ਆਸਣ ਪ੍ਰਤੀਕ ਹੈ ਬੀਰਤਾ ਦਾ। (੨) ਖੰਡਾ ਪ੍ਰਤੀਕ ਹੈ ਬਲ ਦਾ। (੩) ਜਲ ਪ੍ਰਤੀਕ ਹੈ ਪਵਿੱਤਰਤਾ ਦਾ। (੪) ਪਤਾਸੇ ਪ੍ਰਤੀਕ ਹਨ ਮਿਠਾਸ ਦੇ। (੫) ਬਾਣੀ ਪ੍ਰਤੀਕ ਹੈ ਪਾਰਬ੍ਰਹਮ ਅਕਾਲ ਪੁਰਖ ਦੀ।

ਬੰਦੇ ਦਾ ਬੈਠਣਾ ਹੀ ਦੱਸਦਾ ਹੈ ਕਿ ਸੂਰਮਾ ਹੈ ਕਿ ਕਾਇਰ, ਇਹ ਆਲਸੀ ਹੈ ਕਿ ਉਦਮੀ। ਇਹ ਅਰੋਗ ਹੈ ਕਿ ਰੋਗੀ। ਖਾਲਸਾ ਸ਼ਕਤੀਵਾਨ ਹੈ, ਖਾਲਸਾ ਸੁਚੇਤ ਹੈ। ਖਾਲਸਾ ਕਦੀ ਵੀ ਢਹਿੰਦੀ ਕਲਾ ਵਾਲੀ ਬੈਠਕ ਨਹੀਂ ਬੈਠਦਾ। ਖਾਲਸੇ ਨੇ ਹਮੇਸ਼ਾਂ ਹੋਸ਼ ਪੂਰਬਕ ਬੀਰ ਆਸਣ ਬੈਠਣਾ ਹੈ, ਏਸੇ ਆਸਣ ਤੇ

ਸੂਰਮੇ ਸ਼ਿਕਾਰ ਕਰਦੇ ਹਨ। ਖਾਲਸੇ ਨੇ ਬਾਹਰ ਦੁਸ਼ਟਾਂ ਦਾ ਅੰਦਰ ਕਾਮ ਆਦਿਕ ਦਾ ਸ਼ਿਕਾਰ ਕਰਨਾ ਹੈ। ਇਹੀ ਕਾਰਨ ਹੈ ਕਿ ਅੰਮ੍ਰਿਤ ਤਿਆਰ ਕਰਨ ਲਗਿਆਂ ਅੱਜ ਵੀ ਪੰਜ ਪਿਆਰੇ ਬੀਰ ਆਸਣ ਬੈਠਦੇ ਹਨ।

ਖੰਡਾ ਜੋ ਅੰਮ੍ਰਿਤ ਵਿਚ ਫੇਰਿਆ ਗਿਆ ਇਹ ਪ੍ਰਤੀਕ ਹੈ ਬਲ ਦਾ। ਚੰਡੀ ਦੀ ਵਾਰ ਵਿਚ ਦੂਸਰੀ ਪਉੜੀ ਦਰਜ ਹੈ ਜਿਸ ਵਿਚ ਖੰਡੇ ਦਾ ਅਰਥ ਹੈ ਮਹਾਂ ਸ਼ਕਤੀ ਕੁਦਰਤ ਜਾਂ ਖੰਡ ਰਚਨਾਵਲੀ ਮਾਇਆ।

*ਖੰਡਾ ਪ੍ਰਿਥਮੈ ਸਾਜਿ ਕੈ ਜਿਨ ਸਭ ਸੈਸਾਰੁ ਉਪਾਇਆ।*
*ਬ੍ਰਹਮਾ ਬਿਸ਼ਨ ਮਹੇਸ ਸਾਜਿ ਕੁਦਰਤੀ ਦਾ ਖੇਲ ਰਚਾਇ ਬਣਾਇਆ।*
*ਸਿੰਧ ਪਰਬਤ ਮੇਦਨੀ ਬਿਨ ਥੰਮਾਂ ਗਗਨ ਰਹਾਇਆ।*
*ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ।*
*ਤੈਹੀ ਦੁਰਗਾ ਸਾਜਿ ਕੈ ਦੈਂਤਾਂ ਦਾ ਨਾਸੁ ਕਰਾਇਆ।*
*ਤੈਥੋਂ ਹੀ ਬਲਰਾਮ ਲੈ ਨਾਲ ਬਾਣਾਂ ਦਹਸਿਰ ਘਾਇਆ।*
*ਤੈਥੋਂ ਹੀ ਬਲ ਕ੍ਰਿਸ਼ਨ ਲੈ ਕੰਸੁ ਕੇਸੀ ਪਕੜਿ ਗਿਰਾਇਆ।*
*ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ।*
*ਕਿਨੀ ਤੇਰਾ ਅੰਤੁ ਨ ਪਾਇਆ।੨॥*

—ਭਗਉਤੀ ਕੀ ਵਾਰ, ਦਸਮ ਗਰੰਥ

ਖੰਡਾ ਦੋ ਧਾਰਾ ਹੈ ਮਹਾਂ ਸ਼ਕਤੀ ਵੀ ਦੋ ਧਾਰਾ ਹੈ।
ਇਕ ਧਾਰ ਸੰਜੋਗ ਹੈ ਦੂਸਰੀ ਵਿਜੋਗ ਹੈ।
ਇਕ ਜਨਮ ਹੈ ਦੂਸਰੀ ਧਾਰਾ ਮਰਣ ਹੈ।
ਇਕ ਹਰਖ ਹੈ ਦੂਸਰੀ ਸ਼ੋਕ ਹੈ।
ਇਕ ਧਾਰਾ ਪ੍ਰਕਾਸ਼ ਹੈ ਦੂਸਰੀ ਅੰਧਕਾਰ ਹੈ।
ਜੀਵਨ ਦੋ ਧਾਰਾ ਖੰਡਾ ਹੈ।

ਜੀਵਨ ਵਿਚ ਇਕ ਧਾਰ ਸਰੀਰ ਹੈ ਦੂਸਰੀ ਆਤਮਾ ਹੈ। ਸਰੀਰਕ ਬਲ ਵੀ ਚਾਹੀਦਾ ਹੈ ਆਤਮਿਕ ਬਲ ਵੀ ਚਾਹੀਦਾ ਹੈ। ਬਲ ਤੋਂ ਬਿਨਾਂ ਸਰੀਰ ਮੁਰਦਾ ਹੈ, ਮਾਨਸਿਕ ਸ਼ਕਤੀ ਅਤੇ ਬਲ ਤੋਂ ਬਿਨਾਂ ਵੀ ਇਹ ਜੀਵਨ ਬੰਧਨਾਂ ਵਿਚ ਬੱਝ ਜਾਂਦਾ ਹੈ। ਸਤਿਗੁਰਾਂ ਨੇ ਬਾਣੀ ਦਾ ਅਭਿਆਸ ਆਤਮਿਕ ਬਲ ਵਾਸਤੇ ਬਖਸ਼ਿਆ ਸੀ ਅਤੇ ਸ਼ਸਤਰ ਅਭਿਆਸ ਤੇ ਘੋੜ ਸੁਆਰੀ ਸਰੀਰਕ ਬਲ ਵਾਸਤੇ ਬਖਸ਼ੇ ਸਨ।

*ਖਾਲਸਾ ਸੋ ਜੋ ਚਲੈ ਤੁਰੰਗ।*
*ਖਾਲਸਾ ਸੋ ਜੋ ਕਰੈ ਨਿਤ ਜੰਗ।*

ਖੰਡੇ ਦੀਆਂ ਦੋ ਧਾਰਾਂ ਹਨ। ਖ਼ਾਲਸਾ ਜੀਵਨ ਰੂਪ ਖੰਡੇ ਦੀਆਂ ਦੋਵੇਂ ਧਾਰਾਵਾਂ ਦੋਹਾਂ ਪ੍ਰਸਥਿਤੀਆਂ ਦਾ ਉਪਯੋਗ ਕਰ ਲੈਂਦਾ ਹੈ। ਦੁੱਖ ਦਾ ਵੀ ਸੁੱਖ ਦਾ ਵੀ ਵਾਧੇ ਦਾ ਵੀ ਘਾਟੇ ਦਾ ਵੀ। ਹਰ ਹਾਲਤ ਵਿਚ ਖਾਲਸਾ ਰਜ਼ਾ ਵਿਚ ਹੈ। ਭਾਣੇ ਵਿਚ ਹੈ। ਖੰਡਾ ਅੰਮ੍ਰਿਤ ਵਿਚ ਦੋਹਾਂ ਪਾਸਿਆਂ ਤੋਂ ਫਿਰਦਾ ਹੈ। ਖਾਲਸੇ ਦੇ ਜੀਵਨ ਵਿਚ ਬਲ ਰੂਪੀ ਖੰਡਾ ਦੋਵੇਂ ਹਾਲਤਾਂ ਵਿਚ ਖਾਲਸੇ ਨੂੰ ਮਜ਼ਬੂਤ ਰੱਖਦਾ ਹੈ। ਜਿਵੇਂ ਕਿ ਖੰਡਾ ਦੋਵੇਂ ਧਾਰਾ ਹੁੰਦਿਆਂ ਹੋਇਆਂ ਦਰਮਿਆਨ ਵਿਚੋਂ ਮਜ਼ਬੂਤ ਹੈ। ਖੰਡਾ ਪ੍ਰਤੀਕ ਹੈ ਬਲ ਦਾ।

ਜਲ ਪ੍ਰਤੀਕ ਹੈ ਪਵਿੱਤਰਤਾ ਦਾ ਸੀਤਲਤਾ ਦਾ ਨਿਮਰਤਾ ਦਾ।

*ਧਰਤੀ ਪੈਰਾਂ ਹੇਠ ਹੈ ਧਰਤੀ ਹੇਠ ਵਸੰਦਾ ਪਾਣੀ।*
*ਪਾਣੀ ਚਲੈ ਨੀਵਾਣ ਨੋ ਨਿਰਮਲੁ ਸੀਤਲੁ ਸੁਧੁ ਪਰਾਣੀ।*
*ਬਹੁ ਰੰਗੀ ਇਕ ਰੰਗੁ ਹੈ ਸਭਨਾ ਅੰਦਰਿ ਇਕੋ ਜਾਣੀ।*
*ਤਤਾ ਹੋਵੈ ਧੁਪ ਵਿਚ ਛਾਵੈ ਠੰਡਾ ਵਿਰਤੀ ਹਾਣੀ।*
*ਤਪਦਾ ਪਰਉਪਕਾਰ ਨੋ ਠੰਡਾ ਪਰਉਪਕਾਰ ਵਿਹਾਣੀ।*
*ਅਗਨਿ ਬੁਝਾਏ ਤਪਤਿ ਵਿਚਿ ਠੰਡਾ ਹੋਵੈ ਬਿਲਮਨਾ ਆਣੀ।*
*ਗੁਰਸਿਖੀ ਦੀ ਏਹ ਨੀਸਾਣੀ।*

—ਭਾਈ ਗੁਰਦਾਸ, ਵਾਰ ੨੯, ਪਉੜੀ ੧੩

ਜਲ ਨਿਮਰਤਾ ਵਾਲਾ ਹੈ, ਨਿਰਮਲ ਹੈ, ਦੂਸਰਿਆਂ ਨੂੰ ਨਿਰਮਲ ਕਰਦਾ ਹੈ। ਦੂਸਰਿਆਂ ਨਾਲ ਹਰ ਤਰ੍ਹਾਂ ਨਾਲ ਸਮਾਈ ਹੈ। ਸਭ ਨੂੰ ਬਰਾਬਰ ਜਾਣਦਾ ਹੈ। ਜਲ ਪਰਉਪਕਾਰੀ ਹੈ। ਪਰਉਪਕਾਰ ਲਈ ਤਪਸ ਤੇ ਸੀਤ ਸਹਿੰਦਾ ਹੈ, ਭਲਾ ਕਿੰਨਾ ਕਰਦਾ ਹੈ, ਗਰਮ ਹੁੰਦਾ ਵੀ ਅੱਗ ਬੁਝਾ ਦਿੰਦਾ ਹੈ। ਕਿੰਨੇ ਗੁਣਾਂ ਦਾ ਪ੍ਰਤੀਕ ਹੈ ਜਲ।

ਪਤਾਸੇ ਪ੍ਰਤੀਕ ਹਨ ਮਿਠਾਸ ਦੇ। ਪ੍ਰਮਾਤਮਾ ਨਾਲ ਜੁੜਿਆ ਖਾਲਸਾ ਕੌੜਾ ਹੋ ਹੀ ਨਹੀਂ ਸਕਦਾ। ਕੌੜਾ ਉਹ ਹੈ ਜਿਸ ਨੂੰ ਕੌੜੀ ਮਾਇਆ ਨੇ ਭਟਕਾ ਦਿੱਤਾ ਹੈ, ਜਿਸ ਨੂੰ ਮਾਇਆ ਚਿੰਬੜੀ ਹੈ।

*ਬਿਖੈ ਕਉੜਤਣਿ ਸਗਲ ਮਾਹਿ ਜਗਤ ਰਹੀ ਲਪਟਾਇ।*
*ਨਾਨਕ ਜਨ ਵੀਚਾਰਿਆ ਮੀਠਾ ਹਰਿ ਕਾ ਨਾਉ।*

—ਗਉੜੀ ਕੀ ਵਾਰ, ਪੰਨਾ ੩੨੦

ਆਸਾ ਦੀ ਵਾਰ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ—

*ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ।*
*ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ।*

*ਫਿਕਾ ਦਰਗਹ ਸਟੀਐ ਮੁਹਿ ਥੁਕਾਂ ਫਿਕੇ ਪਾਇ।*
*ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ।*

—ਸਲੋਕ ਮ: ੧, ਪੰਨਾ ੪੭੩

*ਤੁਮੀ ਤੁਮਾ ਵਿਸੁ, ਅਕੁ ਧਤੂਰਾ ਨਿੰਮੁ ਫਲੁ।*
*ਮਨਿਮੁਖਿ ਵਸਹਿ ਤਿਸੁ, ਜਿਸੁ ਤੂੰ ਚਿਤਿ ਨਾ ਆਵਈ।*
*ਨਾਨਕ, ਕਹੀਐ ਕਿਸੁ ਹੰਢਨਿ ਕਰਮਾ ਬਾਹਰੇ।*

—ਸਲੋਕ ਮ: ੧, ਪੰਨਾ ੪੭੩

ਜਿਸ ਖਾਲਸੇ ਨੂੰ ਸਤਿਗੁਰਾਂ ਨੇ ਅੰਮ੍ਰਿਤ ਬਾਣੀ ਬਖ਼ਸ਼ੀ ਹੋਵੇ ਉਹ ਕੌੜਾ ਕਿਉਂ ਹੋਵੇ, ਸਤਿਗੁਰਾਂ ਨੇ ਪਤਾਸੇ ਮਿਠਾਸ ਦਾ ਪ੍ਰਤੀਕ ਬਖ਼ਸ਼ੇ ਹਨ।

ਬਾਣੀ ਪ੍ਰਤੀਕ ਹੈ ਅਕਾਲ ਪੁਰਖ ਦੀ। ਕਬੀਰ ਸਾਹਿਬ ਜੀ ਨੇ ਸਾਨੂੰ ਕਿੰਨਾ ਸੁਚੇਤ ਕੀਤਾ ਹੈ—

*ਲੋਗ ਜਾਨੈ ਇਹੁ ਗੀਤੁ ਹੈ, ਇਹੁ ਤਉ ਬ੍ਰਹਮ ਬੀਚਾਰ।*

—ਗਉੜੀ ਕਬੀਰ ਜੀ, ਪੰਨਾ ੩੩੫

ਪ੍ਰਤੀਕ ਦੇ ਅਰਥ ਹਨ—ਪਤਾ ਨਿਸ਼ਾਨ, ਰੂਪ ਸੂਰਤ, ਮੂਰਤੀ।

ਗੁਰਬਾਣੀ ਪ੍ਰਮਾਤਮਾ ਦਾ ਪਤਾ ਹੈ ਜਿਸ ਨੂੰ ਪ੍ਰਮਾਤਮਾ ਦਾ ਪਤਾ ਨਹੀਂ ਮਿਲਦਾ ਉਹ ਗੁਰਬਾਣੀ ਪੜ੍ਹੇ। ਗੁਰੂ ਗ੍ਰੰਥ ਸਾਹਿਬ ਦੇ ਲੜ ਲੱਗ ਜਾਏ ਉਹ ਪ੍ਰਮਾਤਮਾ ਤੱਕ ਪੁੱਜ ਜਾਏਗਾ। ਬਾਣੀ ਵਿਚ ਹੀ ਫ਼ਰਮਾਇਆ ਹੈ—

*ਪੋਥੀ ਪਰਮੇਸੁਰ ਕਾ ਥਾਨੁ।*

ਇਹ ਧੁਰ ਕੀ ਬਾਣੀ ਹੈ। ਇਹ ਸਤਿਗੁਰੂ ਦੇ ਅੰਦਰੋਂ ਪ੍ਰਮਾਤਮਾ ਆਪ ਹੀ ਬੋਲਿਆ ਹੈ। ਜਗਤ ਡੁਬ ਰਿਹਾ ਸੀ। ਜਗਤ ਨੂੰ ਭਵ ਸਾਗਰ ਵਿਚੋਂ ਕੱਢਣ ਵਾਸਤੇ ਪ੍ਰਮਾਤਮਾ ਨੇ ਆਪਣਾ ਹੱਥ ਵਧਾਇਆ ਹੈ। ਗੁਰਸ਼ਬਦ ਕੀ ਹੈ ਪ੍ਰਮਾਤਮਾ ਦਾ ਹੱਥ ਹੈ ਜਿਹੜਾ ਗੁਰ ਸ਼ਬਦ ਨਾਲ ਜੁੜ ਗਿਆ। ਉਸ ਨੇ ਪ੍ਰਮਾਤਮਾ ਦਾ ਹੱਥ ਫੜ ਲਿਆ ਹੈ। ਉਹ ਭਵਸਾਗਰ ਵਿਚੋਂ ਬਾਹਰ ਨਿਕਲ ਆਵੇਗਾ। ਇਹੋ ਪ੍ਰਮਾਤਮਾ ਦਾ ਹੱਥ ਹੈ, ਇਹੋ ਹੱਥ ਉਹੋ ਸਿਰ ਤੇ ਰੱਖਦਾ ਹੈ। ਇਹ ਗੁਰਬਾਣੀ ਹੀ ਪ੍ਰਮਾਤਮਾ ਦਾ ਅੰਗ ਹੈ। ਹੱਥ ਹੈ ਇਹੋ ਹੱਥ ਦੇ ਕੇ ਸੰਸਾਰ ਵਿਚ ਰੱਖਿਆ ਕਰਦਾ ਹੈ। ਜਦੋਂ ਸਤਿਗੁਰੂ ਜੀ ਕਹਿੰਦੇ ਹਨ ਕਿ ਸਾਨੂੰ ਪ੍ਰਮਾਤਮਾ ਨਾ ਵਿਸਰੇ ਤਾਂ ਸਪੱਸ਼ਟ ਅਰਥ ਹੈ ਕਿ ਸਾਨੂੰ ਕਦੀ ਵੀ ਬਾਣੀ ਨਾ ਵਿਸਰੇ।

*ਜੈ ਤਨਿ ਬਾਣੀ ਵਿਸਰਿ ਜਾਇ॥*
*ਜਿਉ ਪਕਾ ਰੋਗੀ ਵਿਲਲਾਇ॥*

—ਧਨਾਸਰੀ ਮਹਲਾ ੧, ਪੰਨਾ ੬੬੧

ਸਤਿਗੁਰੂ ਅਰਜਨ ਦੇਵ ਜੀ ਅਰਦਾਸ ਕਰਦੇ ਹਨ ਕਿ ਹੇ ਦੀਨਾਂ ਉਤੇ ਦਇਆ ਕਰਨ ਵਾਲੇ ਤੇ ਕ੍ਰਿਪਾਲੂ ਤੂੰ ਮੇਰੇ ਮਨ ਤੋਂ ਕਦੀ ਵੀ ਦੂਰ ਨਾ ਹੋ। ਮੈਂ ਤੇਰੀ ਸ਼ਰਨ ਵਿਚ ਹਾਂ ਤੂੰ ਜਿਥੇ ਯਾਦ ਆ ਜਾਵੇਂ ਉਹੀ ਥਾਂ ਸੋਹਣਾ ਹੋ ਜਾਂਦਾ ਹੈ। ਜਦੋਂ ਤੂੰ ਭੁਲ ਜਾਂਦਾ ਹੈ ਤਾਂ ਜੀਵਨ ਹਉਕਾ ਹੁੰਦਾ ਹੈ, ਪਛਤਾਵਾ ਲੱਗਦਾ ਹੈ। ਜੀਅ ਤੇਰੇ ਹਨ ਤੂੰ ਇਨ੍ਹਾਂ ਦਾ ਸਾਥੀ ਹੈਂ, ਸੰਸਾਰ ਸਾਗਰ ਵਿਚੋਂ ਤੂੰ ਹੱਥ ਦੇ ਕੇ ਕੱਢ ਲੈਂਦਾ ਹੈਂ। ਇਹ ਹੱਥ ਗੁਰੂ ਸ਼ਬਦ ਹੀ ਹੈ।

*ਵਿਸਰੁ ਨਾਹੀ ਪ੍ਰਭ ਦੀਨ ਦਇਆਲਾ॥*
*ਤੇਰੀ ਸਰਣਿ ਪੂਰਨ ਕਿਰਪਾਲਾ। ਰਹਾਉ॥*
*ਜਹ ਚਿਤਿ ਆਵਹਿ ਸੋ ਥਾਨੁ ਸੁਹਾਵਾ॥*
*ਜਿਤੁ ਵੇਲਾ ਵਿਸਰਹਿ ਤਾ ਲਾਗੈ ਹਾਵਾ॥*
*ਤੇਰੇ ਜੀਅ, ਤੂੰ ਸਦ ਹੀ ਸਾਥੀ॥*
*ਸੰਸਾਰ ਸਾਗਰ ਤੇ ਕਢੁ ਦੇ ਹਾਥੀ॥*

—ਵਡਹੰਸੁ ਮਹਲਾ ੫, ਪੰਨਾ ੫੬੩

ਇਹ ਅਕਾਲ ਸਰੂਪ ਗੁਰਬਾਣੀ ਦੀ ਹੀ ਬਰਕਤਿ ਹੈ ਕਿ ਹਰ ਮੁਸ਼ਕਿਲ ਵਿਚ ਸਿੱਖ ਪੰਥ ਨੂੰ ਅਡੋਲ ਰਹਿਣ ਲਈ ਸਹਾਰਾ ਮਿਲਦਾ ਰਿਹਾ ਹੈ। ਕਦੀ ਵੀ ਸਿੱਖ ਦਾ ਮਨ ਢਹਿੰਦੀ ਕਲਾ ਵਿਚ ਨਹੀਂ ਗਿਆ। ਇੰਨੇ ਝੱਖੜ ਝੁੱਲੇ, ਇੰਨੀਆਂ ਵੱਡੀਆਂ ਤਾਕਤਾਂ ਜਿਨ੍ਹਾਂ ਦੀ ਕਰੋਪੀ ਵੇਖ ਕੇ ਜਗਤ ਕਹਿ ਰਿਹਾ ਸੀ ਕਿ ਸਿੱਖ ਕੌਮ ਇੰਝ ਉੱਡ ਜਾਏਗੀ ਕਿ ਜਿਵੇਂ ਹਨੇਰੀ ਵਿਚ ਤੀਲਾ ਉੱਡ ਜਾਂਦਾ ਹੈ। ਇਹ ਕੌਮ ਇੰਜ ਪਿਸ ਜਾਏਗੀ ਜਿਵੇਂ ਚੱਕੀ ਵਿਚ ਦਾਣੇ ਪਿੱਸ ਜਾਂਦੇ ਹਨ।

ਸਿੱਖ ਪੰਥ ਚਟਾਨ ਵਰਗਾ ਅਡੋਲ ਰਿਹਾ। ਸਿੱਖ ਪੰਥ ਨੂੰ ਬਾਣੀ ਦੀ ਕਿੱਲੀ ਮਿਲ ਗਈ ਸੀ। ਚੱਕੀ ਚਲਦੀ ਰਹੀ ਪਰ ਇਸ ਦੇ ਦਾਣੇ ਕਿੱਲੀ ਦੇ ਕੋਲ ਰਹਿਣ ਕਰਕੇ ਸਹੀ ਸਲਾਮਤ ਬੱਚ ਗਏ।

ਹੈਰਾਨੀ ਦੀ ਗੱਲ ਹੈ ਕਿ ਛੋਟੇ ਘੱਲੂਘਾਰੇ ਵਿਚ ਦਸ ਹਜ਼ਾਰ ਸਿੰਘਾਂ ਦਾ ਸ਼ਹੀਦ ਹੋ ਜਾਣਾ ਅਤੇ ਵੱਡੇ ਘੱਲੂਘਾਰੇ ਵਿਚ ਇਕ ਦਿਨ ਵਿਚ ਅੱਧੀ ਕੌਮ ਦਾ ਸ਼ਹੀਦ ਹੋ ਜਾਣਾ ਅਤੇ ਨਿੱਤ ਹੀ ਸਿੰਘਾਂ ਦੇ ਸਿਰਾਂ ਦਾ ਸ਼ਿਕਾਰ ਕੀਤਾ ਜਾਣਾ ਅਤੇ ਜਿਹੜਾ ਕਾਬੂ ਆ ਗਿਆ ਉਸ ਦੇ ਜ਼ਿੰਦਾ ਬਚਣ ਦੀ ਕੋਈ ਆਸ ਨਹੀਂ। ਫਿਰ ਵੀ ਕੌਮ ਚੜ੍ਹਦੀ ਕਲਾ ਵਿਚ ਹੈ। ਹਰ ਅਗਨੀ ਪ੍ਰੀਖਿਆ ਵਿਚੋਂ ਜੇ ਸਿੱਖ ਪੰਥ ਸ਼ੁਧ ਸੋਨੇ ਵਾਂਗੂੰ ਚਮਕਦਾ ਹੋਇਆ ਨਿਕਲਿਆ ਹੈ ਤਾਂ ਇਹ

ਸਾਰੀ ਗੁਰਬਾਣੀ ਦੀ ਹੀ ਬਰਕਤ ਹੈ।

ਅੰਮ੍ਰਿਤਧਾਰੀ ਖਾਲਸਾ ਬੀਰ ਆਸਣ, ਖੰਡਾ, ਜਲ, ਪਤਾਸੇ ਤੇ ਗੁਰਬਾਣੀ ਇਨ੍ਹਾਂ ਪ੍ਰਤੀਕਾਂ ਨੂੰ ਸਮਝਦਾ ਹੈ ਅਤੇ ਇਨ੍ਹਾਂ ਰਾਹੀਂ ਗੁਣੀ ਨਿਧਾਨ ਵਿਚ ਲੀਨ ਹੋਣ ਦਾ ਮਾਰਗ ਬਣਾਉਂਦਾ ਹੈ। ਖ਼ਾਲਸਾ ਸਤਿਗੁਰੂ ਦੇ ਹਰ ਇਸ਼ਾਰੇ ਨੂੰ ਸਮਝਦਾ ਹੈ ਕਿ ਸਤਿਗੁਰੂ ਜੀ ਕੀ ਕਰਨ ਲਈ ਕਹਿ ਰਹੇ ਹਨ ਅਤੇ ਕੀ ਨਾ ਕਰਨ ਨੂੰ ਕਹਿ ਰਹੇ ਹਨ। ਇਕ ਪ੍ਰਮਾਤਮਾ ਦੀ ਪ੍ਰੀਤੀ ਬਿਨਾ ਕਰਮ ਕਾਂਡੀ ਇਕ ਰਤੀ ਮੁੱਲ ਦੇ ਹਨ–

*ਏਕ ਰਤੀ ਬਿਨੁ ਏਕ ਰਤੀ ਕੇ।*

ਬਿਪ੍ਰਨ ਕੀ ਰੀਤ ਹੈ ਭਰਮ ਤੇ ਪਾਖੰਡ ਇਨ੍ਹਾਂ ਦੋਹਾਂ ਤੋਂ ਖ਼ਾਲਸੇ ਨੇ ਬਚਕੇ ਰਹਿਣਾ ਹੈ।

*ਜਬ ਇਹ ਗਹੈ ਬਿਪਰਨ ਕੀ ਰੀਤ।*

ਗੁਰੂ ਦੀ ਦ੍ਰਿਸ਼ਟੀ, ਤੀਰ ਦੀ ਮੁਖੀ ਅੱਗੇ ਸੋਨਾ।

ਕੋਈ ਘੋੜੇ ਤੇ ਚੜ੍ਹਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰ ਸੁਣਾਵੇ।

ਸਿੱਖ ਨੇ ਕਹਿ ਦਿੱਤਾ ੴ ਸਤਿਗੁਰ ਪ੍ਰਸਾਦਿ। ਇਹ ਬੁਝਾਰਤਾਂ ਇਹ ਇਸ਼ਾਰੇ ਸਨ ਕਿ ਸਤਿਗੁਰੂ ਦੀ ਬਰੀਕ ਤੋਂ ਬਰੀਕ ਰਮਜ਼ ਨੂੰ ਵੀ ਸਿੱਖ ਸਮਝ ਸਕੇ ਤਾਂਕਿ ਇਸ ਰਸਤੇ ਤੇ ਤੁਰ ਕੇ ਗੁਰੂ ਵਿਖੇ ਖਾਲਸਾ ਅਭੇਦ ਹੋ ਸਕੇ।

*ਗੁਰੂ ਖਾਲਸਾ, ਖਾਲਸਾ ਗੁਰੂ।*
*ਅਬ ਤੇ ਹੋਇ ਐਸੀ ਬਿਧ ਸ਼ੁਰੂ।*

–ਗੁ. ਪ੍ਰ. ਸੂ.

ਭਾਈ ਗੁਰਦਾਸ ਜੀ ਕਹਿੰਦੇ ਹਨ। ਸਿੱਖ ਗੁਰਬਾਣੀ ਦੀਆਂ ਰਮਜ਼ਾਂ ਨੂੰ ਸਮਝਦਾ ਹੈ ਜਿਵੇਂ ਸੇਵਕ ਮਾਲਕ ਰਾਜੇ ਦੀ ਬੋਲ ਬਾਣੀ ਨੂੰ ਬਿਨਾਂ ਵੇਖਿਆਂ, ਬਿਨਾਂ ਬੋਲਿਆਂ ਹੀ ਪਛਾਣ ਲੈਂਦਾ ਹੈ ਕਿਉਂਕਿ ਉਹ ਰਾਜੇ ਦੇ ਸੁਭਾਅ ਨੂੰ ਸਮਝਦਾ ਹੈ। ਜੌਹਰੀ ਰਤਨ ਦੇਖਦਿਆਂ ਹੀ ਦੱਸ ਦੇਂਦਾ ਹੈ ਕਿ ਖਰਾ ਹੈ ਕਿ ਖੋਟਾ ਹੈ ਕਿਉਂਕਿ ਇਹ ਪਰਖ ਉਸ ਦੇ ਸੁਭਾਅ ਵਿਚ ਸਮਾਈ ਹੈ। ਜਿਵੇਂ ਹੰਸ ਦੁੱਧ ਤੇ ਪਾਣੀ ਵੱਖ-ਵੱਖ ਕਰ ਦੇਂਦਾ ਹੈ ਬੇਸ਼ੱਕ ਦੁੱਧ ਤੇ ਪਾਣੀ ਮਿਲਾ ਕੇ ਰੱਖੀਏ। ਇਸੇ ਤਰ੍ਹਾਂ ਗੁਰਸਿੱਖ ਗੁਰਬਾਣੀ ਨੂੰ ਸੁਣਦਿਆਂ ਹੀ ਪਹਿਚਾਣਦਾ ਹੈ ਕਿ ਇਹ ਮੇਰੇ ਸਤਿਗੁਰੂ ਦੀ ਬਾਣੀ ਹੈ ਜਾਂ ਕਿਸੇ ਕੱਚੇ ਕਵੀ ਦੀ ਰਚੀ ਕੱਚੀ ਬਾਣੀ ਹੈ। ਸਿੱਖ ਸਤਿਗੁਰੂ ਦੇ ਸੁਭਾਅ ਨੂੰ ਜਾਣਦਾ ਹੈ। ਸੁਭਾਅ ਨੂੰ ਜਾਣੇ ਬਿਨਾਂ ਰਮਜ਼ ਹੀ ਸਮਝ ਨਹੀਂ ਆਉਂਦੀ। ਜਿਨ੍ਹਾਂ ਨੇ ਰਮਜ਼ ਨੂੰ ਸਮਝਿਆ ਸੀ ਉਹਨਾਂ ਵਾਸਤੇ ਹੀ ਕਿਹਾ ਹੈ–

*ਖਾਲਸਾ ਮੇਰੋ ਰੂਪ ਹੈ ਖਾਸ।*
*ਖਾਲਸੇ ਮਹਿ ਹਉ ਕਰਉ ਨਿਵਾਸ।*

*ਜੈਸੇ ਅਨੁਚਰ ਨਰਪਤ ਕੀ ਪਛਾਨੈ ਭਾਖਾ ਬੋਲਤ ਬਚਨ ਖਿਨ ਬੂਝੈ ਬਿਨ ਦੇਖ ਹੀ।*
*ਜੈਸੇ ਜਰਉਗੀ ਪਰਖ ਜਾਨਤ ਹੈ ਰਤਨ ਕੀ, ਦੇਖਤ ਹੀ ਕਹੈ ਖਰੋ ਖੋਟੋ ਰੂਪ ਰੇਖ ਹੀ।*
*ਜੈਸੇ ਖੀਰ ਨੀਰ ਨਿਰਵਾਰੋ ਕਰ ਜਾਨੈ ਹੰਸ, ਰਾਖੀਐ ਮਿਲਾਏ ਭਿੰਨ ਭਿੰਨ ਕੈ ਸਰੇਖ ਹੀ।*
*ਤੈਸੇ ਗੁਰ ਸਬਦ ਸੁਨਤ ਪਹਿਚਾਨੇ ਸਿਖ, ਆਨ ਬਾਣੀ ਕ੍ਰਿਤਮੀ ਨਾ ਗਨਤ ਹੈ ਲੇਖ ਹੀ।*

—ਭਾਈ ਗੁਰਦਾਸ, ੫੭੦



# ਮਾਦਿਕ ਨਸ਼ੇ ਤੇ ਖਾਲਸਾ

## ੧੫

ਸਤਿਗੁਰੂ ਅਰਜਨ ਦੇਵ ਜੀ ਦਾ ਫ਼ਰਮਾਨ ਹੈ–

*ਬਿਖੈ ਬਨ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਉ ॥*
*ਬਿਨੁ ਰਸ ਚਾਖੇ ਬੁਡਿ ਗਈ ਸਗਲੀ ਸੁਖੀ ਨ ਹੋਵਤ ਜੀਉ ॥*

–ਬਿਲਾਵਲ ਮਹਲਾ ੫, ਪੰਨਾ ੮੦੨

ਹੇ ਸਤਸੰਗੀ ਸਹੇਲੀਏ ਵਿਸ਼ੇ ਵਿਕਾਰਾਂ ਦਾ ਬੇਸਵਾਦਾ ਪਾਣੀ ਪੀਣਾ ਛੱਡ ਦੇ। ਸਭ ਤੋਂ ਉਤਮ ਤੇ ਮਹਾਨ ਰਸ ਨਾਮ ਅੰਮ੍ਰਿਤ ਰਸ ਪੀਆ ਕਰ। ਨਾਮ ਅੰਮ੍ਰਿਤ ਰਸ ਦਾ ਸੁਆਦ ਚਖਣ ਤੋਂ ਬਿਨਾਂ ਸਾਰੀ ਸ੍ਰਿਸ਼ਟੀ ਵਿਕਾਰਾਂ ਦੇ ਪਾਣੀ ਵਿਚ ਡੁਬ ਰਹੀ ਹੈ, ਫਿਰ ਵੀ ਜਿੰਦ ਸੁਖੀ ਨਹੀਂ ਹੁੰਦੀ।

ਬੰਦੇ ਨੂੰ ਅਨੇਕਾਂ ਭਰਮ ਹਨ ਪਰ ਇਹ ਦੋ ਭਰਮ ਐਸੇ ਹਨ ਜੋ ਪ੍ਰਮਾਰਥ ਦੇ ਰਸਤੇ ਵਿਚ ਬਹੁਤ ਵੱਡੀ ਰੋਕ ਹਨ। ਇਕ ਇਹ ਕਿ ਬੰਦਾ ਦੁੱਖ ਭੁਲਾਉਣਾ ਚਾਹੁੰਦਾ ਹੈ, ਮੁਕਾਉਣਾ ਨਹੀਂ ਚਾਹੁੰਦਾ। ਦੂਸਰਾ ਹੈ ਬੰਦਾ ਸੁੱਖ ਦਾ ਵੀ ਭਰਮ ਹੀ ਪਾਲਣਾ ਚਾਹੁੰਦਾ ਹੈ। ਸਦੀਵੀ ਸੁੱਖ ਦੀ ਖੋਜ ਨਹੀਂ ਕਰਦਾ।

ਇਕ ਆਸ ਨਾਲ ਜੀਵੀ ਜਾਂਦਾ ਹੈ ਕਿ ਅਜੇ ਨਹੀਂ ਤਾਂ ਕੋਈ ਗੱਲ ਨਹੀਂ, ਕੱਲ੍ਹ ਨੂੰ ਸੁੱਖ ਮਿਲ ਜਾਵੇਗਾ।

ਬੰਦੇ ਨੂੰ ਠੀਕ ਢੰਗ ਨਾਲ ਆਪਣਾ ਦੁੱਖ ਵੇਖਣਾ ਆ ਜਾਏ ਤਾਂ ਦੁੱਖ ਦੀ ਮੂਲ ਸਮੱਸਿਆ ਇਸ ਨੂੰ ਦਿੱਸ ਪਏਗੀ। ਅੰਦਰੋਂ ਪਰਮ ਚੇਤਨਾ ਜਾਗ ਜਾਏ ਤਾਂ ਸਮੱਸਿਆ ਹੈ ਹੀ ਕੋਈ ਨਹੀਂ। ਪਰ ਇਸ ਮਨੁੱਖ ਦੀ ਜੋ ਅਸਲ ਕਮਜ਼ੋਰੀ ਹੈ ਉਸ ਕਮਜ਼ੋਰੀ ਨੂੰ ਵੇਖਣਾ ਹੀ ਪਸੰਦ ਨਹੀਂ ਕਰਦਾ। ਇਹ ਸਮਝਦਾ ਹੈ ਕਿ ਜਦੋਂ ਮੈਂ ਨਸ਼ਾ ਪੀ ਲੈਂਦਾ ਹਾਂ ਤਾਂ ਮੈਂ ਸੁਖੀ ਹੋ ਜਾਂਦਾ ਹਾਂ। ਇਹ ਧਿਆਨ ਨਾਲ ਵੇਖੇ ਤਾਂ ਪਤਾ ਲੱਗ ਜਾਵੇਗਾ।

ਆਪ ਨੇ ਕਈ ਮੁਰਦੇ ਜਲਦੇ ਵੇਖੇ ਹੋਣਗੇ। ਬਾਹਰੋਂ ਰੋਣ ਦੀਆਂ ਆਵਾਜ਼ਾਂ ਵੀ ਸੁਣੀਆਂ ਹੋਣਗੀਆਂ ਪਰ ਚਿਖਾ ਵਿਚੋਂ ਕਦੀ ਕਿਸੇ ਦੇ ਰੋਣ ਦੀ ਆਵਾਜ਼

ਨਹੀਂ ਸੁਣੀ ਹੋਵੇਗੀ। ਜੇ ਆਵਾਜ਼ ਸੁਣੀ ਹੋਵੇਗੀ ਤਾਂ ਸਮਝਣਾ ਕਿ ਕਿਸੇ ਜ਼ਿੰਦਾ ਇਸਤਰੀ ਨੂੰ ਸਤੀ ਕੀਤਾ ਜਾ ਰਿਹਾ ਹੈ। ਇਹ ਚਿਖਾ ਮੁਰਦੇ ਦੀ ਨਹੀਂ।

ਜਦੋਂ ਕਿਸੇ ਚਿਖਾ ਨੂੰ ਅੱਗ ਲੱਗਦੀ ਹੈ ਤਾਂ ਅਗਨੀ ਪ੍ਰਚੰਡ ਹੋ ਜਾਂਦੀ ਹੈ ਤਾਂ ਮੈਂ ਆਪ ਅਖੀਂ ਵੇਖਿਆ ਹੈ ਕਿ ਧੀਆਂ, ਪੁੱਤਰ, ਭੈਣ, ਭਰਾ ਜਿਵੇਂ ਬੜਾ ਵਿਰਲਾਪ ਕਰ ਰਹੇ ਸਨ ਜਦੋਂ ਸੇਕ ਲੱਗਣ ਲੱਗਾ ਤਾਂ ਸਾਰੇ ਹੀ ਪਿਛਾਂਹ ਹੱਟਣੇ ਸ਼ੁਰੂ ਹੋ ਜਾਂਦੇ ਹਨ। ਆਖਰ ਸਾਰੇ ਪਾਸੇ ਆ ਕੇ ਬੈਠ ਜਾਂਦੇ ਹਨ। ਜਿਊਂਦਿਆਂ ਨੂੰ ਸੇਕ ਲੱਗਦਾ ਹੈ ਪਰ ਮੁਰਦੇ ਨੂੰ ਕਿਉਂ ਨਹੀਂ ਲੱਗਦਾ। ਜੋ ਦੁੱਖ ਸੁੱਖ ਨੂੰ ਮਹਿਸੂਸ ਕਰਦੀ ਹੈ ਉਹ ਚੇਤਨਤਾ ਉਸ ਆਤਮਾ ਦੇ ਨਾਲ ਹੀ ਚਲੀ ਜਾਂਦੀ ਹੈ।

ਨਸ਼ਿਆਂ ਨਾਲ ਆਤਮਾ ਤਾਂ ਸਾਡੇ ਵਿਚ ਹੀ ਰਹਿੰਦੀ ਹੈ ਪਰ ਆਤਮਾ ਦੀ ਮਹਾਨ ਬਰਕਤ, ਆਤਮਾ ਦੀ ਰੋਸ਼ਨੀ ਆਤਮਾ ਦੀ ਚਾਂਦਨੀ ਉਸਦੇ ਅੱਗੇ ਬੇਹੋਸ਼ੀ ਦੇ ਬੱਦਲ ਆ ਜਾਂਦੇ ਹਨ। ਫਿਰ ਕੁਝ ਨਹੀਂ ਦਿੱਸਦਾ। ਕੁਝ ਵੀ ਮਹਿਸੂਸ ਨਹੀਂ ਹੁੰਦਾ, ਨਸ਼ੇ ਨਾਲ ਐਸੀ ਬੇਹੋਸ਼ੀ ਹੁੰਦੀ ਹੈ ਕਿ ਕੁਝ ਸਮੇਂ ਲਈ ਮਨੁੱਖ ਮੁਰਦਾ ਹੋ ਜਾਂਦਾ ਹੈ। ਉਹ ਚੇਤਨਤਾ ਸਾਡੀ ਸੁਰਤ ਸੌਂ ਜਾਂਦੀ ਹੈ। ਜਿਸ ਚੇਤਨਾ ਦੇ ਜਾਗਣ ਕਾਰਨ ਹੀ ਅਸੀਂ ਮਨੁੱਖ ਹਾਂ।

ਨਸ਼ਿਆਂ ਦੇ ਸੇਵਨ ਨਾਲ ਦੁੱਖ ਤੇ ਪ੍ਰੇਸ਼ਾਨੀਆਂ ਮੁਕਦੀਆਂ ਤਾਂ ਨਹੀਂ। ਬੇਹੋਸ਼ੀ ਦੇ ਕਾਰਨ ਥੋੜ੍ਹੇ ਚਿਰ ਵਾਸਤੇ ਭੁਲ ਜ਼ਰੂਰ ਜਾਂਦੀਆਂ ਹਨ। ਪਰ ਜਦ ਨਸ਼ਾ ਉਤਰਦਾ ਹੈ ਤਾਂ ਉਹ ਪ੍ਰੇਸ਼ਾਨੀਆਂ ਪਹਿਲੇ ਨਾਲੋਂ ਜ਼ਿਆਦਾ ਪ੍ਰਬਲ ਹੋ ਕੇ ਸਾਡੇ ਸਾਹਮਣੇ ਆ ਖੜ੍ਹੀਆਂ ਹੁੰਦੀਆਂ ਹਨ। ਕਿੰਨੀ ਦਰਦਨਾਕ ਹਾਲਤ ਹੈ ਇਕ ਨਸ਼ਈ ਦੀ ਕਿ ਸਰੀਰ ਨਿਢਾਲ ਹੋਇਆ ਪਿਆ ਹੈ ਅਤੇ ਦੁੱਖ ਤੇ ਪ੍ਰੇਸ਼ਾਨੀਆਂ ਪਹਿਲੇ ਨਾਲੋਂ ਵੀ ਪ੍ਰਬਲ ਹੋ ਕੇ, ਸਾਹਮਣੇ ਖੜ੍ਹੀਆਂ ਹਨ। ਨਸ਼ਈ ਬੰਦਾ ਇੰਨਾ ਕਮਜ਼ੋਰ ਹੋ ਜਾਂਦਾ ਹੈ ਕਿ ਇਕ ਦਿਨ ਉਸ ਨੂੰ ਆਪਣੇ ਆਪ ਤੇ ਵੀ ਭਰੋਸਾ ਨਹੀਂ ਰਹਿ ਜਾਂਦਾ।

ਪ੍ਰਸਿੱਧ ਸ਼ਾਇਰ ਗਾਲਬ ਇਸ ਗੱਲ ਦਾ ਇਜ਼ਹਾਰ ਕਰਦੇ ਹਨ–

*ਗਾਲਬ ਤੂ ਨੇ ਸੌ ਬਾਰ ਨਾ ਪੀਨੇ ਕੀ ਕਸਮ ਪਾਈ ਹੈ,*
*ਮਗਰ ਤੇਰੀ ਕਸਮ ਕਾ ਇਤਬਾਰ ਕਿਆ ਹੈ।*

ਨਸ਼ਿਆਂ ਦਾ ਗੁਲਾਮ ਬੰਦਾ ਇੰਨਾ ਗਿਆ ਗੁਜ਼ਰਿਆ ਤੇ ਜ਼ਮੀਰ ਫਰੋਸ਼ ਹੋ ਜਾਂਦਾ ਹੈ ਕਿ ਉਸ ਕੋਲੋਂ ਕੋਈ ਵੀ ਗ਼ਲਤ ਤੋਂ ਗ਼ਲਤ ਕੰਮ ਕਰਵਾਇਆ ਜਾ ਸਕਦਾ ਹੈ। ਨਸ਼ਾ ਪਿਲਾ ਕੇ ਬੰਦੇ ਨਾਲ ਵੱਡੇ ਤੋਂ ਵੱਡਾ ਧੋਖਾ ਕੀਤਾ ਜਾ ਸਕਦਾ ਹੈ। ਸਮੁੰਦਰ ਵਿਚ ਡਿੱਗੇ ਬੰਦੇ ਤਾਂ ਕਈ ਵਾਰ ਬੱਚ ਜਾਂਦੇ ਹਨ, ਸਹੀ

ਸਲਾਮਤ ਬੱਚ ਕੇ ਬਾਹਰ ਆ ਜਾਂਦੇ ਹਨ ਪਰ ਜਿਹੜਾ ਸ਼ਰਾਬ ਦੇ ਪਿਆਲੇ ਵਿਚ ਡੁੱਬ ਜਾਏ ਉਸ ਦਾ ਬਚਣਾ ਬਹੁਤ ਹੀ ਮੁਸ਼ਕਿਲ ਹੈ।

ਸਮੁੰਦਰ ਵਿਚ ਤਾਂ ਇਕ ਸਰੀਰ ਹੀ ਡੁੱਬ ਕੇ ਮਰੇਗਾ ਪਰ ਸ਼ਰਾਬ ਦੇ ਪਿਆਲੇ ਵਿਚ ਅਨੇਕਾਂ ਇੱਜ਼ਤਾਂ ਡੁਬ ਗਈਆਂ, ਅਨੇਕਾਂ ਸਲਤਨਤਾਂ ਡੁੱਬ ਗਈਆਂ ਅਨੇਕਾਂ ਭਵਿੱਖ ਡੁੱਬ ਗਏ, ਅਨੇਕਾਂ ਸ਼ਹਿਨਸ਼ਾਹ ਭਿਖਾਰੀ ਬਣ ਗਏ। ਗ਼ਾਲਬ ਵਰਗੇ ਸ਼ਾਇਰ ਜਿਨ੍ਹਾਂ ਨੂੰ ਉਸਤਾਦ ਸ਼ਾਇਰ ਕਹਿੰਦੇ ਹਾਂ, ਸ਼ਰਾਬ ਦੇ ਪਿਆਲੇ ਵਿਚ ਐਸੇ ਗਰਕ ਹੋਏ ਕਿ ਦਰ ਬਦਰ ਭਟਕ ਕੇ ਮਰਨ ਲਗਿਆਂ ਸ਼ਰਾਬ ਨੇ ਫਿਰ ਪਿੱਛਾ ਨਹੀਂ ਛੱਡਿਆ। ਮਰਨ ਲੱਗਾ ਵੀ ਕਹਿੰਦਾ ਹੈ ਹੱਥਾਂ ਵਿਚ ਪਿਆਲਾ ਚੁੱਕਣ ਦੀ ਸਮਰੱਥਾ ਨਹੀਂ ਪਰ ਅੱਖਾਂ ਨਾਲ ਵੇਖ ਤਾਂ ਸਕਦਾ ਹਾਂ ਮੇਰੇ ਸਾਹਮਣੇ ਪਿਆਲਾ ਤੇ ਸੁਰਾਹੀ ਰੱਖ ਦਿਉ।

*ਗੋ ਹਾਥ ਮੇ ਜੁਬਸ਼ ਨਹੀਂ ਲੇਕਿਨ ਆਖੋਂ ਮੇ ਤੋ ਦਮ ਹੈ,*
*ਰਹਿਨੇ ਦੋ ਅਭੀ ਸਾਗਰੋ ਮੀਨਾ ਮੇਰੇ ਆਗੇ।*

ਇਸ ਕਮਜ਼ੋਰੀ ਨੂੰ ਮਹਿਸੂਸ ਵੀ ਕਰਦਾ ਹੈ ਪਰ ਬੇਵੱਸ ਹੈ, ਕਹਿੰਦਾ ਹੈ–

*ਯੇ ਮਸਾਇਲੇ, ਤਸਵੁਫ਼ ਯੇ ਤੇਰਾ ਬਿਆਨ ਗ਼ਾਲਬ,*
*ਤੁਝੇ ਹਮ ਵਲੀ ਸਮਝਤੇ, ਜੋ ਨਾ ਬਾਦਾ ਖ਼ਵਾਰ ਹੋਤਾ।*

ਗ਼ਾਲਬ ਮੰਨਦਾ ਹੈ ਕਿ ਹੇ ਗ਼ਾਲਬ ਤੇਰੀਆਂ ਐਸੀਆਂ ਮਿਸਾਲਾਂ, ਐਸੀ ਇਬਾਰਤ ਐਸਾ ਬਿਆਨ, ਇਹ ਸਭ ਕੁਝ ਵਲੀਆਂ ਵਰਗਾ ਹੈ। ਪਰ ਸਾਰੀ ਗੱਲ ਸ਼ਰਾਬ ਨੇ ਵਿਗਾੜ ਦਿੱਤੀ ਹੈ ਤੂੰ ਵਲੀ ਬਣਨ ਦੀ ਬਜਾਏ ਸ਼ਰਾਬੀ ਬਣ ਕੇ ਰਹਿ ਗਿਆ ਹੈਂ।

ਅਨੇਕਾਂ ਕਲਾਕਾਰਾਂ ਦੀ ਕਲਾ, ਸੰਗੀਤ ਕਲਾ, ਨ੍ਰਿਤ ਕਲਾ, ਕਾਵਿ ਕਲਾ ਸ਼ਰਾਬ ਦੇ ਪਿਆਲੇ ਵਿਚ ਹੀ ਡੁਬ ਗਈ। ਇਹ ਐਸੀ ਬਲਾ ਹੈ ਕਿ ਜਿਸਦੇ ਮੂੰਹ ਨੂੰ ਲੱਗ ਗਈ ਉਸ ਬੰਦੇ ਦੀ ਤਾਂ ਮੌਤ ਹੋ ਹੀ ਜਾਂਦੀ ਹੈ। ਉਸਦੇ ਸਾਰੇ ਗੁਣਾਂ ਦੀ ਵੀ ਮੌਤ ਹੋ ਜਾਂਦੀ ਹੈ। ਇਕ ਵਿਦਵਾਨ ਅਦੀਬ ਦਾ ਕਥਨ ਹੈ–

*ਜਿਸ ਕੋ ਸ਼ਰਾਬ ਭਾਈ ਉਸਕੀ ਕਜ਼ਾ ਹੈ ਆਈ,*
*ਮੂੰਹ ਕੀ ਖਾਤੇ ਹੈ ਇਸ ਕੋ ਮੂੰਹ ਲਗਾਨੇ ਵਾਲੇ।*

ਇਕ ਦਿਨ ਧਿਆਨ ਆਇਆ ਕਿ ਕਲਾਕਾਰਾਂ ਦਾ ਨਸ਼ੇ ਵਿਚ ਡੁੱਬ ਜਾਣਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੇਖਿਆ। ਅੱਜ ਵੀ ਵੱਡੇ-ਵੱਡੇ ਸੰਗੀਤਕਾਰ ਨਸ਼ਿਆਂ ਦੀ ਗ੍ਰਿਫਤ ਵਿਚ ਹਨ। ਸਤਿਗੁਰਾਂ ਨੇ ਉਸ ਸਮੇਂ ਦੇ ਮਹਾਨ ਸੰਗੀਤਕਾਰ ਆਪਣੇ ਸਾਥੀ ਭਾਈ ਮਰਦਾਨੇ ਨੂੰ ਉਚੇਚੇ ਤੌਰ ਤੇ ਨਸ਼ਿਆਂ ਦੀ ਹਕੀਕਤ ਦੱਸਣ ਲਈ ਬਾਣੀ ਉਚਾਰੀ। ਉਹ ਦੁਨੀਆਂ ਦੇ ਸੰਗੀਤਕਾਰਾਂ ਦਾ ਮਾਰਗ ਦਰਸ਼ਨ

ਕਰਦੀ ਹੈ। ਸਤਿਗੁਰੂ ਜੀ ਫ਼ਰਮਾਉਂਦੇ ਹਨ–

*ਸਲੋਕ ਮਰਦਾਨ ੧*
*ਕਲਿ ਕਲਵਾਲੀ ਕਾਮੁ ਮਦੁ, ਮਨੂਆ ਪੀਵਣਹਾਰ ॥*
*ਕ੍ਰੋਧ ਕਟੋਰੀ ਮੋਹਿ ਭਰੀ, ਪੀਲਾਵਾ ਅਹੰਕਾਰ ॥*
*ਮਜਲਸ ਕੂੜੇ ਲਬ ਕੀ, ਪੀ ਪੀ ਹੋਇ ਖੁਆਰੁ ॥*
*ਕਰਣੀ ਲਾਹਣਿ ਸਤੁ ਗੁੜੁ, ਸਚ ਸਰਾ ਕਰਿ ਸਾਰ ॥*
*ਗੁਣ ਮੰਡੇ ਕਰਿ ਸੀਲ ਘਿਉ, ਸਰਮੁ ਮਾਸੁ ਅਹਾਰੁ ॥*
*ਗੁਰਮੁਖਿ ਪਾਈਐ ਨਾਨਕਾ, ਖਾਧੈ ਜਾਹਿ ਬਿਕਾਰ ॥*

–ਬਿਹਾਗੜਾ, ਪੰਨਾ ੫੫੩

ਇਕ ਗੱਲ ਤਾਂ ਸਾਫ਼ ਹੈ ਕਿ ਅਸਲ ਤੋਂ ਬਿਨਾਂ ਨਕਲ ਨਹੀਂ ਹੋ ਸਕਦੀ। ਅਸਲੀ ਸੋਨੇ ਦੇ ਸਹਾਰੇ ਹੀ ਖੋਟਾ ਸੋਨਾ ਵਿੱਕਦਾ ਹੈ ਅਤੇ ਅਸਲੀ ਤੇ ਖਰੇ ਸਿੱਕਿਆਂ ਦੇ ਸਹਾਰੇ ਹੀ ਖੋਟੇ ਸਿੱਕੇ ਬਾਜ਼ਾਰ ਵਿਚ ਚੱਲਦੇ ਹਨ। ਅਸਲ ਮਸਤੀ ਤੇ ਨਸ਼ਾ ਹੈ ਨਾਮ ਦਾ, ਸ਼ੁਭ ਗੁਣਾਂ ਦੀ ਇਹ ਮਸਤੀ ਸੁਖਦਾਈ ਹੈ ਤੇ ਦੁੱਖਾਂ ਦੀ ਜੜ੍ਹ ਪੁੱਟ ਦੇਂਦੀ ਹੈ ਜਿੱਥੇ ਇਹ ਨਸ਼ਾ ਆ ਜਾਏ ਉਥੇ ਸਦੀਵੀ ਅਨੰਦ ਹੁੰਦਾ ਹੈ।

ਸਤਿਗੁਰੂ ਨਾਨਕ ਦੇਵ ਜੀ ਬਾਬਰ ਨੂੰ ਕਹਿੰਦੇ ਹਨ ਕਿ ਬਾਬਰ ਤੂੰ ਮੇਰਾ ਬਚਨ ਮੰਨ ਕੇ ਅੱਜ ਤੋਂ ਅੰਗੂਰਾਂ ਦੀ ਸ਼ਰਾਬ ਤੋਂ ਤਰਕ ਕਰ ਦੇ, ਮਨ ਤੋਂ ਦੂਰ ਕਰ ਦੇ, ਜੋ ਮਨ ਤੋਂ ਲਹਿ ਜਾਏ ਉਹ ਤਨ ਤੋਂ ਵੀ ਦੂਰ ਹੋ ਜਾਂਦੀ ਹੈ। ਜੋ ਮੈਂ ਪੀਂਦਾ ਹਾਂ ਤੂੰ ਵੀ ਪੀ ਕੇ ਵੇਖ, ਇਕ ਵਾਰ ਪੀ ਕੇ ਵੇਖ ਇਹ ਨਸ਼ਾ ਫਿਰ ਕਦੀ ਉਤਰੇਗਾ ਹੀ ਨਹੀਂ।

*ਵੋਹ ਮੈ ਅਪਨੀ ਹੈ ਜਿਸੇ ਬਿਨ ਪੀਏ ਮਖ਼ਮੂਰ ਰਹਿਤੇ ਹੈ।*
*ਖਿਆਲੇ ਚਸ਼ਮੇ ਸਾਕੀ ਕੇ ਨਸ਼ੇ ਮੇਂ ਚੂਰ ਰਹਿਤੇ ਹੈ।*
*ਮੁਨਾਸਬ ਹੈ, ਕਿ ਅਬ ਤਰਕ ਅੰਗੂਰ ਕਰ ਸ਼ਾਹਾ।*
*ਹਮਾਰੇ ਜਾਮ ਸੇ ਥੋੜੀ ਸੀ ਅਬ ਮਨਜ਼ੂਰ ਕਰ ਸ਼ਾਹਾ।*

ਜਿਹੜਾ ਬਾਬਰ ਦੁਨੀਆਂ ਦੇ ਰੂਪ ਤੇ ਸ਼ਰਾਬ ਦੇ ਪਿਆਲੇ ਵਿਚ ਹੋਸ਼ ਗੁਆ ਬੈਠਾ ਸੀ ਤੇ ਰੋਜ਼ ਕਹਿੰਦਾ ਸੀ–

*ਰੂਜ਼ੇ ਨੌ ਬਹਾਰੋ ਮੈ ਦਿਲਬਰ ਖ਼ੁਸ਼ ਅਸਤ।*
*ਬਾਬਰ ਬਾ ਐਸ਼ ਕੋਸ਼ ਕਿ ਆਲਮ ਦੁਬਾਰਾ ਨੇਸਤ।*

ਜੋ ਅੰਦਰੋਂ ਬਾਹਰੋਂ ਸ਼ਰਾਬ ਤੇ ਵਿਕਾਰਾਂ ਦੇ ਨਸ਼ੇ ਵਿਚ ਚੂਰ ਸੀ। ਉਸ ਨੂੰ ਇਹ ਗੱਲ ਕਹਿਣੀ ਤੇ ਉਸ ਤੇ ਅਸਰ ਵੀ ਹੋਣਾ ਅਤੇ ਬੰਦੀ ਰਿਹਾ ਕਰ

ਦੇਣੇ ਇਹ ਕੰਮ ਸੌਖਾ ਨਹੀਂ ਸੀ। ਪਰ ਨਾਮ ਦੀ ਮਸਤੀ ਵਿਚ ਮਸਤ ਸਤਿਗੁਰੂ ਨਾਨਕ ਦੇਵ ਜੀ ਨੇ ਬੇਪ੍ਰਵਾਹ ਹੋ ਕੇ ਇਹ ਸਤਿ ਬਾਬਰ ਦੇ ਸਾਹਮਣੇ ਰਖਿਆ।

ਸਤਿਗੁਰੂ ਜੀ ਕਹਿੰਦੇ ਹਨ ਮਰਦਾਨਿਆਂ ਅੰਦਰੋਂ ਨਾਮ ਦਾ ਨਸ਼ਾ ਪ੍ਰਾਪਤ ਕਰਨਾ ਸਿਰ ਤਲੀ ਤੇ ਰੱਖਣਾ ਹੈ। ਇਹ ਕੁਰਬਾਨੀ ਬੰਦਾ ਕਰਦਾ ਨਹੀਂ, ਵਿਕਾਰਾਂ ਦੇ ਨਸ਼ਿਆਂ ਵਿਚ ਗਰਕ ਹੋ ਜਾਂਦਾ ਹੈ।

ਕਲਜੁਗ ਸ਼ਰਾਬ ਕੱਢਣ ਵਾਲੀ ਮਟੀ ਹੈ ਕਾਮ ਦੀ ਸ਼ਰਾਬ ਹੈ, ਮਨ ਪੀਣ ਵਾਲਾ ਸ਼ਰਾਬੀ ਹੈ। ਕ੍ਰੋਧ ਦੀ ਕਟੋਰੀ ਮੋਹ ਨਾਲ ਭਰੀ ਹੈ। ਪਿਲਾਉਣ ਵਾਲਾ ਹੰਕਾਰ ਹੈ! ਝੂਠੇ ਲਾਲਚ ਦੀ ਮਹਿਫਲ ਹੈ ਪੀ ਪੀ ਕੇ ਸਾਰੀ ਮਹਿਫ਼ਲ ਹੀ ਖੁਆਰ ਹੁੰਦੀ ਹੈ।

ਸ਼ੁਭ ਕਰਣੀ ਦੀ ਮਟੀ ਬਣਾਉ ਸੱਚ ਦਾ ਗੁੜ ਪਾਉ। ਚੰਗੇ ਗੁਣਾਂ ਦੀਆਂ ਰੋਟੀਆਂ, ਸ਼ਰਾਫ਼ਤ ਦਾ ਘਿਉ, ਲਜਿਆ ਦਾ ਮਾਸ, ਗੁਰੂ ਦੀ ਸ਼ਰਨ ਵਿਚ ਆਇਆਂ ਇਹ ਭੋਜਨ ਪ੍ਰਾਪਤ ਹੁੰਦਾ ਹੈ ਤੇ ਇਸ ਦੇ ਖਾਧਿਆਂ ਸਾਰੇ ਵਿਕਾਰ ਚਲੇ ਜਾਂਦੇ ਹਨ।

*ਮਰਦਾਨਾ ੧।*
*ਕਾਇਆ ਲਾਹਣ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ॥*
*ਮਨਸਾ ਕਟੋਰੀ ਕੂੜਿ ਭਰੀ, ਪੀਲਾਏ ਜਮਕਾਲੁ॥*
*ਇਤ ਮਦੁ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥*
*ਗਿਆਨੁ ਗੁੜੁ ਸਲਾਹ ਮੰਡੇ ਭਉ ਮਾਸ ਅਹਾਰੁ॥*
*ਨਾਨਕ ਇਹ ਭੋਜਨੁ ਸਚੁ ਹੈ ਸਚ ਨਾਮ ਅਧਾਰੁ॥*
*ਕਾਯਾਂ ਲਾਹਿਣ ਆਪੁ ਮਦੁ ਅੰਮ੍ਰਿਤ ਤਿਸਕੀ ਧਾਰ॥*
*ਸਤ ਸੰਗਤਿ ਸਿਉ ਮਿਲਾਪ ਹੋਇ॥*
*ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ॥*

—ਵਾਰ ਬਿਹਾਗੜਾ, ਪੰਨਾ ੫੫੩

ਮਨ ਦੀਆਂ ਬੇਲੋੜੀਆਂ ਇੱਛਾਵਾਂ ਅਤੇ ਕੂੜ ਨਾਲ ਇਹ ਕਟੋਰਾ ਭਰਿਆ ਹੈ ਫਿਰ ਐਸਾ ਨਸ਼ਾ ਜਮਕਾਲ ਹੀ ਪਿਲਾ ਰਿਹਾ ਹੈ ਇਹੋ ਜਿਹਾ ਨਸ਼ਾ ਪੀਤਿਆਂ ਵਿਕਾਰ ਹੀ ਇਕੱਠੇ ਹੋਣਗੇ ਪਰ ਜੀਵਨ ਵਿਚ ਗਿਆਨ ਹੋਵੇ, ਪ੍ਰਮਾਤਮਾ ਦੀ ਸਿਫਤ ਸਾਲਾਹ ਹੋਵੇ, ਰੱਬ ਦਾ ਭਉ ਹੋਵੇ ਇਹ ਸੱਚਾ ਭੋਜਨ ਹੈ। ਸੱਚੇ ਨਾਮ ਦਾ ਆਸਰਾ ਹੋਵੇ, ਇਸ ਨਾਲ ਆਤਮਿਕ ਤ੍ਰਿਪਤੀ ਹੁੰਦੀ ਹੈ। ਉਹ ਪਾਣੀ ਕੀ ਹੋਇਆ ਜਿਸ ਨਾਲ ਪਿਆਸ ਹੋਰ ਵੱਧਦੀ ਜਾਏ ਤੇ ਉਹ ਭੋਜਨ ਕੀ ਹੈ ਜਿਸ ਨਾਲ ਤ੍ਰਿਪਤੀ ਦੀ ਬਜਾਏ ਹੋਰ ਭੁੱਖ ਵੱਧਦੀ ਜਾਏ।

ਸਰੀਰ ਹੀ ਸ਼ਰਾਬ ਦੀ ਸਮੱਗਰੀ ਹੋਵੇ, ਆਪਾ ਪਹਿਚਾਣਨਾ ਸ਼ਰਾਬ ਹੋਵੇ ਉਸ ਦੀ ਧਾਰ ਅੰਮ੍ਰਿਤ ਵਰਗੀ ਹੋਵੇਗੀ।

ਸਤਸੰਗਤਿ ਵਿਚ ਇਹ ਸ਼ਰਾਬ ਮਿਲਦੀ ਹੈ। ਪ੍ਰਮਾਤਮਾ ਨਾਲ ਲਿਵ ਜੁੜੀ ਰਹਿਣੀ, ਲਿਵ ਦੀ ਕਟੋਰੀ ਹੋਵੇ ਇਹ ਅੰਮ੍ਰਿਤ ਪੀ-ਪੀ ਕੇ ਜੀਵਨ ਦੇ ਪਾਪ ਵਿਕਾਰ ਕੱਟੇ ਜਾਂਦੇ ਹਨ।

ਇਹ ਨਾਮ ਦਾ ਨਸ਼ਾ ਤਾਂ ਕਿਸੇ ਭਾਗਾਂ ਵਾਲੇ ਨੂੰ ਹੀ ਪ੍ਰਾਪਤ ਹੁੰਦਾ ਹੈ। ਆਮ ਜਗਤ ਤਾਂ ਉਹ ਨਸ਼ਾ ਲੈ ਰਿਹਾ ਹੈ ਜਿਸ ਨਾਲ ਦਿਮਾਗ਼ ਵਿਚ ਪਾਗਲਪਣ ਆ ਜਾਂਦਾ ਹੈ ਤੇ ਆਪਣੇ ਪਰਾਏ ਦੀ ਵੀ ਪਛਾਣ ਨਹੀਂ ਰਹਿ ਜਾਂਦੀ। ਐਸੀ ਸ਼ਰਾਬ ਕਦੀ ਨਹੀਂ ਪੀਣੀ ਚਾਹੀਦੀ।

*ਸਲੋਕ ਮਹਲਾ ੩।*

*ਮਾਣਸੁ ਭਰਿਆ ਆਣਿਆ, ਮਾਣਸੁ ਭਰਿਆ ਆਇ॥*
*ਜਿਤੁ ਪੀਤੈ ਮਤਿ ਦੂਰ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨਾ ਪਛਾਣਈ, ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ, ਦਰਗਹ ਮਿਲੈ ਸਜਾਇ॥*
*ਝੂਠਾ ਮਦੁ ਮੂਲਿ ਨ ਪੀਚਈ, ਜੇ ਕਾ ਪਾਰ ਵਸਾਇ॥*
*ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥*
*ਸਦਾ ਸਾਹਿਬ ਕੈ ਰੰਗਿ ਰਹੈ, ਮਹਲੀ ਪਾਵੈ ਥਾਉ।॥*

—ਬਿਹਾਗੜੇ ਕੀ ਵਾਰ, ਪੰਨਾ ੫੫੪

ਸਤਿਗੁਰੂ ਅਮਰਦਾਸ ਜੀ ਫ਼ਰਮਾਉਂਦੇ ਹਨ ਕਿ ਮਹਿਫਲ ਲੱਗ ਗਈ। ਇਕ ਮਨੁੱਖ ਨੇ ਸ਼ਰਾਬ ਦਾ ਭਾਂਡਾ ਭਰ ਕੇ ਲੈ ਆਂਦਾ, ਦੂਸਰੇ ਨੇ ਉਸ ਵਿਚੋਂ ਭਾਂਡਾ ਭਰ ਲਿਆ। ਬਸ ਜਿਸ-ਜਿਸ ਨੇ ਪਿਆਲਾ ਭਰਿਆ ਸਾਰੇ ਹੀ ਝੱਲੇ ਹੁੰਦੇ ਗਏ। ਇਹ ਨਸ਼ਾ ਐਸਾ ਹੈ ਜਿਸ ਨਾਲ ਰੱਬ ਭੁੱਲਦਾ ਹੈ ਤੇ ਦਰਗਾਹ ਵਿਚ ਸਜ਼ਾ ਮਿਲਦੀ ਹੈ।

ਮੇਰਾ ਸਤਿਗੁਰੂ ਵੀ ਅੰਮ੍ਰਿਤ ਦਾ ਬਾਟਾ ਲੈ ਕੇ ਆਇਆ ਹੈ ਦੂਸਰੇ ਨੂੰ ਉਸ ਵਿਚੋਂ ਨਸੀਬ ਹੋਇਆ। ਜਿਸ-ਜਿਸ ਨੇ ਛਕਿਆ, ਜਨਮਾਂ-ਜਨਮਾਂ ਦਾ ਝੱਲਪੁਣਾ ਮੁੱਕ ਗਿਆ ਅਤੇ ਹੋਸ਼ ਵਾਪਿਸ ਆ ਗਈ, ਆਪੇ ਦੀ ਪਹਿਚਾਣ ਹੋ ਗਈ। ਦਰਗਾਹ ਵਿਚ ਸ਼ਾਬਾਸ਼ ਮਿਲੀ, ਮਨੁੱਖਾ ਜਨਮ ਸਫ਼ਲ ਹੋ ਗਿਆ। ਸਾਨੂੰ ਫ਼ਰਕ ਦਾ ਪਤਾ ਲੱਗ ਗਿਆ ਹੋਵੇਗਾ। ਇਕ ਨਸ਼ਾ ਹੈ ਜਿਸ ਨਾਲ ਪਹਿਲੀ ਮੱਤ ਵੀ ਮਾਰੀ ਜਾਂਦੀ ਹੈ। ਇਕ ਅੰਮ੍ਰਿਤ ਦੀ ਮਸਤੀ ਹੈ ਜਿਸ ਨਾਲ ਤਿੰਨਾਂ ਭਵਨਾਂ ਦੀ ਸੋਝੀ ਆ ਜਾਂਦੀ ਹੈ। ਸਤਿਗੁਰੂ ਦੇ ਸਿੱਖ ਨੇ ਝੂਠਾ ਮਦ ਤਾਂ ਪੀਣਾ ਨਹੀਂ।

ਪਰ ਸੱਚੇ ਅੰਮ੍ਰਿਤ ਨੂੰ ਛੱਕਣ ਦੀ ਵਾਰੀ ਗੁਆਉਣੀ ਨਹੀਂ, ਛੱਡਣੀ ਨਹੀਂ। ਇਹ ਅੰਮ੍ਰਿਤ ਛਕਣ ਦੀ ਵਾਰੀ ਗੋਬਿੰਦ ਮਿਲਣ ਕੀ ਬਰੀਆ ਹੈ।

ਉਸ ਨਸ਼ੇ ਤੋਂ ਬੱਚਣਾ ਹੈ ਜਿਸ ਦੇ ਨਸ਼ੇ ਵਿਚ ਮਹਿਤਾਰੀ ਤੇ ਨਾਰੀ ਦਾ ਫ਼ਰਕ ਵੀ ਭੁੱਲ ਜਾਵੇ।

*ਸੁਰਾਪਾਨ ਤੇ ਹਾਨਿ ਮਤਿ ਕਰਹੈ ਕਾਮ ਬਿਹੋਸ਼॥*
*ਨਾਰੀ ਮਹਿਤਾਰੀ ਉਭੈ ਭੋਗੈ ਗਨੇ ਨਾ ਦੋਸ਼॥*

—ਸਾਰ ਕੁਤਾਵਲੀ

ਪਰ ਸਤਿਗੁਰੂ ਦਾ ਅੰਮ੍ਰਿਤ ਐਸਾ ਹੈ ਜਿਸ ਨੂੰ ਛੱਕਿਆਂ—

*ਪਰ ਬੇਟੀ ਕੋ ਬੇਟੀ ਜਾਨੈ। ਪਰ ਇਸਤਰੀ ਕੋ ਮਾਤ ਬਖਾਨੈ॥*
*ਅਪਨੀ ਇਸਤਰੀ ਸੋ ਰਤਿ ਹੋਈ। ਰਹਿਤਵਾਨ ਗੁਰ ਕਾ ਸਿੰਘ ਜੋਈ॥*

ਸਤਿਗੁਰਾਂ ਨੇ ਖਾਲਸੇ ਨੂੰ ਸੁਚੇਤ ਰੱਖਣ ਲਈ ਕਿਹਾ ਸੀ ਅਮਲ ਪ੍ਰਸਾਦੇ ਦਾ ਰੱਖਣਾ। ਜਿਹੜਾ ਅਮਲ ਤਨ ਨੂੰ ਸੁਸਤੀ ਨਾਲ ਭਰ ਦੇਵੇ ਅਤੇ ਦਿਨ-ਬ-ਦਿਨ ਤਨ ਖੀਣ ਹੁੰਦਾ ਜਾਵੇ। ਘੜੀ ਦੀ ਘੜੀ ਵਕਤੀ ਤੌਰ ਤੇ ਤਨ ਵਿਚ ਉਤੇਜਨਾ ਆ ਜਾਵੇ ਬਾਅਦ ਵਿਚ ਤੋਟਾ ਹੀ ਤੋਟਾ ਹੋਵੇ ਐਸਾ ਕੋਈ ਵੀ ਅਮਲ ਖਾਲਸੇ ਵਾਸਤੇ ਵਰਜਿਤ ਹੈ।

ਵਕਤੀ ਤੌਰ ਤੇ ਅਮਲ ਬੰਦੇ ਨੂੰ ਸ਼ੇਰ ਬਣਾ ਦਿੰਦਾ ਹੈ ਪਰ ਬਾਅਦ ਵਿਚ ਗਿੱਦੜ ਵੀ ਨਹੀਂ ਰਹਿ ਜਾਂਦਾ ਪਰ ਸਿੰਘ ਨੇ ਤਾਂ ਸਦਾ ਵਾਸਤੇ ਹੀ ਸਿੰਘ ਰਹਿਣਾ ਹੈ ਅਤੇ ਚੜ੍ਹਦੀ ਕਲਾ ਵਿਚ ਰਹਿਣਾ ਹੈ। ਵੱਡੇ-ਵੱਡੇ ਜੇਤੂ ਚੈਂਪੀਅਨ ਜਿਨ੍ਹਾਂ ਅਨੇਕਾਂ ਜਿੱਤਾਂ ਜਿੱਤੀਆਂ ਸਨ ਜਦੋਂ ਪਤਾ ਲੱਗਾ ਕਿ ਇਹਨਾਂ ਨੇ ਡਰੱਗ ਲਿਆ ਸੀ ਉਹਨਾਂ ਨੂੰ ਜਿੱਤਿਆਂ ਨੂੰ ਵੀ ਹਾਰੇ ਕਰਾਰ ਕਿਉਂ ਦੇ ਦਿੱਤਾ। ਉਸਦਾ ਕਾਰਨ ਇਹੀ ਹੈ ਕਿ ਅਮਲਾਂ ਦਾ ਮਰਿਆ ਬੰਦਾ ਜਿੱਤ ਕੇ ਵੀ ਹਾਰਿਆ ਹੀ ਪਿਆ ਹੈ। ਸੋ ਸਤਿਗੁਰੂ ਦੇ ਘਰ ਵਿਚ ਕੋਈ ਵੀ ਨਸ਼ਾ ਪ੍ਰਵਾਨ ਨਹੀਂ ਜੇ ਕਿਤੇ ਵਰਤਦਾ ਹੈ ਜਾਂ ਲਿਖਿਆ ਹੈ ਤਾਂ ਗੁਰਬਾਣੀ ਦੀ ਰੌਸ਼ਨੀ ਵਿਚ ਅਸੀਂ ਦੇਖ ਹੀ ਲਿਆ ਹੈ ਕਿ ਨਸ਼ਿਆਂ ਦੀ ਵਰਤੋਂ ਤੇ ਹਮਾਇਤ ਮਨਮਤਿ ਹੈ, ਗੁਰਮਤਿ ਨਹੀਂ।

ਤਮਾਕੂ ਐਸਾ ਭੈੜਾ ਨਸ਼ਾ ਹੈ ਜਿਸ ਦਾ ਧੂੰਆਂ ਵਾਤਾਵਰਨ ਨੂੰ, ਫਿਜ਼ਾ ਨੂੰ ਦੂਸ਼ਿਤ ਕਰ ਦੇਂਦਾ ਹੈ। ਪਵਿੱਤਰ ਹਵਾ ਵਿਚ ਜ਼ਹਿਰ ਫੈਲਾ ਦਿੰਦਾ ਹੈ। ਪ੍ਰਸਿੱਧ ਸਾਖੀ ਹੈ ਕਿ ਤਮਾਕੂ ਵਾਲੇ ਖੇਤ ਵਿਚੋਂ ਸਤਿਗੁਰੂ ਦਾ ਘੋੜਾ ਵੀ ਨਹੀਂ ਸੀ ਲੰਘਿਆ। ਇਸ ਵਿਚ ਕੋਈ ਸ਼ੱਕ ਨਹੀਂ ਕਿ ਤਮਾਕੂ ਨੂੰ ਕੋਈ ਪਸ਼ੂ ਵੀ ਖਾਣ ਲਈ ਤਿਆਰ ਨਹੀਂ ਪਰ ਪਤਾ ਨਹੀਂ ਇਸ ਬੀਮਾਰੀ ਨੂੰ ਬੰਦੇ ਨੇ ਕਿਉਂ ਗਲ

ਪਾ ਲਿਆ ਹੈ।

ਤਿੰਨ ਸੌ ਸਾਲਾ ਖਾਲਸੇ ਦਾ ਸਿਰਜਨਾ ਦਿਨ ਮਨਾਉਣ ਲਈ ਸਿੱਖ ਆਗੂਆਂ ਵਲੋਂ ਬੜੇ ਉਤਸ਼ਾਹ ਜਨਕ ਬਿਆਨ ਨਿੱਤ ਹੀ ਅਖ਼ਬਾਰਾਂ ਵਿਚ ਛੱਪਦੇ ਹਨ। ਆਖ਼ਿਰ ਅਸੀਂ ਇਹ ਸਾਰੇ ਯਤਨ ਅੰਮ੍ਰਿਤ ਤੇ ਅੰਮ੍ਰਿਤ ਦੇ ਦਾਤੇ ਦੇ ਨੇੜੇ ਹੋਣ ਲਈ ਕਰਦੇ ਹਾਂ। ਮੈਂ ਆਗੂਆਂ ਨੂੰ ਇੰਨੀ ਹੀ ਬੇਨਤੀ ਕਰਦਾ ਹਾਂ ਕਿ ਜ਼ਰਾ ਈਮਾਨਦਾਰੀ ਨਾਲ ਵੇਖੀਏ ਕਿ ਸ਼ਰਾਬ ਅਤੇ ਦੂਸਰੇ ਨਸ਼ੇ ਬਾਕੀਆਂ ਸੂਬਿਆਂ ਦੀ ਬਜਾਏ ਪੰਜਾਬ ਵਿਚ ਘੱਟ ਵਿੱਕਦੇ ਹਨ ਕਿ ਵੱਧ। ਸ਼ਰਾਬ ਦੇ ਠੇਕਿਆਂ ਤੋਂ ਹੀ ਅੰਦਾਜ਼ਾ ਲੱਗ ਜਾਵੇਗਾ।

ਅੰਮ੍ਰਿਤ ਦੇ ਦਾਤੇ ਨੇ ਜਿਸ ਪੰਜਾਬ ਵਿਚ ਏਨੀ ਘਾਲਣਾ ਘਾਲੀ ਹੈ ਉਸ ਪੰਜਾਬ ਵਿਚ ਤਾਂ ਨਸ਼ਿਆਂ ਦਾ ਨਾਮੋ ਨਿਸ਼ਾਨ ਨਹੀਂ ਸੀ ਚਾਹੀਦਾ। ਫਿਰ ਇਹ ਨਸ਼ੇ ਵੀ ਸਿੱਖ ਹੀ ਵਰਤਦੇ ਹਨ ਜਾਂ ਕੋਈ ਹੋਰ ਲੋਕ ਹਨ। ਇਹ ਨਿਰਣਾ ਤਾਂ ਦੋ ਤੋਂ ਦੋ ਚਾਰ ਵਾਂਗੂ ਸਾਡੇ ਸਾਹਮਣੇ ਹੈ।

ਮੈਨੂੰ ਜਾਪਦਾ ਹੈ ਕਿ ਸਾਡੇ ਪੱਲੇ ਭਾਸ਼ਨ ਤਾਂ ਹੈ ਪਰ ਰਾਸ਼ਨ ਨਹੀਂ। ਕਰਣੀ ਦਾ ਰਾਸ਼ਨ ਪੈਦਾ ਕਰੀਏ। ਅੰਮ੍ਰਿਤ ਦੀ ਮਹਾਨਤਾ ਅੰਮ੍ਰਿਤ ਦੀ ਸ਼ਕਤੀ ਦੀ ਠੀਕ ਵਿਆਖਿਆ ਅੰਮ੍ਰਿਤ ਦੀ ਬਰਕਤ ਸਿੱਖ ਤਕ ਪਹੁੰਚ ਜਾਏ। ਨਿਰੀਆਂ ਰਸਮਾਂ ਪੂਰੀਆਂ ਕੀਤਿਆਂ ਪੂਰੀ ਨਹੀਂ ਪੈਣੀ। ਜਿਹੜੇ ਸੱਜਣ ਅੱਜ ਅੰਮ੍ਰਿਤ ਛੱਕਦੇ ਹਨ ਕੱਲ੍ਹ ਫਿਰ ਸ਼ਰਾਬ ਦੀ ਬੋਤਲ ਖੋਲ੍ਹ ਕੇ ਬੈਠੇ ਹਨ, ਉਨ੍ਹਾਂ ਦੇ ਜੀਵਨ ਵਿਚ ਅਜੇ ਕਾਮ ਦਾ ਨਸ਼ਾ ਹੈ, ਨਾਮ ਦਾ ਨਸ਼ਾ ਨਹੀਂ।

ਗੁਰੂ ਕਲਗੀਧਰ ਨੇ ਖਾਲਸੇ ਦੇ ਜੀਵਨ ਵਿਚੋਂ ਕਾਮ ਦਾ ਨਸ਼ਾ ਕੱਢ ਕੇ ਨਾਮ ਦਾ ਅੰਮ੍ਰਿਤ ਭਰਿਆ ਸੀ। ਜਿਹੜਾ ਬੰਦਾ ਸਿੱਖੀ ਦੇ ਭੇਖ ਵਿਚ ਹੋ ਕੇ ਵੀ ਨਸ਼ਿਆਂ ਦਾ ਸੇਵਨ ਕਰਦਾ ਹੈ ਉਹ ਸਿੱਖ ਨਹੀਂ। ਉਹ ਸਿੱਖੀ ਨੂੰ ਕਲੰਕ ਹੈ, ਖਾਲਸੇ ਨੇ ਐਸੇ ਭੇਖੀ ਤੋਂ ਖ਼ਬਰਦਾਰ ਰਹਿਣਾ ਹੈ।

ਜਿਥੇ ਨਸ਼ਿਆਂ ਦਾ ਸੇਵਨ ਹੈ ਉਥੇ ਸਿਮਰਨ ਤੇ ਸੇਵਾ ਨਹੀਂ। ਦੋ ਗੱਲਾਂ ਇਕੱਠੀਆਂ ਨਹੀਂ ਰਹਿ ਸਕਦੀਆਂ। ਇਕ ਨਸ਼ਾ ਤੇ ਦੂਸਰਾ ਖਾਲਸਾ। ਖਾਲਸੇ ਕੋਲ ਨਸ਼ਾ ਹੋਵੇਗਾ ਸਿਰਫ਼ ਨਾਮ ਦਾ।



# ਖਿਮਾਂ ਤੇ ਖਾਲਸਾ

## ੧੬

ਰਾਮਕਲੀ ਰਾਗ ਵਿਚ ਓਅੰਕਾਰ ਬਾਣੀ ਵਿਚ ਪੰਨਾ ੯੩੭ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਚਨ ਹੈ–

*ਖਿੰਮਾ ਵਿਹੂਣੇ ਖਪਿ ਗਏ, ਖੂਹਣਿ ਲਖ ਅਸੰਖ॥*
*ਗਣਤ ਨ ਆਵੈ ਕਿਉ ਗਣੀ, ਖਪਿ ਖਪਿ ਮੁਏ ਬਿਸੰਖ॥*

ਖੂਹਣੀ ਦੀ ਗਿਣਤੀ ਇੰਜ ਹੈ ਇਸ ਵਿਚ ੨੧੮੭੦ ਹਾਥੀ, ੨੧੮੭੦ ਰੱਥ, ੬੫੬੧੦ ਘੋੜੇ, ੧੦੯੩੫੦ ਪੈਦਲ।

ਸਤਿਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ ਕਿ ਜਿਹੜੇ ਲੋਕ ਦੂਸਰੇ ਨੂੰ ਮੁਆਫ਼ ਨਹੀਂ ਕਰ ਸਕੇ ਖਿਮਾਂ ਤੋਂ ਵਿਹੂਣੇ ਸਨ, ਉਹ ਖਪ-ਖਪ ਕੇ ਖਤਮ ਹੋ ਗਏ ਹਨ। ਲੱਖਾਂ ਹੀ ਅਸੰਖਾਂ ਹੀ ਅਣਗਿਣਤ ਹੀ ਖੂਹਣੀਆਂ ਖੱਪ ਗਈਆਂ ਹਨ। ਉਨ੍ਹਾਂ ਦੀ ਗਿਣਤੀ ਕਰਨੀ ਨਹੀਂ ਆਉਂਦੀ ਕਿਵੇਂ ਉਨ੍ਹਾਂ ਦੀ ਗਿਣਤੀ ਕਰੀਏ, ਅਣਗਿਣਤ ਹੀ ਤਬਾਹ ਹੋ ਗਏ ਹਨ।

ਕੌਰਵ ਤੇ ਪਾਂਡਵ ਜੇ ਕਿਤੇ ਖਿਮਾਂ ਦੇ ਧਾਰਨੀ ਹੁੰਦੇ ਤਾਂ ਮਹਾਂਭਾਰਤ ਵਰਗਾ ਯੁੱਧ ਨਾ ਹੁੰਦਾ। ਦੇਸ਼ ਦੀ ਸੂਰਬੀਰਤਾ ਜਵਾਨੀ ਕਲਾ ਸਭ ਕੁਝ ਕੁਰੂਕਸ਼ੇਤਰ ਵਿਚ ਖਪ ਗਿਆ ਸੀ।

ਪਹਿਲਾ ਮਹਾਂ ਯੁੱਧ ਹੋਇਆ ਸੀ ਤਾਂ ਸਿਆਣਿਆਂ ਨੇ ਕੰਨਾਂ ਨੂੰ ਹੱਥ ਲਾਏ ਸਨ ਕਿ ਫਿਰ ਐਸੀ ਗ਼ਲਤੀ ਨਹੀਂ ਕਰਾਂਗੇ। ਪਰ ਦੂਸਰਾ ਮਹਾਂਯੁੱਧ ਹੋਇਆ ਅਤੇ ਤੀਸਰਾ ਵੀ ਜ਼ਰੂਰ ਹੋਵੇਗਾ, ਇਹ ਯੁੱਧ ਰੁਕਣ ਵਾਲਾ ਨਹੀਂ ਹੁੰਦਾ। ਕਦੋਂ ਹੋਵੇ ਰੱਬ ਜਾਣੇ ਪਰ ਅਸੀਂ ਸਾਰੀ ਦੁਨੀਆਂ ਦੇ ਬੰਦੇ ਤੀਸਰੇ ਮਹਾਂਯੁੱਧ ਵੱਲ ਵੱਧ ਰਹੇ ਹਾਂ।

ਸਤਿਗੁਰਾਂ ਨੇ ਆਪ ਜੰਗ ਕੀਤੇ ਤੇ ਜੰਗ ਦੇ ਮਗਰ ਉਨ੍ਹਾਂ ਕਾਰਨ ਆਪ ਲਿਖਿਆ ਹੈ :

*ਬਾ ਲਾਚਾਰਗੀ ਦਰਮਿਆਂ ਆਮਦਮ।*
*ਬਾ ਤਦਬੀਰੋ ਤੀਰੋ ਕਮਾਂ ਆਮਦਮ।*

*ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।*
*ਹਲਾਲਸਤ ਬੁਰਦਨ ਬ ਸ਼ਮਸ਼ੀਰ ਦਸਤ।*

ਸਤਿਗੁਰਾਂ ਨੇ ਹਰ ਸ਼ਸਤਰ ਅਸਤਰ ਵਰਤਣ ਤੋਂ ਪਹਿਲਾਂ ਰਣਭੂਮੀ ਵਿਚ ਵੀ ਖਿਮਾਂ ਦਾ ਹਥਿਆਰ ਵਰਤਿਆ ਹੈ। ਜੈਸਾ ਕਿ ਬਚਿਤ੍ਰ ਨਾਟਕ ਵਿਚ ਉਨ੍ਹਾਂ ਨੇ ਆਪ ਲਿਖਿਆ ਹੈ ਕਿ ਹਰੀ ਚੰਦ ਗੁੱਸੇ ਵਿਚ ਭਰਿਆ ਸਾਡੇ ਸਾਹਮਣੇ ਆਇਆ ਤੇ ਉਸ ਨੇ ਵਾਰ-ਵਾਰ ਸਤਿਗੁਰ 'ਤੇ ਤੀਰ ਚਲਾਏ, ਸਤਿਗੁਰੂ ਹਰ ਵਾਰ ਮੁਆਫ਼ ਕਰਦੇ ਹਨ ਕਿ ਸਮਝ ਜਾਏ ਕਿ ਇਕ ਫਕੀਰ ਤੇ ਮੈਂ ਤੀਰ ਚਲਾ ਰਿਹਾ ਹਾਂ ਉਹ ਖਿੜੇ ਮੱਥੇ ਮੈਨੂੰ ਮੁਆਫ਼ ਕਰ ਰਹੇ ਹਨ। ਜਦੋਂ ਅਤਿ ਹੀ ਹੋ ਗਈ ਕਿ ਕਿਤੇ ਇਸ ਖ਼ਿਮਾ ਨੂੰ ਕੋਈ ਕਾਇਰਤਾ ਤੇ ਕਮਜ਼ੋਰੀ ਨਾ ਸਮਝ ਬੈਠੇ ਕਿ ਐਵੇਂ ਰਾਮ ਲੀਲਾ ਦੇ ਰਾਮ ਵਾਂਗੂ ਕਮਾਨ ਪਾਈ ਫਿਰਦੇ ਹਨ। ਤੇ ਤੀਰਾਂ ਦਾ ਭੱਥਾ ਮੋਢੇ ਤੇ ਹੈ ਇਨ੍ਹਾਂ ਨੂੰ ਤੀਰ ਚਲਾਉਣਾ ਹੀ ਨਹੀਂ ਆਉਂਦਾ। ਸਾਹਿਬਾ ਨੇ ਤੀਰ ਚਲਾਇਆ ਪਹਿਲੇ ਤੀਰ ਨਾਲ ਹੀ ਹਰੀ ਚੰਦ ਮਾਰਿਆ ਗਿਆ। ਸਾਹਿਬ ਲਿਖਦੇ ਹਨ–

*ਹਰੀ ਚੰਦ ਕੋਪੇ ਕਮਾਣੰ ਸਭਾਰੰ।*
*ਪ੍ਰਥਮ ਬਾਜਯੰ ਤਾਣ ਬਾਣੰ ਪ੍ਰਹਾਰੰ।*
*ਦੁਤਯ ਤਾਕ ਕੈ ਤੀਰ ਮੋਕੋ ਚਲਾਯੰ।*
*ਰਖਿਓ ਦਈਵ ਮੈ, ਕਾਨ ਛ੍ਵੈ ਕੈ ਸਿਧਾਯੰ।*
*ਤ੍ਰਿਤੀਯ ਬਾਣ ਮਾਰਿਯੋ ਸੁ ਪੇਟੀ ਮਝਾਰੰ।*
*ਬਿਧਯੰ ਚਿਲਕਤੰ ਦੁਆਲ ਪਾਰੰ ਪਧਾਰੰ।*
*ਚੁਭੰ ਚਿੰਚ ਚਰਮੰ ਕਛੂ ਘਾਇ ਨਾ ਆਯੰ।*
*ਕਲੰ ਕੇਵਲੰ ਜਾਨ ਦਾਸੰ ਬਚਾਯੰ।*
*ਜਬੈ ਬਾਣ ਲਾਗਿਯੋ ਤਬੈ ਰੋਸ ਜਾਗਿਯੋ।*
*ਕਰੰ ਲੈ ਕਮਾਣੰ। ਹਨੰ ਬਾਣ ਤਾਣੰ।*
*ਹਰੀ ਚੰਦ ਮਾਰੇ। ਸੁ ਜੋਧਾ ਲਤਾਰੇ।*
*ਸੁ ਕਰੋੜ ਰਾਯੰ। ਵਹੀ ਕਾਲ ਘਾਯੰ।*
*ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ।*

–ਬਚਿਤ੍ਰ ਨਾਟਕ, ਭੰਗਾਣੀ ਯੁੱਧ

ਸਤਿਗੁਰੂ ਦੇ ਘਰ ਵਿਚ ਬਦਲੇ ਦੀ ਪ੍ਰਧਾਨਤਾ ਨਹੀਂ ਖਿਮਾਂ ਦੀ ਪ੍ਰਧਾਨਤਾ ਹੈ। ਬਦਲਾ ਲੈਣ ਨਾਲੋਂ ਕਿਸੇ ਗੁਨਾਹਗਾਰ ਨੂੰ ਬਦਲ ਦੇਣ ਦੀ ਹੀ ਪ੍ਰਧਾਨਤਾ ਹੈ। ਸਤਿਗੁਰੂ ਜੀ ਬਾਣੀ ਵਿਚ ਖ਼ਿਮਾਂ ਬਾਰੇ ਲਿਖਦੇ ਹਨ–

*ਖਿਮਾ ਗਹੀ ਬ੍ਰਤੁ ਸੀਲ ਸੰਤੋਖੰ।*
*ਰੋਗੁ ਨਾ ਬਿਆਪੈ ਨ ਜਮ ਦੋਖੰ।*

–ਗਉੜੀ ਮਹਲਾ ੧, ਪੰਨਾ ੨੨੩

ਸਤਿਗੁਰਾਂ ਨੇ ਵੱਡੇ-ਵੱਡੇ ਗੁਨਾਹਗਾਰਾਂ ਦੇ ਗੁਨਾਹ ਮੁਆਫ਼ ਕਰ ਦਿੱਤੇ। ਅੱਗੋਂ ਵਾਸਤੇ ਉਨ੍ਹਾਂ ਦੇ ਜੀਵਨ ਵਿਚ ਅੰਮ੍ਰਿਤ ਭਰ ਦਿੱਤਾ। ਉਨ੍ਹਾਂ ਦਾ ਨਿਸਤਾਰਾ ਕਰ ਦਿੱਤਾ। ਸਤਿਗੁਰੂ ਅੰਗਦ ਦੇਵ ਜੀ ਦੀ ਬੇਅਦਬੀ ਜੋ ਹਿਮਾਯੂੰ ਨੇ ਕੀਤੀ ਸੀ ਕੀ ਇਹ ਮੁਆਫ਼ ਕਰਨ ਯੋਗ ਹੈ ਕਿ ਸਤਿਗੁਰਾਂ ਤੇ ਤਲਵਾਰ ਕੱਢ ਲਈ। ਪਰ ਖਿਮਾਂ ਦੇ ਪੁੰਜ ਸਤਿਗੁਰਾਂ ਨੇ ਮੁਆਫ਼ ਕਰ ਦਿੱਤਾ ਤੇ ਉਹਦੇ ਭਲੇ ਵਾਸਤੇ ਸ਼ੁਭ ਸਿੱਖਿਆ ਦਿੱਤੀ ਸੀ।

77 ਸਾਲ ਦੀ ਉਮਰ ਦੇ ਬਜ਼ੁਰਗ ਸਤਿਗੁਰੂ ਅਮਰਦਾਸ ਜੀ ਨੂੰ ਦਾਤੂ ਜੀ ਨੇ ਭਰੇ ਦਰਬਾਰ ਵਿਚ ਲੱਤ ਮਾਰ ਦਿੱਤੀ ਸੀ ਪਰ ਸਤਿਗੁਰਾਂ ਨੇ ਖਿਮਾਂ ਕਰ ਦਿੱਤਾ ਤੇ ਕਿਹਾ ਮੇਰੀਆਂ ਹੱਡੀਆਂ ਬਹੁਤ ਸਖ਼ਤ ਹਨ ਕਿਤੇ ਚੋਟ ਤੇ ਨਹੀਂ ਲੱਗੀ।

*ਇਕ ਤੌ ਸੇਵਾ ਕਰਤ ਰਹਿਯੋ ਹੌ।*
*ਦੁਤੀਐ ਬਯ ਤੇ ਬ੍ਰਿਧ ਭਯੋ ਹੌ।*
*ਯਾਂਤੇ ਅਧਿਕ ਸਰੀਰ ਕਠੋਰਾ।*
*ਤੁਮਰੇ ਚਰਨ ਮ੍ਰਿਦੁਲ ਨਹਿ ਥੋਰਾ।*

ਸਤਿਗੁਰੂ ਰਾਮਦਾਸ ਜੀ ਨੂੰ ਬਾਬਾ ਸ੍ਰੀ ਚੰਦ ਨੇ ਕਹਿ ਦਿੱਤਾ ਸੀ ਇਹ ਦਾੜ੍ਹਾ ਕਿਸ ਲਈ ਵਧਾਇਆ ਹੈ। ਖਿਮਾਂ ਦੇ ਪੁੰਜ ਸਤਿਗੁਰੂ ਦਾੜ੍ਹਾ ਫੜਕੇ ਚਰਨ ਝਾੜਨ ਲੱਗ ਪਏ। ਬਾਬਾ ਜੀ ਦੇ ਮੂੰਹੋਂ ਇਹ ਸ਼ਬਦ ਨਿਕਲੇ ਸਨ–

*ਤੁਮਰੀ ਮਹਿਮਾ ਅਧਿਕ ਹੈ ਕਹੀਐ ਕਹਾਂ ਬਨਾਇ॥*
*ਤੁਮਰੇ ਸਰ ਮਹਿ ਜੋ ਮਜਹਿ ਪਾਪੀ ਭੀ ਗਤਿ ਪਾਇ।॥*

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਿੱਥੇ ਗਿਆਨ ਹੈ ਉਥੇ ਹੀ ਧਰਮ ਹੈ। ਅਗਿਆਨੀ ਮਨੁੱਖ ਤਾਂ ਧਰਮ ਕਮਾਉਣ ਲੱਗਾ ਵੀ ਪਾਪ ਹੀ ਕਰ ਆਵੇਗਾ। ਜਿੱਥੇ ਗਿਆਨ ਹੈ ਉਥੇ ਹੀ ਧਰਮ ਹੈ। ਜਿਥੇ ਝੂਠ ਹੈ ਉਥੇ ਪਾਪ ਹੈ। ਝੂਠ ਪਾਪ ਦਾ ਜਨਮਦਾਤਾ ਹੈ। ਜਿੱਥੇ ਲੋਭ ਹੈ ਉਥੇ ਕਾਲ ਹੈ। ਰੱਬ ਨੇ ਬਣਾਇਆ ਤਾਂ ਬਹੁਤ ਕੁਝ ਹੈ ਮਨੁੱਖ ਤੋਂ ਮੁੱਕ ਨਹੀਂ ਸਕਦਾ। ਪਰ ਲੋਭੀਆਂ ਨੇ ਕਬਜ਼ੇ ਵਿਚ ਕਰਕੇ ਪਦਾਰਥ ਲੁਕਾ ਲਿਆ ਹੈ ਇਸੇ ਲਈ ਕਾਲ ਹੈ ਜਿੱਥੇ ਲੋਭ ਹੈ

ਉਥੇ ਕਾਲ ਹੈ। ਜਿੱਥੇ ਖਿਮਾਂ ਹੈ ਉਥੇ ਪ੍ਰਮਾਤਮਾ ਆਪ ਹੈ।

ਕਦੀ ਕਿਸੇ ਨੂੰ ਖਿਮਾਂ ਕਰਨ ਦਾ ਸਮਾਂ ਮਿਲਿਆ ਹੋਵੇ ਤਾਂ ਬੰਦਾ ਅਨੁਭਵ ਕਰੇਗਾ ਕਿ ਉਸ ਵੇਲੇ ਇਹ ਕਿੰਨਾ ਰੱਬ ਦੇ ਨੇੜੇ ਹੈ, ਸ਼ਾਂਤ ਹੈ।

ਬਾਬਾ ਫਰੀਦ ਜੀ ਖਿਮਾਂ ਬਾਰੇ ਕਹਿੰਦੇ ਹਨ—

*ਫਰੀਦਾ ਥੀਉ ਪਵਾਹੀ ਦਭੁ ਜੇ ਸਾਈ ਲੋੜਹਿ ਸਭੁ।*
*ਇਕ ਛਿਜਹਿ ਬਿਆ ਲਤਾੜੀਅਹਿ*
*ਤਾਂ ਸਾਈ ਦੈ ਦਰਿ ਵਾੜੀਅਹਿ।*
*ਫਰੀਦਾ ਜੋ ਤੈ ਮਾਰਨਿ ਮੁਕੀਆ ਤਿਨਾ ਨ ਮਾਰੇ ਘੁੰਮਿ।*
*ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ।*

ਗੁਰੂ ਗੋਬਿੰਦ ਸਿੰਘ ਜੀ ਦਾ ਫ਼ਰਮਾਨ ਹੈ—

*ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ।*

ਗੁਰਪ੍ਰਤਾਪ ਸੂਰਜ ਗ੍ਰੰਥ ਦੇ ਕਰਤਾ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ—

*ਸਹਿਨਸ਼ੀਲਤਾ ਛਿਮਾ ਧਰੀਜੈ।*
*ਕਿਸ ਕੇ ਸੰਗ ਨ ਦ੍ਵੈਸ਼ ਰਚੀਜੈ।*
*ਕਰਨੀ ਛਿਮਾ ਮਹਾ ਤਪ ਜਾਨ।*
*ਛਿਮਾ ਕਰਨ ਹੀ ਦੈਬੋ ਦਾਨ।*
*ਛਿਮਾ ਸਕਲ ਤੀਰਥ ਇਸ਼ਨਾਨ।*
*ਛਿਮਾ ਕਰਤ ਨਰ ਕੀ ਕਲਿਆਨ।*
*ਛਿਮਾ ਸਮਾਨ ਆਨ ਗੁਨ ਨਾਂਹੀ।*
*ਯਾਂਤੇ ਛਿਮਾ ਧਰਹੁ ਮਨ ਮਾਂਹੀ।*

—ਗੁ. ਪ੍ਰ. ਸੂ.

ਗੁਰੂ ਅਮਰਦਾਸ ਜੀ ਫ਼ਰਮਾਉਂਦੇ ਹਨ—

*ਗੁਰਿ ਮਿਲਿਐ ਹਮ ਕਉ ਸਰੀਰ ਸੁਧ ਭਈ॥*
*ਹਉਮੈ ਤ੍ਰਿਸਨਾ ਸਭ ਅਗਨਿ ਬੁਝਈ॥*
*ਬਿਨਸੇ ਕ੍ਰੋਧ ਖਿਮਾਂ ਗਹਿ ਲਈ॥*

—ਗਉੜੀ ਮਹਲਾ ੩, ਪੰਨਾ ੨੩੩

ਸਾਰ ਕੁਤਾਵਲੀ ਦਾ ਕਰਤਾ ਕਹਿੰਦਾ ਹੈ ਧਰਮ ਦੇ ਦਸ ਅੰਗਾਂ ਵਿਚ ਖਿਮਾਂ ਬੜਾ ਮਹਾਨ ਗੁਣ ਹੈ। ਉਸ ਨੇ ਖਿਮਾਂ ਨੂੰ ਸਭ ਤੋਂ ਪਹਿਲੇ ਹੀ ਰੱਖਿਆ ਹੈ ਕਿ ਜਿਸ ਜੀਵ ਵਿਚ ਖ਼ਿਮਾਂ ਆ ਜਾਂਦੀ ਹੈ ਉਥੇ ਬਾਕੀ ਸਾਰੇ ਹੀ ਗੁਣ ਆ

ਜਾਂਦੇ ਹਨ।

*ਖਿਮਾਂ ਅਹਿੰਸਾ ਦਯਾ ਮ੍ਰਿਦ ਸਤਿਬਚਨ ਤਪ ਦਾਨ।*
*ਸੀਲ ਸੌਚ ਤ੍ਰਿਸ਼ਨਾ ਬਿਨਾ ਧਰਮ ਲਿੰਗ ਦਸ ਜਾਨ।*

—ਸਾਰ ਕੁਤਾਵਲੀ

ਸੁਭਾਵਕ ਤਾਂ ਹਰ ਬੰਦੇ ਨੂੰ ਚਾਹੀਦਾ ਹੈ ਕਿ ਦੂਸਰੇ ਬੰਦੇ ਨੂੰ ਇਹ ਮੁਆਫ਼ ਕਰ ਦੇਵੇ ਪਰ ਐਸਾ ਹੁੰਦਾ ਨਹੀਂ। ਜਦੋਂ ਇਹ ਦੂਸਰੇ ਨੂੰ ਭੰਡਦਾ ਹੈ, ਬਦਨਾਮ ਕਰਦਾ ਹੈ, ਸਜ਼ਾ ਦੇਣ ਦੁਆਉਣ ਲਈ ਕਾਹਲਾ ਹੈ ਕਦੀ ਆਪਣੇ ਅੰਦਰ ਵੇਖੇ ਤਾਂ ਹੈਰਾਨ ਹੋਵੇਗਾ ਕਿ ਜੋ ਗ਼ਲਤੀ ਦੂਸਰੇ ਦੀ ਹੈ ਇਹ ਗ਼ਲਤੀ ਤਾਂ ਮੈਂ ਵੀ ਹਜ਼ਾਰ ਵਾਰ ਕੀਤੀ ਹੈ। ਇਹ ਵੱਖਰੀ ਗੱਲ ਹੈ ਕੋਈ ਕਾਬੂ ਆ ਗਿਆ ਹੈ, ਕੋਈ ਕਾਬੂ ਨਹੀਂ ਆਇਆ।

ਈਸਾ ਦੇ ਸਾਹਮਣੇ ਇਕ ਔਰਤ ਨੂੰ ਲਿਆਂਦਾ ਗਿਆ। ਉਸ ਨੂੰ ਸੰਗ ਸਾਰ ਕਰਨਾ ਸੀ। ਭੀੜ ਚਾਹੁੰਦੀ ਸੀ ਪਹਿਲਾ ਪੱਥਰ ਈਸਾ ਹੀ ਮਾਰੇ। ਜੇ ਪੱਥਰ ਨਾ ਵੀ ਮਾਰੇ ਤਾਂ ਵੀ ਸਾਡੀ ਇਸ ਕਾਰਵਾਈ ਨਾਲ ਸਹਿਮਤ ਤਾਂ ਹੋ ਜਾਵੇ ਕਿ ਤੁਸੀਂ ਬੜਾ ਹੀ ਸ਼ੁਭ ਕੰਮ ਕਰ ਰਹੇ ਹੋ।

ਪਰ ਗੱਲ ਸਾਰੀ ਉਲਟ ਹੋ ਗਈ। ਈਸਾ ਨੇ ਕਹਿ ਦਿੱਤਾ ਕਿ ਜ਼ਰੂਰ ਪੱਥਰ ਮਾਰੋ ਪਰ ਪਹਿਲਾ ਪੱਥਰ ਉਹ ਮਾਰੇ ਜਿਸ ਨੇ ਕੋਈ ਗੁਨਾਹ ਨਹੀਂ ਕੀਤਾ। ਕਹਿੰਦੇ ਹਨ ਲੋਕਾਂ ਦੇ ਹੱਥਾਂ ਵਿਚੋਂ ਪੱਥਰ ਥੱਲੇ ਡਿੱਗ ਪਏ। ਮੈਂ ਸਮਝਦਾ ਹਾਂ ਲੋਕਾਂ ਦੇ ਗੁਨਾਹ ਪ੍ਰਗਟ ਹੋ ਕੇ ਪੱਥਰਾਂ ਦੇ ਰੂਪ ਵਿਚ ਬਾਹਰ ਆ ਗਏ। ਜੇ ਬੰਦਾ ਆਪਣੇ ਗੁਨਾਹਾਂ ਵੱਲ ਦੇਖੇ ਤਾਂ ਮਹਾਨ ਖਿਮਾਂਵਾਨ ਹੋ ਸਕਦਾ ਹੈ।

ਬਾਬਾ ਫਰੀਦ ਜੀ ਨੇ ਪ੍ਰਸ਼ਨੋਤਰੀ ਰੂਪ ਵਿਚ ਇਹ ਦੋ ਸਲੋਕ ਲਿਖੇ ਹਨ ਕਿ ਹੇ ਭੈਣ ਮੈਂ ਚਾਹੁੰਦੀ ਹਾਂ ਕਿ ਕੰਤ ਵੱਸ ਵਿਚ ਆ ਜਾਵੇ। ਉਹ ਕਿਹੜਾ ਅੱਖਰ ਹੈ ਕਿਹੜਾ ਗੁਣ ਹੈ ਕਿਹੜਾ ਸ਼੍ਰੋਮਣੀ ਮੰਤਰ ਹੈ ਜਿਸ ਨਾਲ ਪਤੀ ਵੱਸ ਵਿਚ ਆ ਜਾਵੇ। ਅੱਗੋਂ ਉੱਤਰ ਮਿਲਦਾ ਹੈ—

ਨਿਮਰਤਾ ਵਿਚ ਰਹਿਣਾ ਨਿਉਣਾ, ਖਿਮਾਂ ਕਰਨੀ, ਜ਼ਬਾਨ ਮਿੱਠੀ—ਇਹ ਤਿੰਨ ਮਹਾਨ ਮੰਤਰ ਹਨ। ਇਹ ਵਰਤ ਲੈ ਤਾਂ ਕੰਤ ਵੱਸ ਵਿਚ ਆ ਜਾਵੇਗਾ।

*ਕਵਣੁ ਸੁ ਅਖਰੁ ਕਵਣੁ ਗੁਣ ਕਵਣੁ ਸੁ ਮਣੀਆ ਮੰਤੁ।*
*ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ।*

—ਸਲੋਕ ਫਰੀਦ ਜੀ, ਪੰਨਾ ੧੨੬

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ।*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ। ੧੨੭।*

—ਬਾਬਾ ਫਰੀਦ ਜੀ, ਪੰਨਾ ੧੩੮੪

ਸੰਸਾਰ ਦੇ ਹਰ ਇਕ ਮਹਾਂਪੁਰਖ ਨੇ ਖਿਮਾਂ ਨੂੰ ਮਹਾਨ ਗੁਣ ਦੱਸਿਆ ਹੈ ਕਿ ਖਿਮਾਂ ਕਰਨ ਵੇਲੇ ਜੇ ਮਨੁੱਖ ਸੁਚੇਤ ਹੈ ਤਾਂ ਰੱਬੀ ਬਰਕਤਾਂ ਨਾਲ ਉਸ ਦੇ ਭੰਡਾਰੇ ਭਰ ਜਾਂਦੇ ਹਨ। ਮਨ ਸ਼ਾਂਤ ਹੁੰਦਾ ਹੈ ਅਤੇ ਚੜ੍ਹਦੀ ਕਲਾ ਵਿਚ ਜਾਂਦਾ ਹੈ। ਖਿਮਾਂ ਬਾਰੇ ਇਕ ਗੱਲ ਸਮਝਣੀ ਬਹੁਤ ਜ਼ਰੂਰੀ ਹੈ। ਖਿਮਾਂ ਹੈ ਸਭ ਕੁਝ ਕੋਲ ਹੁੰਦਿਆਂ ਬਲ ਸ਼ਕਤੀ ਕੋਲ ਹੁੰਦਿਆਂ ਜਿਵੇਂ ਕੋਈ ਛੋਟੇ ਬੱਚੇ ਦੀ ਗ਼ਲਤੀ ਮੁਆਫ਼ ਕਰ ਦੇਂਦਾ ਹੈ ਇਸੇ ਤਰ੍ਹਾਂ ਦੂਸਰੇ ਦੀ ਗਲਤੀ ਮੁਆਫ਼ **ਕਰ ਦੇਣੀ**। ਅਤੇ ਉਸ ਨੂੰ ਸੁਧਾਰ ਕਰਨ ਦਾ ਮੌਕਾ ਦੇ ਦੇਣਾ। ਖਿਮਾਂਵਾਨ ਨੂੰ ਉਸ ਰੁੱਖ ਵਰਗਾ ਕਿਹਾ ਹੈ ਜੋ ਰੁੱਖ ਫਲਾਂ ਨਾਲ ਭਰਪੂਰ ਹੈ ਅਤੇ ਟਾਹਣੀਆਂ ਝੁਕੀਆਂ ਪਈਆਂ ਹਨ ਜੇ ਕੋਈ ਢੀਮ ਪੱਥਰ ਵੀ ਮਾਰਦਾ ਹੈ ਤਾਂ ਰੁੱਖ ਅੱਗੋਂ ਉਸ ਨੂੰ ਫਲ ਦੇਂਦਾ ਹੈ।

ਮਹਾਰਾਜਾ ਰਣਜੀਤ ਸਿੰਘ ਜੀ ਦੇ ਜੀਵਨ ਵਿਚ ਐਸੀਆਂ ਘਟਨਾਵਾਂ ਹਨ। ਇਕ ਵਾਰ ਇਕ ਮਾਤਾ ਨੇ ਸੁਣ ਲਿਆ ਕਿ ਮਹਾਰਾਜਾ ਤੇ ਪਾਰਸ ਹਨ, ਮਹਾਰਾਜਾ ਜਾ ਰਹੇ ਸਨ। ਮਾਤਾ ਤਵਾ ਲੁਕਾ ਲੈ ਆਈ ਤੇ ਮਹਾਰਾਜੇ ਦੇ ਕੋਲ ਦਰਸ਼ਨ ਦੀ ਆਗਿਆ ਲੈ ਕੇ ਆਈ ਅਤੇ ਮਹਾਰਾਜੇ ਦੇ ਚੋਲੇ ਨਾਲ ਤਵਾ ਰਗੜ ਦਿੱਤਾ, ਕੱਪੜੇ ਕਾਲੇ ਹੋ ਗਏ। ਅਹਿਲਕਾਰ ਬੜੇ ਨਰਾਜ਼ ਸਨ ਮਹਾਰਾਜੇ ਨੇ ਮਾਤਾ ਨੂੰ ਪੁਛਿਆ ਕਿ ਮਾਤਾ ਜੀ ਐਸਾ ਕਿਉਂ ਕੀਤਾ ਹੈ। ਮਾਤਾ ਕਹਿਣ ਲੱਗੀ ਸੁਣਿਆ ਸੀ ਤੁਸੀਂ ਪਾਰਸ ਹੋ, ਮੈਂ ਸੋਚਿਆ ਮੈਂ ਵੀ ਤਵੇ ਦਾ ਸੋਨਾ ਬਣਾ ਲਵਾਂ। ਮੈਂ ਏਨੀ ਗ਼ਰੀਬ ਹਾਂ ਕਿ ਮੇਰੇ ਘਰ ਤਾਂ ਹੋਰ ਕੋਈ ਲੋਹਾ ਵੀ ਕੋਈ ਨਹੀਂ। ਮਹਾਰਾਜਾ ਸਾਹਿਬ ਨੇ ਗੁੱਸਾ ਕਰਨ ਦੀ ਬਜਾਏ ਮਾਤਾ ਨੂੰ ਕਾਫ਼ੀ ਧਨ ਦੇ ਕੇ ਵਿਦਾ ਕੀਤਾ।

ਇਕ ਵਾਰ ਬੱਚੇ ਬੇਰੀ ਨੂੰ ਢੀਮਾਂ ਮਾਰ ਰਹੇ ਸਨ, ਮਹਾਰਾਜੇ ਨੂੰ ਆ ਕੇ ਢੀਮ ਵੱਜੀ ਤੇ ਉਹ ਵੀ ਅੱਖ ਉਤੇ। ਸਿਪਾਹੀਆਂ ਨੇ ਬੱਚਿਆਂ ਨੂੰ ਪਕੜ ਕੇ ਪੇਸ਼ ਕਰ ਦਿੱਤਾ। ਬੱਚਿਆਂ ਦੇ ਮਾਤਾ-ਪਿਤਾ ਥਰ-ਥਰ ਕੰਬ ਰਹੇ ਸਨ ਕਿ ਪਤਾ ਨਹੀਂ ਕੀ ਹੋਵੇਗਾ। ਮਹਾਰਾਜਾ ਸਾਹਿਬ ਨੇ ਢੀਮ ਮਾਰਨ ਦਾ ਕਾਰਨ ਪੁਛਿਆ ਤਾਂ ਬੱਚਿਆਂ ਨੇ ਕਿਹਾ ਮਹਾਰਾਜ ਢੀਮ ਮਾਰਦੇ ਹਾਂ ਤਾਂ ਬੇਰੀ ਤੋਂ ਬੇਰ ਗਿਰਦੇ ਹਨ, ਅਸੀਂ ਬੇਰ ਖਾਂਦੇ ਹਾਂ। ਮਹਾਰਾਜ ਨੇ ਕਿਹਾ ਬੇਰੀ ਢੀਮਾਂ ਖਾ ਕੇ ਬੇਰ ਦੇਂਦੀ ਹੈ ਤਾਂ ਸ਼ੇਰੇ ਪੰਜਾਬ ਨੂੰ ਢੀਮ ਵੱਜੇ ਤਾਂ ਸੋਨੇ ਦੀਆਂ ਮੋਹਰਾਂ ਗਿਰਨੀਆਂ

ਚਾਹੀਦੀਆਂ ਹਨ। ਬਚਿਆਂ ਨੂੰ ਸੋਨੇ ਦੀਆਂ ਮੋਹਰਾਂ ਦੇ ਕੇ ਪਿਆਰ ਨਾਲ ਤੋਰਿਆ। ਇਹ ਹੈ ਖਿਮਾਂ ਦੀ ਅਵਸਥਾ ਤੇ ਵਡਿਆਈ।

ਬਹਾਦਰ ਸ਼ਾਹ ਜ਼ਫਰ ਫਕੀਰਾਨਾ ਤਬੀਅਤ ਦਾ ਬਾਦਸ਼ਾਹ ਸੀ। ਅੰਗਰੇਜ਼ਾਂ ਨੇ ਇਸ ਨੂੰ ਕੈਦ ਕਰਕੇ ਬਰਮਾ ਰੰਗੂਨ ਭੇਜ ਦਿੱਤਾ। ਰੰਗੂਨ ਕੈਦ ਵਿਚ ਹੀ ਇਹ ਮਰ ਗਿਆ ਸੀ। ਸ਼ਾਇਰਾਂ ਦਾ ਕਦਰਦਾਨ ਸੀ। ਆਪ ਬਹੁਤ ਅੱਛਾ ਸ਼ਾਇਰ ਸੀ। ਜਿੰਨਾ ਬਾਬਰ ਆਯਾਸ਼ ਸੀ ਉਨਾਂ ਹੀ ਇਹ ਖੁਦਾ ਪ੍ਰਸਤ ਤੇ ਪ੍ਰਹੇਜ਼ਗਾਰ ਸੀ। ਇਸ ਦੀ ਰਚਨਾ ਪੜ੍ਹਿਆਂ ਇਸ ਦੇ ਸੁਭਾਅ ਦਾ ਪਤਾ ਲੱਗਦਾ ਹੈ। ਇਹ ਲਿਖਦਾ ਹੈ–

*ਲਗਤਾ ਨਹੀ ਹੈ ਦਿਲ ਮੇਰਾ ਉਜੜੇ ਦਯਾਰ ਮੇ।*
*ਕਿਸਕੀ ਬਨੀ ਹੈ ਆਲਮੇ ਨਾਪਾਇਦਾਰ ਮੇ।*
*ਉਮਰੇ ਦਰਾਜ਼ ਮਾਂਗ ਕਰ ਲਾਏ ਥੇ ਚਾਰ ਦਿਨ।*
*ਦੋ ਆਰਜ਼ੂ ਮੇ ਕਟ ਗਈ ਦੋ ਇੰਤਜ਼ਾਰ ਮੇ।*
*ਇਨ ਹਸਰਤੋ ਸੇ ਕਹਿ ਦੋ ਕਹੀਂ ਔਰ ਜਾ ਬਸੇਂ।*
*ਇਤਨੀ ਜਗਾ ਕਹਾ ਹੈ ਦਿਲੇ ਦਾਗ਼ਦਾਰ ਮੇ।*
*ਇਤਨਾ ਹੈ ਬਦ ਨਸੀਬ ਜ਼ਫਰ ਦਫ਼ਨ ਕੇ ਲੀਏ।*
*ਦੋ ਗਜ਼ ਜ਼ਮੀਨ ਭੀ ਨਾ ਮਿਲੀ ਕੂਏ ਯਾਰ ਮੇ।*

ਇਹੀ ਜ਼ਫਰ ਕਹਿੰਦੇ ਹਨ ਕਿ ਮੈਂ ਉਸ ਆਦਮੀ ਨੂੰ ਆਦਮੀ ਹੀ ਨਹੀਂ ਸਮਝਦਾ ਜਿਸ ਵਿਚ ਖਿਮਾਂ ਕਰ ਦੇਣ ਦੀ ਸ਼ਕਤੀ ਨਹੀਂ। ਜਿਸ ਬੰਦੇ ਦੇ ਅੰਦਰ ਖੁਦਾ ਦਾ ਖੌਫ ਹੈ ਉਥੇ ਖ਼ਿਮਾਂ ਜ਼ਰੂਰ ਹੋਵੇਗੀ ਪਰ ਜਿਸ ਬੰਦੇ ਨੂੰ ਐਸ਼ ਵਿਚ ਖੁਦਾ ਦੀ ਯਾਦ ਨਹੀਂ ਰਹੀ ਅਤੇ ਤੈਸ਼ ਵਿਚ ਖੁਦਾ ਦਾ ਖੌਫ ਨਹੀਂ ਰਿਹਾ ਉਹ ਇਨਸਾਨ ਅਖਵਾਉਣ ਦਾ ਹੱਕਦਾਰ ਨਹੀਂ।

*ਜ਼ਫਰ ਆਦਮੀ ਉਸ ਕੋ ਨਾ ਜਾਨੀਏਗਾ,*
*ਖਾਹ ਕਿਤਨਾ ਹੋ ਸਾਹਿਬੇ ਫਹਿਮੋ ਜ਼ਕਾ।*
*ਜਿਸੇ ਐਸ਼ ਮੇ ਯਾਦੇ ਖ਼ੁਦਾ ਨਾ ਰਹੀ,*
*ਜਿਸੇ ਤੈਸ਼ ਮੇ ਖ਼ੌਫ਼ੇ ਖ਼ੁਦਾ ਨਾ ਰਹਾ।*

ਹਜ਼ਰਤ ਮੂਸਾ ਨੇ ਇਕ ਦਿਨ ਖੁਦਾ ਨੂੰ ਪੁੱਛਿਆ ਕਿ ਹੇ ਖੁਦਾ! ਅੰਤਮ ਦਿਨ ਜਦੋਂ ਤੇਰੇ ਸਾਹਮਣੇ ਤੇਰੇ ਬੰਦੇ ਆਏ। ਤੇਰੀ ਨਜ਼ਰ ਵਿਚ ਕੈਸਾ ਬੰਦਾ ਕਬੂਲ ਹੋਵੇਗਾ ਤਾਂ ਖੁਦਾ ਨੇ ਕਿਹਾ ਜਿਸ ਵਿਚ ਖਿਮਾਂ ਵਰਗਾ ਗੁਣ ਹੈ ਜੋ ਬਦੀ ਦਾ ਬਦਲਾ ਲੈ ਤਾਂ ਸਕਦਾ ਹੋਵੇ ਪਰ ਫਿਰ ਵੀ ਕਿਸੇ ਨੂੰ ਮੁਆਫ਼ ਕਰ ਦੇਵੇ।

*ਮੂਸਾ ਨੇ ਅਰਜ਼ ਕੀਤੀ ਕੀ ਕਿ ਐ ਬਾਰੇ ਅਲਾਹ।*
*ਮਕਬੂਲ ਤੇਰੇ ਬੰਦੋਂ ਮੇ ਹੈ ਕੌਨ ਸ਼ਿਵਾ।*
*ਇਰਸ਼ਾਦ ਹੂਆ ਵੋਹ ਹੈ ਬੰਦਾ ਮੇਰਾ।*
*ਜੋ ਲੇ ਸਕੇ ਔਰ ਨਾ ਲੇ ਬਦੀ ਕਾ ਬਦਲਾ।*

ਜਿਨ੍ਹਾਂ ਬੰਦਿਆਂ ਵਿਚ ਖਿਮਾਂ ਦਾ ਗੁਣ ਨਹੀਂ ਸੀ, ਬਦਲਾ ਹੀ ਬਦਲਾ ਜੀਵਨ ਦਾ ਲਕਸ਼ ਬਣ ਗਿਆ। ਪਿਉ ਮਰਨ ਲਗਿਆਂ ਪੁੱਤਰ ਨੂੰ ਕਹਿ ਜਾਂਦਾ ਸੀ ਕਿ ਮੇਰਾ ਬਦਲਾ ਤੂੰ ਲੈਣਾ। ਇਕ ਸੱਜਣ ਨੇ ਇਕ ਗੱਲ ਸੁਣਾਈ ਸੀ ਕਿ ਇਕ ਬੰਦੇ ਦਾ ਇਕਲੌਤਾ ਪੁੱਤਰ ਮਾਰ ਦਿੱਤਾ। ਜਾਇਦਾਦ ਸ਼ਰੀਕਾਂ ਸਾਂਭ ਲੈਣੀ ਸੀ, ਨੂੰਹ ਨੇ ਪੇਕਿਆਂ ਤੋਂ ਰਿਸ਼ਤਾ ਲਿਆ ਕੇ ਸਾਹੁਰੇ ਦਾ ਵਿਆਹ ਕੀਤਾ ਅਤੇ ਫਿਰ ਪੁੱਤਰ ਪੈਦਾ ਹੋਇਆ ਤੇ ਫਿਰ ਪੁੱਤਰ ਨੇ ਬਦਲਾ ਲਿਆ। ਮੈਂ ਸੋਚਦਾ ਹਾਂ ਦੂਸਰੀ ਧਿਰ ਨੇ ਫਿਰ ਬਦਲਾ ਲਿਆ ਹੋਵੇਗਾ। ਇਸ ਬੀਮਾਰੀ ਦਾ ਸ਼ਿਕਾਰ ਪਠਾਣ ਕੌਮ ਵੀ ਹੋਈ। ਬਹੁਤ ਔਰਤਾਂ ਇਕ ਬੰਦੇ ਦੇ ਘਰ ਹੋਣ ਦਾ ਵੱਡਾ ਕਾਰਨ ਵਿਦਵਾਨ ਇਹ ਵੀ ਦੱਸਦੇ ਹਨ ਕਿ ਬੰਦੇ ਲੜ ਕੇ ਮਰ ਜਾਂਦੇ ਸਨ ਔਰਤਾਂ ਬੱਚ ਜਾਂਦੀਆਂ ਸਨ। ਹਿੰਦੂਆਂ ਵਿਚ ਸਤੀ ਰਸਮ ਸੀ, ਔਰਤਾਂ ਨੂੰ ਸਾੜ ਦਿੱਤਾ ਜਾਂਦਾ ਸੀ ਪਰ ਮੁਸਲਮਾਨਾਂ ਵਿਚ ਐਸੀ ਕੋਈ ਪਰੰਪਰਾ ਨਹੀਂ ਸੀ। ਇਹ ਸਾਰਾ ਜ਼ੁਲਮ ਇਸ ਲਈ ਹੀ ਹੋਇਆ ਕਿ ਮਨੁੱਖ ਵਿਚ ਖਿਮਾਂ ਵਾਲਾ ਗੁਣ ਨਹੀਂ ਸੀ।

ਸਤਿਗੁਰੂ ਰਾਮਦਾਸ ਖਿਮਾਂ ਦਾ ਪ੍ਰਮਾਣ ਸਾਡੇ ਸਾਹਮਣੇ ਰੱਖਦੇ ਹਨ–

*ਗੁਰਿ ਬਾਬੇ ਫਿਟਕੇ ਸੇ ਫਿਟੇ, ਗੁਰਿ ਅੰਗਦਿ ਕੀਤੇ ਕੂੜਿਆਰੇ।*
*ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੀਚਾਰੇ।*
*ਗੁਰਿ ਚਉਥੀ ਪੀੜੀ ਟਿਕਿਆ, ਤਿਨ ਨਿੰਦਕ ਦੁਸਟ ਸਭਿ ਤਾਰੇ।*

–ਗਉੜੀ ਕੀ ਵਾਰ, ਸਲੋਕ ਮਹਲਾ ੪, ਪੰਨਾ ੩੦੭

ਖਿਮਾਂ ਕਰਨ ਵਾਲਾ ਇਕ ਹੋਰ ਮਹਾਨ ਪਾਪ ਤੋਂ ਬਚਿਆ ਰਹਿੰਦਾ ਹੈ ਉਹ ਪਾਪ ਹੈ ਵੈਰ। ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ–

*ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ।*
*ਹਮ ਅਪਰਾਧੀ ਤੁਮ ਬਖਸ਼ਾਤੇ।*
*ਜਿਸ ਪਾਪੀ ਕਉ ਮਿਲੈ ਨ ਢੋਈ।*
*ਸਰਣਿ ਆਵੈ ਤਾਂ ਨਿਰਮਲ ਹੋਈ।*

–ਭੈਰਉ ਮਹਲਾ ੫, ਪੰਨਾ ੧੧੪੧

ਰਾਜਨੀਤੀ ਵਿਚ ਸ਼ਕਤੀਸ਼ਾਲੀ ਦੁਸ਼ਮਣ ਜੋ ਬਹੁਤ ਮੁਸ਼ਕਿਲ ਨਾਲ ਕਾਬੂ ਆਇਆ ਹੋਵੇ ਉਸ ਨੂੰ ਮੁਆਫ਼ ਕਰਨਾ ਮਹਾਨ ਮੂਰਖਤਾ ਕਹੀ ਹੈ। ਜਿਵੇਂ ਕਿ ਸ਼ਹਾਬਦੀਨ ਗੋਰੀ ਦੇ ਗੁਲਾਮ ਕੁਤਬਦੀਨ ਐਬਕ ਨੂੰ ਪ੍ਰਿਥਵੀਰਾਜ ਚੌਹਾਨ ਨੇ ਕੀਤਾ ਸੀ। ਅਸਲ ਵਿਚ ਇਹ ਖਿਮਾਂ ਦੀ ਵਿਆਖਿਆ ਗ਼ਲਤ ਹੈ। ਚੌਹਾਨ ਨੇ ਖ਼ਿਮਾਂ ਨਹੀਂ ਕੀਤਾ, ਚੌਹਾਨ ਨੇ ਗੋਰੀ ਦੇ ਮੂੰਹ ਤੇ ਇਕ ਹੰਕਾਰ ਭਰਿਆ ਥੱਪੜ ਮਾਰਿਆ ਸੀ। ਇਹ ਖਿਮਾਂ ਨਹੀਂ ਹੁੰਦੀ ਇਹ ਵੀ ਇਕ ਹਥਿਆਰ ਸੁੱਟਣਾ ਹੁੰਦਾ ਹੈ। ਖਿਮਾਂ ਦੇ ਮਗਰ ਦਇਆ ਹੁੰਦੀ ਹੈ, ਪ੍ਰੇਮ ਹੁੰਦਾ ਹੈ, ਦੂਸਰੇ ਲਈ ਅਰਦਾਸ ਹੁੰਦੀ ਹੈ ਕਿ ਹੇ ਪ੍ਰਮਾਤਮਾ ਇਸ ਦੀ ਬਦੀ ਦਾ ਨਾਸ਼ ਕਰ ਇਸ ਨੂੰ ਸੱਚੀ ਇਨਸਾਨੀਅਤ ਬਖ਼ਸ਼। ਪ੍ਰਿਥਵੀ ਰਾਜ ਚੌਹਾਨ ਦਾ ਖਿਮਾਂ ਭਰਪੂਰ ਹਿਰਦਾ ਹੁੰਦਾ ਤਾਂ ਕੁਤਬਦੀਨ ਵਾਪਿਸ ਜਾਂਦਾ ਹੀ ਨਾ ਉਸੇ ਜੋਗਾ ਹੀ ਹੋ ਜਾਂਦਾ।

ਭਾਈ ਮਾਧੋ ਦਾਸ ਨੇ ਇਕ ਉਸ ਹਤਿਆਰੇ ਨੂੰ ਮੁਆਫ਼ ਕੀਤਾ ਸੀ ਜਿਸ ਨੇ ਭਾਈ ਸਾਹਿਬ ਦੀ ਪਤਨੀ ਨੂੰ ਕਤਲ ਕਰ ਦਿੱਤਾ ਸੀ। ਇਹ ਖਿਮਾਂ ਐਸੀ ਸੀ ਕਿ ਉਹ ਹਤਿਆਰਾ ਸਤਿਗੁਰੂ ਦੇ ਦਰ ਜੋਗਾ ਹੀ ਹੋ ਗਿਆ ਸੀ। ਸਤਿਗੁਰਾਂ ਕਿਹਾ ਸੀ ਮਾਧੋ ਦਾਸ ਤੇਰੀ ਖਿਮਾਂ ਮਹਾਨ ਹੈ। ਤੂੰ ਇਕ ਪਤਨੀ ਦੀ ਜਾਨ ਦੇ ਕੇ ਅਨੇਕਾਂ ਮਾਸੂਮਾਂ ਦੀ ਜਾਨ ਬਚਾ ਲਈ ਹੈ।

ਗੁਰੂ ਹਰਿ ਰਾਇ ਸਾਹਿਬ ਨੇ ਭਾਈ ਗਉਰੇ ਨੂੰ ਖ਼ਿਮਾ ਕਰ ਦਿੱਤਾ ਸੀ। ਜਿਸਨੇ ਸਤਿਗੁਰੂ ਹਰਿ ਰਾਇ ਸਾਹਿਬ ਦੇ ਚਉਰ ਬਰਦਾਰ ਭਾਈ ਜਸੇ ਨੂੰ ਕਤਲ ਕਰਵਾ ਦਿੱਤਾ ਸੀ। ਜਦੋਂ ਸੱਚੇ ਦਿਲੋਂ ਪਛਤਾਵਾ ਕੀਤਾ ਤਾਂ ਸਤਿਗੁਰਾਂ ਮੁਆਫ਼ ਕਰ ਦਿੱਤਾ ਸੀ।

ਭਾਈ ਦਾਨ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਕਹਿਣਾ ਕਿ ਭਾਈ ਮਹਾਂ ਸਿੰਘ ਨੇ ਮਾਝੇ ਵਿਚ ਸਿੱਖੀ ਦੀ ਜੜ੍ਹ ਬਚਾ ਲਈ ਹੈ ਤੂੰ ਮਾਲਵੇ ਵਿਚ ਸਿੱਖੀ ਦੀ ਜੜ੍ਹ ਬਚਾ ਲਈ ਹੈ। ਇਸ ਦਾ ਭਾਵ ਇਹ ਸੀ ਕਿ ਤੇਰੇ ਸਦਕਾ ਮਾਲਵੇ ਨੂੰ ਖ਼ਿਮਾਂ ਕੀਤਾ ਹੈ ਅਤੇ ਮਹਾਂ ਸਿੰਘ ਦੇ ਸਦਕਾ ਮਾਝੇ ਨੂੰ ਮੁਆਫ਼ ਕੀਤਾ ਹੈ।

ਸਤਿਗੁਰੂ ਨੇ ਖਾਲਸੇ ਨੂੰ ਇਹ ਗੁਣ ਬਖ਼ਸ਼ਿਆ ਹੈ ਜਦੋਂ ਵੀ ਕਿਸੇ ਨੇ ਸੱਚੇ ਹਿਰਦਿਉਂ ਖਿਮਾਂ ਮੰਗੀ ਹੈ ਫਿਰ ਉਸ ਦਾ ਪਿੱਛਾ ਨਹੀਂ ਚਿਤਾਰਿਆ ਗਿਆ। ਉਸ ਨੂੰ ਤਨਖਾਹ ਲਾਈ ਗਈ ਅਤੇ ਅਰਦਾਸ ਕਰਕੇ ਉਸ ਨੂੰ ਮੁਆਫ਼ ਕਰ ਦਿੱਤਾ ਗਿਆ। ਇਸ ਪਰੰਪਰਾ ਨੂੰ ਠੀਕ ਤਰ੍ਹਾਂ ਨਾਲ ਸਿੱਖ ਪੰਥ ਸਮਝ ਜਾਵੇ

ਤਾਂ ਅਸੀਂ ਕਚਹਿਰੀਆਂ ਵਿਚ ਖੱਜਲ ਖੁਆਰੀ, ਧਨ ਦੀ ਤਬਾਹੀ ਅਤੇ ਅੱਗੋਂ ਵੈਰ ਦਾ ਬੀਜ ਬੋਣ ਤੋਂ ਬਚ ਜਾਈਏ ਅਤੇ ਇਸ ਨਾਲ ਖਿਮਾਂ ਕਰਨ ਅਤੇ ਖਿਮਾਂ ਮੰਗਣ ਵਾਲੇ ਦੇ ਹਿਰਦੇ ਦੀ ਪਵਿਤਰਤਾ ਹੋਵੇਗੀ ਅਤੇ ਸੰਸਾਰ ਵਿਚ ਇਕੋ ਦਿਨ ਵਧੀਕੀ ਬਿਲਕੁਲ ਹੀ ਖ਼ਤਮ ਹੋ ਸਕਦੀ ਹੈ, ਇਹ ਰੱਬੀ ਗੁਣ ਖਾਲਸੇ ਨੂੰ ਸਤਿਗੁਰਾਂ ਨੇ ਦਿੱਤਾ ਹੈ।

ਖਾਲਸਾ ਤਾਂ ਹੀ ਖਾਲਸਾ ਹੈ ਜੇ ਇਸ ਵਿਚ ਰੱਬੀ ਗੁਣ ਖਿਮਾਂ ਹੋਵੇ।



# ਧਰਮ ਪ੍ਰਚਾਰ ਤੇ ਖਾਲਸਾ

## ੧੭

ਅੱਜ ਜਦੋਂ ਅੰਮ੍ਰਿਤ ਸੰਚਾਰ ਹੁੰਦਾ ਹੈ ਤਾਂ ਪੰਜਾਂ ਪਿਆਰਿਆਂ ਵਿਚੋਂ ਇਕ ਸਿੰਘ ਗੁਰਮਤਿ ਰਹਿਣੀ ਬਾਰੇ ਵਾਕਫ਼ੀ ਦਿੰਦਾ ਹੈ। ਇਕ ਅਕਾਲ ਪੁਰਖ ਦਾ ਭਰੋਸਾ ਦਸਾਂ ਪਾਤਸ਼ਾਹੀਆਂ ਤੇ ਸ਼ਰਧਾ ਸ੍ਰੀ ਗੁਰੂ ਗ੍ਰੰਥ ਤੇ ਪੰਥ ਨੂੰ ਗੁਰੂ ਮੰਨਣਾ। ਰਹਿਤਾਂ ਰੱਖਣੀਆਂ ਕੁਰਹਿਤਾਂ ਤੋਂ ਬੱਚ ਕੇ ਰਹਿਣਾ। ਇਹ ਸਾਰੀ ਵਾਕਫੀ ਦੇ ਕੇ ਉਹ ਸਿੰਘ ਕਹਿੰਦਾ ਹੈ, ''ਹੇ ਅੰਮ੍ਰਿਤ ਅਭਿਲਾਖੀ ਗੁਰੂ ਕੇ ਲਾਲ ਜੇ ਤੁਹਾਨੂੰ ਇਹ ਸ਼ਰਤਾਂ ਪ੍ਰਵਾਨ ਹਨ ਤਾਂ ਤੁਸੀਂ ਗੁਰੂ ਕੀ ਬਖ਼ਸ਼ਿਸ਼ ਅੰਮ੍ਰਿਤ ਛੱਕ ਸਕਦੇ ਹੋ। ਜੇ ਤੁਹਾਨੂੰ ਇਹ ਨਾ ਪ੍ਰਵਾਨ ਹੋਣ ਤਾਂ ਤੁਸੀਂ ਇਥੋਂ ਜਾ ਸਕਦੇ ਹੋ। ਜੇ ਤੁਸੀਂ ਕਿਸੇ ਮਜਬੂਰੀ ਵੱਸ ਹੋ ਜਾਂ ਕਿਸੇ ਦੇ ਦਬਾਅ ਥੱਲੇ ਆ ਗਏ ਹੋਵੋ ਤਾਂ ਵੀ ਤੁਸੀਂ ਜਾ ਸਕਦੇ ਹੋ। ਜੇ ਖੁਸ਼ੀ ਨਾਲ ਤੁਹਾਡਾ ਮਨ ਗੁਰਮਤਿ ਰਹਿਣੀ ਨੂੰ ਪ੍ਰਵਾਨ ਕਰਦਾ ਹੈ ਤਾਂ ਤੁਹਾਨੂੰ ਜੀ ਆਇਆਂ ਨੂੰ, ਤੁਸੀਂ ਅੰਮ੍ਰਿਤਪਾਨ ਕਰ ਸਕਦੇ ਹੋ।''

ਅੱਜ ਅਸੀਂ ਦੁਨੀਆਂ ਦੇ ਵੱਡੀ-ਵੱਡੀ ਗਿਣਤੀ ਵਿਚ ਜੋ ਧਰਮ ਦੇਖਦੇ ਹਾਂ। ਉਹਨਾਂ ਦਾ ਧਰਮ ਪ੍ਰਚਾਰ ਦਾ ਜੋ ਇਤਿਹਾਸ ਹੈ ਉਹ ਪੜ੍ਹ ਕੇ ਹੈਰਾਨ ਹੋ ਜਾਈਦਾ ਹੈ ਕਿ ਇਹ ਧਰਮ ਪ੍ਰਚਾਰ ਸੀ ਜਾਂ ਇਕ ਬਹੁਤ ਵੱਡੀ ਗੁਲਾਮੀ ਦੀ ਦਾਸਤਾਨ ਸੀ। ਕਿਸੇ ਦਾ ਇਕ ਹੱਥ ਵਿਚ ਆਪਣਾ ਧਾਰਮਿਕ ਗ੍ਰੰਥ ਫੜਨਾ ਤੇ ਦੂਸਰੇ ਹੱਥ ਵਿਚ ਤਲਵਾਰ ਫੜਨੀ ਤੇ ਪੁੱਛਣਾ ਕਿ ਦਸ ਇਸਲਾਮ ਪ੍ਰਵਾਨ ਹੈ ਕਿ ਮੌਤ। ਦੋਹਾਂ ਵਿਚੋਂ ਕੀ ਚੁਣਨਾ ਹੈ। ਐਸਾ ਬੰਦਾ ਜਿਹੜਾ ਇਸ ਮਜਬੂਰੀ ਵਿਚ ਮੁਸਲਮਾਨ ਬਣੇਗਾ ਉਹ ਧਰਮ ਦੇ ਬਾਰੇ ਕੀ ਸਮਝੇਗਾ। ਉਸ ਨੂੰ ਆਤਮ ਰਸ ਨਾਮ ਰਸ ਕੀ ਆਵੇਗਾ ਉਹ ਤਾਂ ਧਾਰਮਿਕ ਸਾਧਨਾਂ ਨੂੰ ਗੁਲਾਮੀ ਦਾ ਤੌਕ ਸਮਝੇਗਾ। ਜੋ ਜ਼ਬਰਦਸਤੀ ਉਸ ਦੇ ਗਲ ਵਿਚ ਪਾਇਆ ਗਿਆ ਹੈ। ਐਸਾ ਬੰਦਾ ਆਪਣੀ ਆਤਮਿਕ ਸੁਤੰਤਰਤਾ ਗੁਆ ਬੈਠਦਾ ਹੈ ਅਤੇ ਉਸ ਨੂੰ ਕਦੀ ਵੀ ਧਰਮ ਪ੍ਰਾਪਤ ਨਹੀਂ ਹੋ ਸਕਦਾ।

ਕੁਝ ਧਰਮਾਂ ਨੇ ਜਦੋਂ ਵੇਖਿਆ ਕਿ ਹੁਣ ਜ਼ੁਲਮ ਦਾ ਸਿੱਧਾ ਯੁਗ ਨਹੀਂ ਰਿਹਾ ਉਨ੍ਹਾਂ ਰੁਖ ਬਦਲ ਲਿਆ। ਉਨ੍ਹਾਂ ਸਫਾਈ ਦੇ ਨਾਂ ਤੇ ਸੰਸਥਾਵਾਂ ਬਣਾਈਆਂ ਕਿ ਅਸੀਂ ਤੁਹਾਡੇ ਘਰ ਜਾਂ ਸ਼ਹਿਰ ਸਾਫ਼ ਕਰਨ ਆਏ ਹਾਂ। ਦੁਆਈਆਂ ਦੇ ਨਾਂ ਤੇ ਆ ਗਏ ਕਿ ਅਸੀਂ ਹਸਪਤਾਲ ਖੋਲ੍ਹ ਰਹੇ ਹਾਂ। ਦੁਖੀਆਂ ਨੂੰ ਦਵਾਈਆਂ ਦੇਵਾਂਗੇ ਜਾਂ ਪੜ੍ਹਾਈ ਦੇ ਨਾਂ ਤੇ ਆਏ ਅਸੀਂ ਤੁਹਾਡੇ ਬੱਚੇ ਪੜ੍ਹਾਵਾਂਗੇ। ਆਖਰ ਸਭ ਕੁਝ ਕਰਕੇ ਮਜਬੂਰ ਬੰਦਿਆਂ ਦੇ ਗਲ ਵਿਚ ਆਪਣੇ ਧਰਮ ਦਾ ਪੱਟਾ ਪਾ ਹੀ ਦਿੱਤਾ। ਮਨ ਨਹੀਂ ਸੀ ਕਬੂਲ ਰਿਹਾ ਪਰ ਜਿਹੜੇ ਬੰਦੇ ਰੋਗੀ ਤੇ ਗ਼ਰੀਬ ਰੋਟੀਉਂ ਆਤੁਰ ਸਨ ਅਹਿਸਾਨ ਥੱਲੇ ਦੱਬ ਗਏ ਸਨ ਉਹ ਨਾਂਹ ਵੀ ਨਹੀਂ ਕਰ ਸਕੇ। ਉਹ ਵੀ ਆਤਮਿਕ ਸੁਤੰਤਰਤਾ ਗੁਆ ਬੈਠੇ। ਐਸੇ ਬੰਦਿਆਂ ਨੂੰ ਵੀ ਆਤਮਿਕ ਰਸ ਨਾਮ ਰਸ ਕਦੀ ਵੀ ਪ੍ਰਾਪਤ ਨਹੀਂ ਹੋ ਸਕਦਾ।

ਧਰਮੀ ਬਣਨ ਲਈ ਪਹਿਲੀ ਸ਼ਰਤ ਹੈ ਕਿ ਚਿੱਤ ਸੁਤੰਤਰ ਹੋਵੇ। ਬੜੇ ਚਾਅ ਉਮਾਹ ਨਾਲ ਬੰਦਾ ਖਿੜੇ ਮੱਥੇ ਧਰਮ ਦੀ ਮੰਗ ਕਰੇ। ਐਸਾ ਕਿਵੇਂ ਹੋਵੇ? ਸਤਿਗੁਰੂ ਨਾਨਕ ਦੇਵ ਜੀ ਨੇ ਕਿਸੇ ਨੂੰ ਵੀ ਨਹੀਂ ਕਿਹਾ ਕਿ ਤੂੰ ਮੇਰਾ ਸਿੱਖ ਬਣ ਜਾ। ਤੂੰ ਮੇਰੇ ਵਰਗਾ ਬਣ ਜਾ। ਵੇਖਣ ਵਾਲਾ ਦਰਸ਼ਨ ਕਰਕੇ ਹੀ ਨਿਹਾਲ ਹੋ ਜਾਂਦਾ ਸੀ ਤੇ ਚਰਨੀਂ ਡਿੱਗ ਕੇ ਕਹਿੰਦਾ ਸੀ ਬਾਬਾ ਜੀ ਜੋ ਅਨੰਦ ਜੋ ਨਾਮ ਰਸ ਤੁਹਾਨੂੰ ਮਿਲਿਆ ਹੈ ਉਹ ਮੈਨੂੰ ਵੀ ਦਿਉ। ਸਿੱਧ ਗੋਸਟਿ ਸਾਡੇ ਸਾਹਮਣੇ ਹੈ। ਪਹਿਲਾਂ ਤਾਂ ਸਿੱਧ ਉਹੋ ਪ੍ਰਚਾਰ ਦੀ ਚਾਲ ਚੱਲਦੇ ਰਹੇ। ਜੋ ਪਹਿਲੇ ਧਰਮੀ ਕਰਦੇ ਸਨ ਕਿ ਦੂਸਰੇ ਨੂੰ ਡਰਾ ਕੇ ਦਬਾ ਕੇ ਜਾ ਲੋਭ ਦੇ ਕੇ ਕੋਈ ਸਬਜ਼ ਬਾਗ਼ ਵਿਖਾ ਕੇ ਆਪਣੇ ਸੰਗ ਵਿਚ ਮਿਲਾ ਲੈਣਾ। ਸਿੱਧਾਂ ਨੇ ਲੋਭ ਵੀ ਦਿੱਤਾ, ਡਰਾਇਆ ਧਮਕਾਇਆ ਵੀ ਪਰ ਜਦੋਂ ਸਤਿਗੁਰੂ 'ਤੇ ਨਾ ਹੀ ਕਿਸੇ ਲੋਭ ਦਾ ਅਸਰ ਹੋਇਆ ਅਤੇ ਨਾ ਹੀ ਕਿਸੇ ਡਰ ਦਬਾਅ ਦਾ ਅਸਰ ਹੋਇਆ ਤਾਂ ਸਿੱਧ ਹਾਰ ਗਏ। ਸਿੱਧਾਂ ਨੂੰ ਕਹਿਣਾ ਪਿਆ ਕਿ ਅਸੀਂ ਤੁਹਾਨੂੰ ਆਪਣੇ ਜੋਗ ਮਤਿ ਵਿਚ ਲਿਆਉਣ ਦਾ ਯਤਨ ਕੀਤਾ ਹੈ। ਬਾਬਾ ਜੀ ਤੁਸੀਂ ਤਾਂ ਸਾਨੂੰ ਹਾਰਿਆਂ ਨੂੰ ਵੀ ਨਹੀਂ ਕਿਹਾ ਕਿ ਮੇਰੇ ਸਿੱਖ ਬਣ ਜਾਉ। ਹੁਣ ਅਸੀਂ ਹੀ ਇਹ ਬੇਨਤੀ ਕਰਦੇ ਹਾਂ ਕਿ ਸਾਨੂੰ ਇਹ ਸਿੱਖਿਆ ਦੇਵੋ ਕਿ ਜੋ ਤੁਹਾਨੂੰ ਮਿਲਿਆ ਹੈ ਇਹ ਕਿਵੇਂ ਮਿਲਿਆ ਹੈ। ਇਹ ਟਿਕਾਉ, ਇਹ ਸ਼ਾਂਤੀ, ਇਹ ਗਵਨ ਦਾ ਮਿੱਟ ਜਾਣਾ ਸਹਿਜ ਅਵਸਥਾ ਪ੍ਰਾਪਤ ਕਿਵੇਂ ਹੋਈ ਹੈ। ਇਹ ਪੁੱਛਣਾ ਹੀ ਸਿੱਖ ਬਣਨਾ ਹੈ। ਇਹ ਦੀਖਿਆ ਦੀ ਮੰਗ ਹੀ ਹੈ।

*ਕਿਤੁ ਬਿਧਿ ਪੁਰਖਾ ਜਨਮੁ ਵਟਾਇਆ ॥*
*ਕਾਹੇ ਕਉ ਤੁਝ ਇਹੁ ਮਨੁ ਲਾਇਆ ॥*

*ਕਿਤੁ ਬਿਧਿ ਆਸਾ ਮਨਸਾ ਖਾਈ॥*
*ਕਿਤੁ ਬਿਧਿ ਜੋਤਿ ਨਿਰੰਤਰਿ ਪਾਈ॥*
*ਬਿਨੁ ਦੰਤਾ ਕਿਉ ਖਾਈਐ ਸਾਰੁ॥*
*ਨਾਨਕ ਸਾਚਾ ਕਰਹੁ ਬੀਚਾਰੁ॥*

ਸਤਿਗੁਰੂ ਜੀ ਉੱਤਰ ਦੇਂਦੇ ਹਨ–

*ਸਤਿਗੁਰ ਕੈ ਜਨਮੈ ਗਵਨੁ ਮਿਟਾਇਆ॥*
*ਅਨਹਤਿ ਰਾਤੇ ਇਹੁ ਮਨੁ ਲਾਇਆ॥*
*ਮਨਸਾ ਆਸਾ ਸਬਦਿ ਜਲਾਈ॥*
*ਗੁਰਮੁਖਿ ਜੋਤਿ ਨਿਰੰਤਰਿ ਪਾਈ॥*

—ਸਿਧ ਗੋਸਟਿ ਮਹਲਾ ੧, ਪੰਨਾ ੯੪੦

ਸਿੱਧਾਂ ਨੂੰ ਇਹ ਕਹਿਣਾ ਪਿਆ ਕਿ ਸਤਿਗੁਰੂ ਨਾਨਕ ਦੇਵ ਜੀ ਤੁਹਾਡੀ ਧੰਨ ਕਮਾਈ ਹੈ।

*ਸਿਧ ਬੋਲਣ ਸੁਭ ਬਚਨ,*
*ਧੰਨ ਨਾਨਕ ਤੇਰੀ ਵਡੀ ਕਮਾਈ॥*
*ਵਡਾ ਪੁਰਖ ਪ੍ਰਗਟਿਆ,*
*ਕਲਜੁਗ ਅੰਦਰ ਜੋਤਿ ਜਗਾਈ॥*

ਸਤਿਗੁਰੂ ਨਾਨਕ ਦੇਵ ਜੀ ਦਾ ਪ੍ਰਚਾਰ ਢੰਗ ਇਹੀ ਰਿਹਾ ਹੈ ਕਿ ਧਰਮੀ ਬੰਦਾ ਦੀਵੇ ਵਾਂਗੂੰ ਜਗਦਾ ਹੋਵੇ। ਰੌਸ਼ਨੀ ਲੈਣ ਵਾਲਿਆਂ ਨੂੰ ਲੱਭਣ ਜਾਣ ਦੀ ਲੋੜ ਨਹੀਂ। ਰੌਸ਼ਨੀ ਲੈਣ ਵਾਲੇ ਆਪੇ ਹੀ ਆ ਜਾਣਗੇ। ਧਾਰਮਿਕ ਬੰਦਾ ਬੁਝਿਆ ਦੀਵਾ ਨਾ ਹੋਵੇ ਉਸ ਨੂੰ ਬੋਲ ਕੇ ਇਸ਼ਤਿਹਾਰਾਂ ਰਾਹੀਂ ਰੌਲਾ ਰੱਪਾ ਪਾ ਕੇ ਨਾ ਦੱਸਣਾ ਪਵੇ ਕਿ ਮੈਂ ਦੀਵਾ ਹਾਂ। ਦੀਵਾ ਜਗਦਾ ਹੋਵੇ ਦੂਰੋਂ ਮੀਲਾਂ ਤੋਂ ਆਪਣੇ ਆਪ ਪਤਾ ਲੱਗ ਜਾਂਦਾ ਹੈ। ਦੀਵਾ ਜਗਦਾ ਹੋਵੇ ਤਾਂ ਮੁਸਾਫਿਰ ਉਸ ਨੂੰ ਸੇਧ ਬਣਾ ਕੇ ਆਪਣੀ ਮੰਜ਼ਲ ਤੈਅ ਕਰ ਲੈਂਦੇ ਹਨ।

ਦੀਵਾ ਭਾਵੇਂ ਸੋਨੇ ਦਾ ਹੋਵੇ, ਰਤਨਾਂ ਨਾਲ ਜੜਿਆ ਹੋਵੇ ਪਰ ਜੇ ਬੁਝਿਆ ਹੋਵੇ ਤਾਂ ਸਾਰੀ ਦੁਨੀਆਂ ਦੇ ਬੰਦੇ ਦਿਨ-ਰਾਤ ਉਸ ਦਾ ਪ੍ਰਚਾਰ ਕਰਦੇ ਹੋਣ ਕਿ ਬੜਾ ਕੀਮਤੀ ਤੇ ਸੱਚਾ ਦੀਵਾ ਇਹੋ ਹੈ। ਸੋਨੇ ਦਾ ਦੀਵਾ ਹੁੰਦਿਆਂ ਅਤੇ ਇੰਨਾ ਪ੍ਰਚਾਰ ਹੁੰਦਿਆਂ ਵੀ ਜੇ ਉਹ ਬੁਝਿਆ ਦੀਵਾ ਹੈ ਤਾਂ ਕਿਸੇ ਨੂੰ ਮਾਰਗ ਨਹੀਂ ਵਿਖਾ ਸਕੇਗਾ। ਉਸ ਦੇ ਪਾਸ ਸੋਨਾ ਹੈ, ਪ੍ਰਚਾਰ ਹੈ ਪਰ ਪ੍ਰਕਾਸ਼ ਨਹੀਂ। ਗੁਰਮਤਿ ਦਾ ਪ੍ਰਚਾਰ ਗੁਰਮਤਿ ਦਾ ਪ੍ਰਕਾਸ਼ ਹੈ। ਸਿੱਖ ਦੇ ਮਨ ਵਿਚ ਸ਼ਬਦ ਦਾ ਪ੍ਰਕਾਸ਼ ਹੋਵੇ ਫਿਰ ਲੋਕ ਆਪੇ ਹੀ ਕੋਲ ਆ ਜਾਣਗੇ ਕਿ ਅਕਾਲ ਪੁਰਖ

ਦੇ ਦੀਵੇ ਸਾਨੂੰ ਵੀ ਆਪਣੀ ਛੋਹ ਦੇ ਤਾਂਕਿ ਅਸੀਂ ਵੀ ਜਗ ਜਾਈਏ।

ਗੁਰੂ ਰਾਮਦਾਸ ਜੀ ਪ੍ਰਚਾਰ ਦਾ ਢੰਗ ਬੜਾ ਹੀ ਕਮਾਲ ਦੱਸਦੇ ਹਨ ਤੇ ਦਸਾਂ ਗੁਰੂਆਂ ਦਾ ਪ੍ਰਚਾਰ ਸਿਧਾਂਤ ਇਕ ਹੀ ਹੈ ਕਿ ਸਿਰਫ਼ ਸੰਗਠਨ ਹੀ ਵਧਾਉਣਾ ਧਰਮ ਪ੍ਰਚਾਰ ਨਹੀਂ। ਧਰਮ ਹਿਰਦੇ ਵਿਚ ਵਸਾਉਣਾ ਧਰਮ ਪ੍ਰਚਾਰ ਹੈ। ਸਾਹਿਬ ਕਹਿੰਦੇ ਹਨ ਜਿਹੜਾ ਗੁਰਸਿੱਖ ਆਪ ਨਾਮ ਜਪਦਾ ਹੈ, ਜਿਸ ਨਾਮ ਅਉਖਧ ਨਾਲ ਆਪਣੇ ਦੁੱਖ ਮੁਕੇ ਹਨ, ਜਿਸ ਨਾਮ ਜਪਣ ਦੁਆਰਾ ਆਪ ਨੂੰ ਆਤਮਿਕ ਅਨੰਦ ਰੂਹਾਨੀ ਪ੍ਰਕਾਸ਼ ਮਿਲਿਆ ਹੈ। ਉਹੀ ਨਾਮ ਦੂਸਰੇ ਨੂੰ ਜਪਾਉਂਦਾ ਹੈ ਅਤੇ ਇਸ ਵਿਚ ਆਪਣਾ ਸੁਆਰਥ ਕੋਈ ਨਹੀਂ। ਸਿਰਫ਼ ਦੂਸਰੇ ਦੇ ਭਲੇ ਲਈ ਨਾਮ ਜਪਾ ਰਿਹਾ ਹੈ ਤਾਂ ਮੈਂ ਉਸ ਗੁਰਸਿੱਖ ਦੇ ਚਰਨਾਂ ਦੀ ਧੂੜ ਮੰਗਦਾ ਹਾਂ।

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ॥*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

—ਮਹਲਾ ੪, ਗਉੜੀ ਕੀ ਵਾਰ, ਪੰਨਾ ੩੦੫

ਅੱਜ ਦੁਨੀਆਂ ਬਹੁਤ ਛੋਟੀ ਹੋ ਗਈ ਹੈ। ਵਿਗਿਆਨਕ ਪ੍ਰਾਪਤੀਆਂ ਨੇ ਬਹੁਤ ਨੇੜਤਾ ਪੈਦਾ ਕਰ ਦਿੱਤੀ ਹੈ। ਹਰ ਬੰਦਾ ਘਰ ਬੈਠਾ ਵੇਖ ਰਿਹਾ ਹੈ ਕਿ ਦੁਨੀਆਂ ਦੇ ਦੂਸਰੇ ਕੋਨੇ ਵਿਚ ਕੀ ਹੋ ਰਿਹਾ ਹੈ। ਕਿਸੇ ਦੇ ਪੱਲੇ ਸੱਚ ਹੋਵੇ ਸਹੀ, ਸੰਸਾਰ ਵਿਚ ਫੈਲਦਿਆਂ ਦੇਰੀ ਨਹੀਂ ਲਗੇਗੀ। ਮੀਡੀਏ ਨੂੰ ਠੀਕ ਢੰਗ ਨਾਲ ਵਰਤਣਾ ਉਸ ਤੋਂ ਸਹੀ ਫਾਇਦਾ ਉਠਾਉਣਾ ਬੜਾ ਹੀ ਜ਼ਰੂਰੀ ਹੈ।

ਸਾਇੰਸ ਨੂੰ ਧਰਮ ਤੋਂ ਵਿਰੋਧੀ ਦੱਸਣ ਵਾਲੇ ਬੰਦੇ ਉਹ ਬੰਦੇ ਹਨ ਜੋ ਜੀਵਨ ਵਿਚ ਬਿਲਕੁਲ ਹੀ ਹਾਰੇ ਹੋਏ ਅਤੇ ਬੇਕਾਰ ਬੰਦੇ ਹਨ। ਸਾਇੰਸ ਧਰਮ ਦੀ ਬੜੀ ਸੇਵਾ ਕਰ ਸਕਦੀ ਹੈ। ਪ੍ਰਚਾਰ ਵਿਚ ਸਹਾਇਕ ਹੋ ਸਕਦੀ ਹੈ ਅਤੇ ਹੋ ਰਹੀ ਹੈ। ਸਾਨੂੰ ਗੁਰਮਤਿ ਦੇ ਪ੍ਰਚਾਰ ਵਾਸਤੇ ਆਧੁਨਿਕ ਯੁੱਗ ਦੇ ਵਸੀਲਿਆਂ ਨੂੰ ਅਪਣਾਉਣਾ ਚਾਹੀਦਾ ਹੈ।

ਸਾਨੂੰ ਸਿਰਫ਼ ਐਸੇ ਵਸੀਲੇ ਅਪਣਾਉਣ ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ ਜੋ ਸਿਧਾਂਤਕ ਤੌਰ ਤੇ ਸਾਨੂੰ ਹਾਨੀ ਪਹੁੰਚਾਉਂਦੇ ਹੋਣ। ਜੈਸਾ ਕਿ ਅਸੀਂ ਅੱਜ ਕਿਸੇ ਵਿਅਕਤੀ ਨੂੰ ਗੁਰੂ ਨਹੀਂ ਮੰਨਦੇ ਗੁਰ ਸ਼ਬਦ ਨੂੰ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਗੁਰੂ ਮੰਨਦੇ ਹਾਂ। ਜੇ ਅੱਜ ਫ਼ਿਲਮੀ ਯੁੱਗ ਵਿਚ ਕਿਸੇ ਐਕਟਰ ਨੂੰ ਗੁਰੂ ਵਿਅਕਤੀ ਦਾ ਰੋਲ ਅਦਾ ਕਰਨ ਦੀ ਆਗਿਆ ਦੇ ਦੇਂਦੇ ਹਾਂ ਤਾਂ ਸ਼ਬਦ ਗੁਰੂ ਦੇ ਸਿਧਾਂਤ ਨੂੰ ਬਹੁਤ ਵੱਡੀ ਠੇਸ ਲੱਗੇਗੀ। ਐਸੀਆਂ ਗੱਲਾਂ ਨੂੰ ਛੱਡ ਕੇ ਬਾਕੀ ਸਾਨੂੰ ਧਰਮ ਪ੍ਰਚਾਰ ਲਈ ਸਾਰੇ ਹੀਲੇ ਵਸੀਲੇ ਅਪਣਾਉਣੇ ਚਾਹੀਦੇ ਹਨ। ਜੋ

ਗੁਰੂ ਦੀ ਮਤਿ ਜਗਤ ਵਿਚ ਪ੍ਰਚਾਰਨ ਲਈ ਸਹਾਇਕ ਹੋ ਸਕਣ।

ਜਿਨ੍ਹਾਂ ਧਰਮਾਂ ਨੇ ਇਹ ਕਹਿ ਦਿੱਤਾ ਕਿ ਜਿਹੜਾ ਅਸਵਾਰੀ ਕਰੇ ਉਹ ਧਰਮੀ ਨਹੀਂ, ਜਿਹੜਾ ਸਮੁੰਦਰੋਂ ਪਾਰ ਜਾਏ ਉਹ ਧਰਮੀ ਨਹੀਂ ਜਿਹੜਾ ਕੱਪੜੇ ਪਾਏ ਉਹ ਧਰਮੀ ਨਹੀਂ। ਉਹ ਧਰਮ ਘਰ ਜੋਗੇ ਹੀ ਰਹਿ ਗਏ ਹਨ। ਇਕ ਬੜੀ ਹੀ ਵਿਚਾਰਨ ਵਾਲੀ ਗੱਲ ਹੈ ਜੇ ਅਸੀਂ ਧਰਮ ਪ੍ਰਚਾਰ ਕਰਨ ਕਿਸੇ ਦੇ ਘਰ ਜਾਣਾ ਹੈ ਤਾਂ ਉਸ ਦੇ ਘਰ ਤਾਂ ਜਾਣਾ ਹੀ ਪਵੇਗਾ। ਕੁਝ ਤਾਂ ਗੱਲਾਂ ਉਸ ਨਾਲ ਸਾਂਝੀਆਂ ਕਰਨੀਆਂ ਹੀ ਪੈਣਗੀਆਂ। ਕੁਝ ਤਾਂ ਕਦਮ ਮਿਲਾ ਕੇ ਉਸ ਨਾਲ ਚਲਣਾ ਹੀ ਪਵੇਗਾ, ਨਹੀਂ ਤਾਂ ਦੂਸਰਾ ਬੰਦਾ ਸਾਡੇ ਨਾਲ ਗੱਲ ਨਹੀਂ ਕਰੇਗਾ। ਜੇ ਅਸੀਂ ਨਫ਼ਰਤ ਛੂਤ-ਛਾਤ ਵਾਲਾ, ਸੁਚ ਭਿੱਟ ਵਾਲਾ ਹਿਰਦਾ ਲੈ ਕੇ ਸੰਸਾਰ ਵਿਚ ਧਰਮ ਪ੍ਰਚਾਰ ਕਰਨ ਲਈ ਤੁਰਾਂਗੇ ਤਾਂ ਸਫ਼ਲਤਾ ਦੀ ਕੋਈ ਆਸ ਨਹੀਂ ਹੋ ਸਕਦੀ।

ਉਹ ਧਰਮ ਸਫ਼ਲ ਹੋਵੇਗਾ ਜਿਸ ਦੇ ਪੱਲੇ ਸੱਚ ਹੋਵੇ, ਉਸ ਧਰਮ ਨੂੰ ਮੰਨਣ ਵਾਲੇ ਸਚਿਆਰ ਹੋਣ, ਪ੍ਰੇਮੀ ਹੋਣ, ਸੇਵਾਦਾਰ ਹੋਣ ਅਤੇ ਵਰਤਮਾਨ ਯੁੱਗ ਦੇ ਸਾਰੇ ਮਾਧਿਅਮ ਵਰਤ ਕੇ ਆਪਣਾ ਸੱਚ ਘਰ-ਘਰ ਪਹੁੰਚਾ ਸਕਣ। ਜਿਹੜਾ ਧਰਮ ਅੱਜ ਵੀ ਆਪਣੀ ਗੱਲ ਜਗਤ ਦੇ ਸਾਹਮਣੇ ਨਾ ਰੱਖ ਸਕਿਆ, ਉਹ ਕਦੀ ਵੀ ਨਹੀਂ ਰੱਖ ਸਕੇਗਾ। ਉਸ ਧਰਮ ਦੇ ਪੱਲੇ ਸਿਰਫ਼ ਪਛਤਾਵਾ ਹੀ ਰਹਿ ਜਾਵੇਗਾ। ਅੱਜ ਹੀ ਸਮਾਂ ਹੈ ਹਰ ਧਰਮ ਦੀ ਦੌੜ ਲੱਗੀ ਹੈ। ਆਪਣਾ-ਆਪਣਾ ਸਾਹਿਤ ਘਰੋ-ਘਰੀ ਪਹੁੰਚਾਇਆ ਜਾ ਰਿਹਾ ਹੈ। ਅਨੇਕਾਂ ਸਾਧਨਾਂ ਦੀ ਵਰਤੋਂ ਕੀਤੀ ਜਾ ਰਹੀ ਹੈ।

ਇਹ ਬਿਲਕੁਲ ਠੀਕ ਹੈ ਕਿ ਐਸੇ ਪ੍ਰਚਾਰ ਨੇ ਜਗਤ ਦਾ ਕੁਝ ਸੰਵਾਰਨਾ ਨਹੀਂ। ਜਿਸ ਪ੍ਰਚਾਰ ਵਿਚ ਸੱਚ ਨਹੀਂ, ਕਾਗਜ਼ੀ ਫੁੱਲ ਹਨ, ਸੁਗੰਧੀ ਨਹੀਂ ਆਵੇਗੀ। ਹਾਂ ਘਰ ਦੀ ਸਜਾਵਟ ਜ਼ਰੂਰ ਬਣ ਜਾਣਗੇ। ਇਕ ਭਰਮ ਪੈਦਾ ਹੋ ਜਾਵੇਗਾ ਕਿ ਮੇਰੇ ਘਰ ਵਿਚ ਵੀ ਫੁੱਲ ਹਨ, ਮੇਰੇ ਘਰ ਵਿਚ ਵੀ ਧਰਮ ਹੈ। ਪਰ ਇਹ ਧਰਮ ਨੁਕਸਾਨ ਕਰੇਗਾ ਫਾਇਦਾ ਹੋਣ ਦੀ ਕੋਈ ਆਸ ਨਹੀਂ।

ਦੂਸਰੇ ਪਾਸੇ ਅਸਲੀ ਫੁੱਲ ਵੀ ਜੰਗਲ ਵਿਚ ਖਿੜਿਆ ਰਿਹਾ ਤਾਂ ਕਿਸੇ ਨੇ ਸੁਗੰਧੀ ਨਾ ਲਈ ਤਾਂ ਕੀ ਫਾਇਦਾ ਹੋਇਆ :

*ਜਿਉ ਉਦਿਆਨ ਕੁਸਮ ਪਰਫੁਲਿਤ॥*
*ਕਿਨਹਿ ਨਾ ਘ੍ਰਾਉ ਲਇਓ॥*

—ਗਉੜੀ ਕਬੀਰ ਜੀ, ਪੰਨਾ ੩੩੬

ਗੁਰੂ ਨਾਨਕ ਦੇਵ ਜੀ ਨੇ ਚਾਰ ਉਦਾਸੀਆਂ ਕੀਤੀਆਂ ਸਨ। ਇਹ ਸਿੱਖ

ਧਰਮ ਦੇ ਪ੍ਰਚਾਰ ਵਾਸਤੇ ਹੀ ਸਨ। ਸ਼ਬਦ ਦਾ ਦੀਵਾ ਜਗਾ ਕੇ ਨਾਮ ਧਰਮ ਨਾਲ ਸ੍ਰਿਸ਼ਟੀ ਦਾ ਉਧਾਰ ਕੀਤਾ ਸੀ। ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਗੁਰੂ ਵਿਅਕਤੀਆਂ ਨੇ ਸਤਿਗੁਰੂ ਨਾਨਕ ਦੇਵ ਦੇ ਨਕਸ਼ੇ ਕਦਮ 'ਤੇ ਚਲਦਿਆਂ ਹੋਇਆਂ ਲੋੜ ਵੇਲੇ ਬਾਹਰ ਸਫਰ ਵੀ ਕੀਤੇ ਅਤੇ ਜੋ ਸਿੱਖੀ ਦੇ ਕੇਂਦਰ ਮਜ਼ਬੂਤ ਕਰਨ ਲਈ ਕਰਤਾਰਪੁਰ ਸਾਹਿਬ ਡੇਰਾ ਵਸਾ ਕੇ ਜੋ ਪ੍ਰੇਰਨਾ ਸਾਹਿਬ ਗੁਰੂ ਨਾਨਕ ਦੇਵ ਜੀ ਦੇ ਗਏ ਸਨ ਸਿੱਖੀ ਦੇ ਕੇਂਦਰਾਂ ਨੂੰ ਮਜ਼ਬੂਤ ਕੀਤਾ ਜੇ ਤਾਂ ਕਿ ਇਹ ਗੁਰਦੁਆਰੇ ਸਿੱਖੀ ਪ੍ਰਚਾਰ ਦੇ ਸੋਮੇ ਬਣ ਸਕਣ।

ਗੁਰਮਤਿ ਪ੍ਰਚਾਰ ਲਈ ਸਤਿਗੁਰੂ ਭਾਈ ਮਰਦਾਨੇ ਨੂੰ ਲਿਆ ਫਿਰ ਭਾਈ ਰਜ਼ਾਦਾ ਸ਼ਹਿਜ਼ਾਦਾ ਭਾਈ ਮਰਦਾਨੇ ਦੇ ਪੁੱਤਰ। ਫਿਰ ਸੱਤਾ ਜੀ, ਬਲਵੰਡ ਜੀ ਕੀਰਤਨ ਕਰਦੇ ਰਹੇ, ਭਾਈ ਨੱਥਾ ਤੇ ਅਬਦੁਲਾ ਢਾਡੀ ਕੀਰਤਨ ਕਰਦੇ ਰਹੇ, ਭਾਈ ਗੁਰਦਾਸ ਜੀ ਵਰਗੇ ਮਹਾਨ ਕਥਾਕਾਰਾਂ ਮਹਾਨ ਸੇਵਾ ਕੀਤੀ। ਸਤਿਗੁਰਾਂ ਨੇ ਬਾਈ ਮੰਜੀਆਂ ਬਵੰਜਾ ਪੀੜੇ ਥਾਪਣੇ ਗੁਰੂ ਰਾਮਦਾਸ ਜੀ ਦਾ ਮਸੰਦ ਪ੍ਰਬੰਧ। ਇਹ ਸਭ ਸਮੇਂ ਅਨੁਸਾਰ ਪ੍ਰਚਾਰ ਵਿਧੀ ਦੀ ਵਰਤੋਂ ਸੀ।

ਅੱਜ ਤੱਕ ਲੇਖਕਾਂ, ਪ੍ਰਚਾਰਕਾਂ, ਕੀਰਤਨੀਆਂ, ਸੇਵਾਦਾਰਾਂ ਕੁਰਬਾਨੀ ਵਾਲੇ ਗੁਰਸਿਖਾਂ ਪ੍ਰਚਾਰ ਵਾਸਤੇ ਜੀਵਨ ਲਗਾਏ ਹਨ। ਉਹਨਾਂ ਦਾ ਜਿੰਨਾ ਸ਼ੁਕਰਾਨਾ ਕਰੀਏ ਥੋੜ੍ਹਾ ਹੈ।

ਅੱਜ ਸਾਡੇ ਪਾਸ ਸਿੱਖੀ ਪ੍ਰਚਾਰ ਦੇ ਕੇਂਦਰ ਗੁਰਦੁਆਰੇ ਹਨ। ਹੋਰ ਬਹੁਤ ਸਭਾ ਸੁਸਾਇਟੀਆਂ ਹਨ। ਚੰਗੇ ਬੁੱਧੀਜੀਵੀ ਹਨ, ਸਿੱਖ ਪੰਥ ਕੋਲ ਧਨ ਹੈ, ਸਾਧਨ ਮੁਹੱਈਆ ਹੋ ਸਕਦੇ ਹਨ। ਜੋ ਅੱਜ ਤੱਕ ਪ੍ਰਚਾਰ ਦਾ ਕੰਮ ਹੋਇਆ ਹੈ, ਬਹੁਤ ਹੈ। ਪਰ ਫਿਰ ਵੀ ਇੰਨੇ ਉਤੇ ਹੀ ਸੰਤੁਸ਼ਟ ਹੋ ਜਾਣਾ ਠੀਕ ਨਹੀਂ। ਅਜੇ ਕਰਨ ਵਾਲੇ ਕੰਮ ਬਹੁਤ ਹਨ। ਬਾਣਾ ਜੋ ਕਾਫੀ ਹੱਦ ਤੱਕ ਗੁਆ ਬੈਠੇ ਸਾਂ ਉਸ ਦੀ ਸੰਭਾਲ ਹੋਈ ਹੈ।

ਪਰ ਗੁਰਮਤਿ ਚੇਤਨਾ ਅਜੇ ਤੱਕ ਪੂਰੀ ਨਹੀਂ ਜਾਗੀ, ਵਹਿਮਾਂ ਭਰਮਾਂ ਦੀ ਅੱਜ ਵੀ ਭਰਮਾਰ ਹੈ ਅਤੇ ਸਵਾਰਥੀ ਲੋਕ ਪਾਖੰਡੀ ਬੰਦੇ ਉਨ੍ਹਾਂ ਭਰਮਾਂ ਤੋਂ ਪੂਰਾ-ਪੂਰਾ ਫਾਇਦਾ ਉਠਾ ਰਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਧਾਤਾਂ ਨੂੰ ਗੁਰ ਇਤਿਹਾਸ ਅਤੇ ਸਿੱਖ ਇਤਿਹਾਸ ਨੂੰ ਠੀਕ ਢੰਗ ਨਾਲ ਪ੍ਰਚਾਰਨ ਦੀ ਲੋੜ ਹੈ ਜਿੱਥੇ ਕੁਝ ਗੁਰਦੁਆਰਿਆਂ ਵਿਚ ਠੀਕ ਢੰਗ ਨਾਲ ਗੁਰਮਤਿ ਪ੍ਰਚਾਰ ਹੋਇਆ ਹੈ ਤੇ ਹੋ ਰਿਹਾ ਹੈ। ਉਥੇ ਬਹੁਤ ਸਾਰੇ ਗੁਰਦੁਆਰਿਆਂ ਵਿਚ ਸਿਰਫ਼ ਚੋਧਰ ਪ੍ਰਧਾਨ ਹੈ। ਲੜਾਈ ਝਗੜੇ

ਕਲੇਸ਼ਾਂ ਨੇ ਅਨੇਕਾਂ ਸਿੱਖਾਂ ਦੀ ਸ਼ਰਧਾ ਨੂੰ ਢਾਹ ਲਾਈ ਹੈ ਅਤੇ ਗੁਰਦੁਆਰੇ ਕਲੇਸ਼ ਦਾ ਕੇਂਦਰ ਬਣੇ ਹਨ। ਐਸੇ ਗੁਰਦੁਆਰਿਆਂ ਵਿਚ ਜਾ ਕੇ ਮਨ ਦਾ ਟਿਕਣਾ ਬੜਾ ਮੁਸ਼ਕਿਲ ਹੈ।

ਪੁਰਾਤਨ ਸਿੱਖਾਂ ਦੀ ਇਕ ਪਰੰਪਰਾ ਸੀ ਕਿ ਜਦੋਂ ਮਿਸਲਾਂ ਦੇ ਆਪਸੀ ਝਗੜੇ ਵੀ ਸਨ, ਬਾਹਰ ਲੜਾਈ ਵੀ ਹੋ ਜਾਂਦੀ ਸੀ ਪਰ ਦਰਬਾਰ ਸਾਹਿਬ ਆ ਕੇ ਕਿਸੇ ਦੀ ਤਲਵਾਰ ਮਿਆਨ ਵਿਚੋਂ ਬਾਹਰ ਨਹੀਂ ਸੀ ਨਿਕਲਦੀ। ਸਿੱਖ ਕਹਿੰਦਾ ਸੀ ਕਿ ਇਹ ਪਾਵਨ ਅਸਥਾਨ ਹੈ। ਇਥੇ ਲੜਨ ਨਾਲ ਗੁਰੂ ਦੀ ਬੇਅਦਬੀ ਹੋਵੇਗੀ ਅਤੇ ਇਸ ਅਸਥਾਨ ਦੀ ਪਵਿੱਤਰਤਾ ਭੰਗ ਹੋਵੇਗੀ।

ਸਾਡੇ ਕੋਲ ਜੋ ਸਾਧਨ ਹਨ ਅਜੇ ਵੀ ਸੀਮਿਤ ਹਨ। ਉਹਨਾਂ ਦੀ ਵਰਤੋਂ ਸਿਰਫ਼ ਪ੍ਰਚਾਰ ਵਾਸਤੇ ਹੋਵੇ। ਸਾਹਿਤ ਦੀ ਅਜੇ ਬਹੁਤ ਘਾਟ ਹੈ, ਹਰ ਭਾਸ਼ਾ ਵਿਚ ਹੋਵੇ ਤੇ ਖੁਲ੍ਹੇ ਦਿਲ ਵਰਤਾ ਸਕੀਏ। ਕੰਪਿਊਟਰ ਦੀ ਵਰਤੋਂ ਅੱਜ ਪ੍ਰਚਾਰ ਲਈ ਸਭ ਤੋਂ ਵਧ ਕੀਤੀ ਜਾਣੀ ਚਾਹੀਦੀ ਹੈ।

ਸਾਰੇ ਸਾਧਨ ਵਰਤ ਕੇ ਖਾਲਸੇ ਨੇ ਮੁਢਲੀ ਗੱਲ ਵੱਲ ਧਿਆਨ ਦੇਣਾ ਹੈ ਕਿ ਉਹ ਗੱਲ ਕਿਸੇ ਨੂੰ ਨਹੀਂ ਕਹਿਣੀ ਚਾਹੀਦੀ ਜੋ ਆਪਣੇ ਅਨੁਭਵ ਵਿਚ ਨਹੀਂ ਆਈ। ਜੋ ਮੇਰੇ ਲਈ ਬੁਰਾ ਹੈ, ਉਹ ਸਾਰੇ ਜਗਤ ਲਈ ਬੁਰਾ ਹੈ। ਸਤਿਗੁਰਾਂ ਦਾ ਇਹ ਫ਼ੁਰਮਾਨ ਕਦੇ ਨਹੀਂ ਭੁਲਣਾ—

*ਪ੍ਰਥਮੇ ਮਨੁ ਪਰਬੋਧੈ ਅਪੁਨਾ, ਪਾਛੈ ਅਵਰ ਰੀਝਾਵੈ।*

—ਆਸਾ ਮਹਲਾ ੫, ਪੰਨਾ ੩੮੧

ਕਿਸੇ ਥਾਂ ਦਾ, ਕਿਸੇ ਜਾਤ ਦਾ, ਗ਼ਰੀਬ ਜਾਂ ਅਮੀਰ, ਜੋ ਵੀ ਅੰਮ੍ਰਿਤਪਾਨ ਕਰਨ ਦੀ ਜਾਚਨਾ ਕਰੇ ਸਾਡਾ ਫ਼ਰਜ਼ ਹੈ ਉਸ ਨੂੰ ਗੁਰਭਾਈ ਬਣਾਈਏ ਕਿਉਂਕਿ ਖਾਲਸਾ ਧਰਮ, ਇਕ ਪ੍ਰਚਾਰਕ ਧਰਮ ਹੈ।



ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਜਰਾਤ ਵਿਚ ਪੀਰ ਜਹਾਂਗੀਰ ਨੂੰ ਕਿਹਾ ਸੀ :

*ਔਰਤ ਈਮਾਨ ਦੌਲਤ ਗੁਜ਼ਰਾਨ ਪੁੱਤਰ ਨਿਸ਼ਾਨ ॥*
*ਫਕੀਰ ਨਾ ਹਿੰਦੂ ਨਾ ਮੁਸਲਮਾਨ ॥*

ਸਿੱਖ ਧਰਮ ਵਿਚ ਜੋ ਔਰਤ ਦਾ ਸਨਮਾਨ ਹੈ ਇਕ ਗੱਲ ਤੋਂ ਹੀ ਅੰਦਾਜ਼ਾ ਲੱਗ ਸਕਦਾ ਹੈ ਅਤੇ ਇਹ ਗੱਲ ਬੜੀ ਹੀ ਫਖਰ ਵਾਲੀ ਹੈ ਕਿ ਜਿੱਥੇ ਕਿਸੇ ਮਰਦ ਦੇ ਨਾਂ ਨਾਲ ਖਾਲਸਾ ਪਦ ਜੁੜਿਆ ਹੈ, ਉਥੇ ਇਸਤਰੀ ਨੂੰ ਵੀ ਪੂਰਨ ਅਧਿਕਾਰ ਹੈ ਕਿ ਉਹ ਆਪਣੇ ਨਾਂ ਨਾਲ ਖਾਲਸਾ ਪਦ ਜੋੜੇ ਅਤੇ ਅਨੇਕਾਂ ਇਸਤਰੀਆਂ ਦੇ ਨਾਂ ਨਾਲ ਖਾਲਸਾ ਪਦ ਜੁੜਿਆ ਹੈ।

ਇਸਤਰੀ ਪੁਰਖ ਦੇ ਫ਼ਰਕ ਨੇ ਮਨੁੱਖਤਾ ਨੂੰ ਉਹ ਢਾਹ ਲਾਈ ਹੈ ਕਿ ਮਨੁੱਖਤਾ ਦਾ ਬਣਿਆ ਹੋਇਆ ਸੁੰਦਰ ਮਹੱਲ ਹੀ ਢਹਿ ਢੇਰੀ ਹੋ ਗਿਆ ਹੈ। ਜਿਸ ਸਮਾਜ ਵਿਚ ਇਸਤਰੀ ਦਾ ਤ੍ਰਿਸਕਾਰ ਹੈ, ਇਸਤਰੀ ਪੈਰ ਦੀ ਜੁਤੀ ਹੈ ਤਾਂ ਮਨੁੱਖ ਨੇ ਇਹ ਨਹੀਂ ਸੋਚਿਆ ਕਿ ਇਸਤਰੀ ਤੋਂ ਹੀ ਪੁਰਸ਼ ਪੈਦਾ ਹੁੰਦਾ ਹੈ। ਜੇ ਇਸਤਰੀ ਜੁੱਤੀ ਹੈ ਤਾਂ ਜੁੱਤੀ ਦਾ ਪੁਲਿੰਗ ਤਾਂ ਛਿੱਤਰ ਹੀ ਹੈ। ਫਿਰ ਜੁੱਤੀ ਤਾਂ ਛਿੱਤਰ ਹੀ ਪੈਦਾ ਕਰੇਗੀ। ਕੋਈ ਸ਼ੱਕ ਨਹੀਂ ਕਿ ਇਸਤਰੀ ਨੂੰ ਜੁੱਤੀ ਕਹਿਣ ਵਾਲੇ ਛਿੱਤਰ ਬਣ ਕੇ ਹੀ ਰਹਿ ਗਏ ਹਨ, ਸਿਰ ਦੀ ਦਸਤਾਰ ਨਹੀਂ ਬਣ ਸਕੇ।

ਭਗਤ ਨਾਮਦੇਵ ਜੀ ਅਨੁਸਾਰ ਇਸਤਰੀ ਪੁਰਖ ਵਿਚ ਪ੍ਰਮਾਤਮਾ ਦੇ ਬਚਨ ਹੀ ਬੋਲ ਰਹੇ ਹਨ। ਹਰ ਇਸਤਰੀ ਵਿਚ ਰੱਬ ਬੋਲਦਾ ਹੈ, ਹਰ ਪੁਰਸ਼ ਵਿਚ ਰੱਬ ਹੀ ਬੋਲਦਾ ਹੈ। ਇਸਤਰੀ ਮਰਦ ਸਭ ਨੱਚ ਰਹੇ ਹਨ। ਇਨ੍ਹਾਂ ਵਿਚ ਪ੍ਰਮਾਤਮਾ ਤੋਂ ਬਿਨਾਂ ਹੋਰ ਕੋਈ ਨਹੀਂ। ਇਸ ਵਿਚ ਸ਼ੱਕ ਨਾ ਕਰ। ਇਸ ਸਬੰਧੀ ਅਪਣਾ ਭਰਮ ਦੂਰ ਕਰ ਦੇਹ।

*ਨਾਚੰਤੀ ਗੋਪੀ ਜੰਨਾ॥ ਨਈਆ ਤੇ ਬੈਰੇ ਕੰਨਾ।*
*ਤਰਕੁ ਨ ਚਾ॥ ਭ੍ਰਮੀਆ ਚਾ॥ ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ।*

—ਧਨਾਸਰੀ ਨਾਮ ਦੇਵ ਜੀ, ਪੰਨਾ ੬੯੩

ਕਬੀਰ ਸਾਹਿਬ ਜੀ ਦੀ ਬਾਣੀ ਵਿਚ ਇਸਤਰੀ ਤੇ ਪੁਰਸ਼ ਨੂੰ ਬਰਾਬਰ ਕਿਹਾ ਹੈ। ਇਸਤਰੀ ਤੋਂ ਪੁਰਸ਼ ਹੋ ਰਿਹਾ ਹੈ ਪੁਰਸ਼ ਤੋਂ ਇਸਤਰੀ ਹੈ। ਦੋਹਾਂ ਵਿਚ ਫ਼ਰਕ ਹੋ ਹੀ ਕਿਵੇਂ ਸਕਦਾ ਹੈ। ਪੁਰਸ਼ ਨਹੀਂ ਤਾਂ ਇਸਤਰੀ ਵੀ ਨਹੀਂ ਹੋਵੇਗੀ ਇਸਤਰੀ ਨਹੀਂ ਤਾਂ ਪੁਰਸ਼ ਵੀ ਨਹੀਂ ਹੋਵੇਗਾ। ਇਹ ਜੋੜ ਤਾਂ ਤਾਣੇ ਪੇਟੇ ਵਰਗਾ ਹੈ। ਇਹ ਅਲਹਿਦਾ ਕੀਤਾ ਤਾਂ ਮਨੁੱਖਤਾ ਰੂਪੀ ਕੱਪੜਾ ਨਹੀਂ ਰਹਿ ਸਕੇਗਾ।

*ਨਾਰੀ ਤੇ ਜੋ ਪੁਰਖ ਕਰਾਵੈ, ਪੁਰਖਨ ਤੇ ਜੋ ਨਾਰੀ॥*
*ਕਹੁ ਕਬੀਰ ਸਾਧੂ ਕੇ ਪ੍ਰੀਤਮੁ, ਤਿਸੁ ਮੂਰਤਿ ਬਲਿਹਾਰੀ॥*

—ਸਾਰੰਗ ਕਬੀਰ ਜੀ, ਪੰਨਾ ੧੨੫੨

ਜਿੱਥੇ ਉਸ ਵੇਲੇ ਦਾ ਸਾਧੂ ਇਸਤਰੀ ਨੂੰ ਨਰਕ ਦੁਆਰੀ ਆਖਕੇ ਭੱਜ ਰਿਹਾ ਸੀ ਇਸਤਰੀ ਨਾਲ ਗੱਲ ਕਰਨਾ ਹੀ ਪਾਪ ਸਮਝਦਾ ਸੀ ਇਸਤਰੀ ਦਾ ਮੱਥੇ ਲੱਗਣਾ ਹੀ ਪਾਪ ਸੀ। ਭਗਤ ਧੰਨਾ ਜੀ ਕਹਿੰਦੇ ਹਨ ਹੇ ਪ੍ਰਮਾਤਮਾ ਮੈਨੂੰ ਚੰਗੀ ਘਰ ਵਾਲੀ ਦੇ ਇਸਤਰੀ ਤੋਂ ਬਿਨਾਂ ਕੋਈ ਘਰ ਨਹੀਂ। ਇਸ ਦਾ ਨਾਂ ਜੇ ਘਰ ਵਾਲੀ ਪਿਆ ਹੈ ਤਾਂ ਬਿਲਕੁਲ ਠੀਕ ਹੈ। ਇਕੱਲੇ ਪੁਰਸ਼ ਦਾ ਕੋਈ ਘਰ ਨਹੀਂ। ਇਸਤਰੀ ਹੋਵੇ ਤਾਂ ਹੀ ਘਰ ਹੈ। ਭਗਤ ਧੰਨਾ ਜੀ ਮੰਗਦੇ ਹਨ।

*ਘਰ ਕੀ ਗੀਹਨਿ ਚੰਗੀ॥ ਜਨ ਧੰਨਾ ਲੇਵੈ ਮੰਗੀ॥*

—ਧਨਾਸਰੀ ਧੰਨਾ ਜੀ, ਪੰਨਾ ੬੯੫

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਇਹ ਭਿੰਨ ਭੇਦ ਕਿਵੇਂ ਹੋ ਸਕਦਾ ਹੈ। ਜੇ ਕੋਈ ਬ੍ਰਹਮ ਗਿਆਨੀ ਹੋਣ ਦਾ ਦਾਅਵਾ ਕਰਦਾ ਹੈ ਤੇ ਇਸਤਰੀ ਅਤੇ ਪੁਰਖ ਵਿਚ ਫ਼ਰਕ ਸਮਝਦਾ ਹੈ ਤਾਂ ਉਹ ਅਜੇ ਬ੍ਰਹਮ ਗਿਆਨੀ ਨਹੀਂ। ਸਤਿਗੁਰੂ ਕਹਿੰਦੇ ਹਨ ਹੇ ਬ੍ਰਹਮ ਗਿਆਨੀ ਇਸ ਗੱਲ ਨੂੰ ਪਹਿਲੇ ਧਿਆਨ ਨਾਲ ਵੇਖ ਇਸ ਖੇਡ ਨੂੰ ਸਮਝ ਕਿ ਹਰ ਪੁਰਸ਼ ਵਿਚ ਇਸਤਰੀ ਹੈ ਹਰ ਇਸਤਰੀ ਵਿਚ ਪੁਰਖ ਹੈ। ਜਿਵੇਂ ਸਾਗਰ ਤੇ ਬੂੰਦ ਵੱਖ-ਵੱਖ ਨਹੀਂ ਦਿਨ ਤੇ ਰਾਤ ਇਕ ਹੀ ਹਨ। ਗਰਮੀ ਸਰਦੀ ਇਕ ਹੀ ਹਨ। ਪਰ ਇਸ ਗੱਲ ਦੀ ਸਮਝ ਉਨ੍ਹਾਂ ਨੂੰ ਆਵੇਗੀ ਜਿਨ੍ਹਾਂ ਦੇ ਅੰਦਰ ਧੁਨਿ ਤੇ ਧਿਆਨ ਇਕ ਹੋ ਗਏ ਹਨ। ਉਨ੍ਹਾਂ ਦਾ ਮਨ ਤੇ ਰੱਬ ਦੀ ਜੋਤ ਇਕ ਹੋ ਗਏ ਹਨ। ਇਹ ਫ਼ਰਕ ਉਨ੍ਹਾਂ ਦਾ ਹੀ ਮੁਕੇਗਾ ਜਿਨ੍ਹਾਂ ਇਕ ਸ਼ਬਦ ਵਿਚ ਸੁਰਤ ਟਿਕਾਈ ਹੋਈ ਹੈ। ਇਹ ਬਰਕਤ ਸਾਰੀ ਗੁਰ ਸ਼ਬਦ ਦੀ ਹੈ।

*ਸਾਗਰ ਮਹਿ ਬੂੰਦ, ਬੂੰਦ ਮਹਿ ਸਾਗਰ ਕਵਣੁ ਬੁਝੈ ਬਿਧਿ ਜਾਣੈ॥*
*ਉਤ ਭੁਜ ਚਲਤ ਆਪਿ ਕਰਿ ਚੀਨੈ, ਆਪੇ ਤਤੁ ਪਛਾਣੈ॥*

*ਐਸਾ ਗਿਆਨੁ ਬੀਚਾਰੈ ਕੋਈ॥ ਤਿਸ ਤੇ ਮੁਕਤਿ ਪਰਮ ਗਤਿ ਹੋਈ॥ ਰਹਾਉ॥*
*ਦਿਨ ਮਹਿ ਰੈਣਿ, ਰੈਣਿ ਮਹਿ ਦਿਨੀਅਰੁ, ਉਸਨ ਸੀਤ ਬਿਧਿ ਸੋਈ॥*
*ਤਾਕੀ ਗਤਿ ਮਿਤਿ ਅਵਰੁ ਨ ਜਾਣੈ, ਗੁਰ ਬਿਨੁ ਸਮਝ ਨ ਹੋਈ॥*
*ਪੁਰਖ ਮਹਿ ਨਾਰਿ, ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥*
*ਧੁਨਿ ਮਹਿ ਧਿਆਨੁ ਧਿਆਨੁ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥*
*ਮਨ ਮਹਿ ਜੋਤਿ, ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ॥*
*ਨਾਨਕ ਤਿਨ ਕੈ ਸਦ ਬਲਿਹਾਰੀ, ਜਿਨ ਏਕ ਸਬਦ ਲਿਵਲਾਈ॥*

—ਰਾਮਕਲੀ ਮ: ੧, ਪੰਨਾ ੮੭੮

ਜਿਹੜੇ ਮਨੁੱਖ ਇਸਤਰੀ ਤੋਂ ਦੂਰ ਭੱਜ ਗਏ ਸਨ ਉਨ੍ਹਾਂ ਦਾ ਲਿਖਿਆ ਸਾਹਿਤ ਇਸਤਰੀ ਦੀ ਨਿੰਦਾ ਨਾਲ ਭਰਪੂਰ ਹੈ। ਤੇ ਇਕ ਗੱਲ ਉਹ ਭੁੱਲ ਹੀ ਗਏ ਕਿ ਸਾਡਾ ਜਨਮ ਵੀ ਇਸਤਰੀ ਤੋਂ ਹੀ ਹੋਇਆ ਹੈ। ਇਸਤਰੀ ਦਾ ਇਕ ਰੂਪ ਉਨ੍ਹਾਂ ਦੇ ਸਾਹਮਣੇ ਆਇਆ ਹੈ ਉਹ ਹੈ ਪਤਨੀ ਦਾ ਰੂਪ। ਬਾਕੀ ਬੇਟੀ ਦਾ ਰੂਪ, ਭੈਣ ਦਾ ਰੂਪ, ਮਾਤਾ ਦਾ ਰੂਪ, ਉਨ੍ਹਾਂ ਨੂੰ ਯਾਦ ਹੀ ਨਹੀਂ ਰਿਹਾ। ਪੰਡਤ ਗੁਲਾਬ ਸਿੰਘ ਲਿਖਦੇ ਹਨ :

*ਵਸਤ ਬਿਚਾਰ ਕਰੇ ਨਰ ਜੋ, ਤਿਹ ਕੋ ਯੁਵਤੀ ਇਮ ਦੇਤ ਦਿਖਾਈ।*
*ਮਲਮੂਤ ਕੇ ਕੀਚੜ ਸੰਗ ਬਿਰੰਚ, ਹਾਂਡਨ ਕੀ ਪੁਤਲੀ ਸੁ ਬਣਾਈ।*
*ਮੁਖ ਥੂਕ ਸੁ ਨਾਕ ਮਹਿ ਸੀਂਢ ਭਰੇ, ਨਿਸਿ ਬਾਸੁਰ ਨੈਨਨ ਗੀਡ ਬਹਾਈ।*
*ਦੁਰਗੰਧ ਮਲੀਣ ਸੁ ਨਾਰ ਮਨੋ, ਖਿਰਕੀ ਯਮਧਾਮ ਬਿਰੰਚ ਬਨਾਈ।*

ਭਾਈ ਸਾਹਿਬ ਭਾਈ ਗੁਰਦਾਸ ਜੀ ਗ੍ਰਹਿਸਤੀ ਨਹੀਂ ਸਨ। ਸਾਰੀ ਉਮਰ ਉਨ੍ਹਾਂ ਦੀ ਸ਼ਾਦੀ ਨਹੀਂ ਹੋਈ। ਉਨ੍ਹਾਂ ਦਾ ਦਿਨ-ਰਾਤ ਸੇਵਾ ਵਿਚ ਗੁਜ਼ਰ ਗਿਆ ਸੀ ਪਰ ਉਨ੍ਹਾਂ ਨੇ ਕਿਤੇ ਵੀ ਇਸਤਰੀ ਦੀ ਨਿੰਦਾ ਦਾ ਕੋਈ ਸ਼ਬਦ ਨਹੀਂ ਲਿਖਿਆ। ਉਹ ਲਿਖਦੇ ਹਨ।

*ਗਿਆਨਨ ਮਹਿ ਗਿਆਨ ਅਰ ਧਿਆਨਨ ਮਹਿ ਧਿਆਨ ਗੁਰ।*
*ਸਕਲ ਧਰਮ ਮਹਿ ਗ੍ਰਿਸਤ ਪ੍ਰਧਾਨ ਹੈ।*

ਜਿਥੇ ਵੀ ਕੋਈ ਮਨੁੱਖ ਜ਼ਿੰਦਗੀ ਤੋਂ ਭੱਜ ਜਾਏਗਾ ਉਹ ਜ਼ਿੰਦਗੀ ਨੂੰ ਵੇਖ ਨਹੀਂ ਸਕੇਗਾ। ਭੱਜਦਿਆਂ-ਭੱਜਦਿਆਂ ਅਸੀਂ ਕੀ ਵੇਖ ਸਕਦੇ ਹਾਂ। ਵੇਖਣ ਵਾਸਤੇ ਤਾਂ ਟਿਕ ਕੇ ਕਿਸੇ ਵਸਤੂ ਦੇ ਗੁਣ ਅਵਗੁਣ ਤੇ ਉਸਦੇ ਸੁਭਾਅ ਨੂੰ ਪਰਖਣਾ ਹੁੰਦਾ ਹੈ। ਫਿਰ ਪਹਿਲਾਂ ਇਹ ਧਿਆਨ ਬੜਾ ਹੀ ਜ਼ਰੂਰੀ ਹੈ ਕਿ ਮੈਂ ਪਾਰਖੂ ਹਾਂ, ਕਿਤੇ ਮੇਰਾ ਨਿਰਣਾ ਹੀ ਤਾਂ ਗਲਤ ਨਹੀਂ। ਜੀਵਨ ਤੋਂ ਭੱਜਣਾ ਨਹੀਂ ਜੀਵਨ ਪ੍ਰਤਿ ਜਾਗਣਾ ਹੈ। ਵੇਖਣਾ ਹੈ। ਨੱਸਦੇ ਉਹ ਹਨ ਜਿਨ੍ਹਾਂ ਨੂੰ ਵਸਣਾ ਨਹੀਂ ਆਉਂਦਾ।

ਭਾਈ ਗੁਰਦਾਸ ਜੀ ਨੇ ਵੇਖਿਆ ਸੀ ਉਸ ਸਮੇਂ ਦੇ ਵਿਦਵਾਨ ਸਾਧੂ, ਇਸਤਰੀ ਨੂੰ ਨਰਕ ਦੁਆਰੀ ਆਖ ਕੇ ਭੰਡ ਰਹੇ ਸਨ। ਉਹ ਕਹਿ ਰਹੇ ਸਨ ਜਿਸ ਨੇ ਸਵਰਗ ਜਾਣਾ ਹੈ ਉਹ ਇਸਤਰੀ ਤਿਆਗ ਦੇਵੇ। ਜਿਸਨੇ ਨਰਕ ਜਾਣਾ ਹੈ ਉਹ ਵਿਆਹ ਕਰਾ ਲਵੇ। ਭਾਈ ਸਾਹਿਬ ਨੇ ਕਿਹਾ ਕਿ ਕਮਜ਼ੋਰੀ ਤੁਹਾਡੀ ਆਪਣੀ ਹੈ। ਤੁਹਾਨੂੰ ਵੱਸਣਾ ਨਹੀਂ ਆਉਂਦਾ। ਜੇ ਤੁਹਾਨੂੰ ਗ੍ਰਹਿਸਤ ਵਿਚ ਰਹਿਣਾ ਆ ਜਾਏ ਤਾਂ ਫਿਰ ਇਸਤਰੀ ਨਰਕ ਦੁਆਰੀ ਨਹੀਂ। ਸਗੋਂ ਅਰਧੰਗਨੀ ਮੋਖ ਦੁਆਰੀ ਦਿਸੇਗੀ। ਕਿੰਨਾ ਫ਼ਰਕ ਹੈ ਕੈਸੀ ਦ੍ਰਿਸ਼ਟੀ ਹੈ ਇਕ ਅਦੀਬ ਬੜਾ ਸੁੰਦਰ ਕਹਿੰਦੇ ਹਨ :

*ਮਜਨੂੰ ਨਜ਼ਰ ਆਤੀ ਹੈ,*
*ਲੈਲਾ ਨਜ਼ਰ ਆਤਾ ਹੈ।*
*ਯਾਨੀ ਵਹਿਸ਼ਤ ਮੇ ਹਰ ਇਕ ਨਕਸ਼ਾ,*
*ਉਲਟਾ ਨਜ਼ਰ ਆਤਾ ਹੈ।*

ਭਾਈ ਸਾਹਿਬ ਦੀ ਸ਼ੁੱਧ ਦ੍ਰਿਸ਼ਟੀ ਹੈ :

*ਪੇਵਕੜੈ ਘਰਿ ਲਾਡਲੀ ਮਾਊ ਪੀਊ ਖਰੀ ਪਿਆਰੀ।*
*ਵਿਚਿ ਭਰਾਵਾਂ ਭੈਣੜੀ ਨਾਨਕ ਦਾਦਕ ਸਪਰਵਾਰੀ।*
*ਲਖ ਖਰਚ ਵੀਵਾਹੀਐ ਗਹਣੇ ਦਾਜ ਸਾਜ ਅਤਿ ਭਾਰੀ।*
*ਸਾਹੁਰੜੈ ਘਰਿ ਮੰਨੀਐ ਸਣਖਤੀ ਪਰਵਾਰ ਸਧਾਰੀ।*
*ਸੁਖ ਮਾਣੈ ਪਿਰ ਸੇਜੜੀ ਛਤੀਹ ਭੋਜਨ ਸਦਾ ਸੀਂਗਾਰੀ।*
*ਲੋਕ ਵੇਦ ਗੁਣ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ।*
*ਗੁਰਮੁਖਿ ਸੁਖਫਲ ਨਿਹਚਉ ਨਾਰੀ॥ ੧੬॥*

—ਭਾ. ਗੁ: ਵਾਰ॥ ੫॥

ਇਸਤਰੀ ਦੀ ਜੋ ਉੱਨਤੀ ਹੋਣੀ ਸੀ ਜੇ ਨਹੀਂ ਹੋਈ ਤਾਂ ਉਸਦਾ ਕਾਰਨ ਹੈ। ਪਿਛਲੇ ਸਮੇਂ ਵਿਚ ਜੇ ਕੁਝ ਇਸਤਰੀਆਂ ਉੱਨਤੀ ਕਰਕੇ ਉੱਪਰ ਆਈਆਂ ਤਾਂ ਉਹ ਭੁੱਲ ਹੀ ਗਈਆਂ ਕਿ ਅਸੀਂ ਇਸਤਰੀਆਂ ਹਾਂ। ਉਨ੍ਹਾਂ ਕਿਹਾ ਪ੍ਰਮਾਤਮਾ ਪੁਰਖ ਹੈ, ਬਾਕੀ ਸਭ ਇਸਤਰੀਆਂ ਹਨ। ਗਾਰਗੀ ਰਾਵੀਆ ਮੀਰਾਂ ਬਾਈ ਸਹਿਜੋਬਾਈ ਇਨ੍ਹਾਂ ਕੋਲੋਂ ਇਸਤਰੀ ਜਾਤੀ ਨੂੰ ਕੁਝ ਨਹੀਂ ਮਿਲਿਆ ਆਪ ਤਾਂ ਇਨ੍ਹਾਂ ਨੇ ਭਗਤੀ ਦਾ ਰਸ ਮਾਣਿਆ ਹੈ। ਪਰ ਕੋਈ ਸੁਧਾਰ ਵਾਲੀ ਗੱਲ ਨਹੀਂ ਹੋਈ।

ਵੈਦਿਕ ਧਰਮ ਵਿਚ ਪਹਿਲਾਂ ਇਸਤਰੀ ਦਾ ਸਨਮਾਨ ਰਿਹਾ ਹੈ। ਇਸਤਰੀ ਨੂੰ ਦੇਵੀ ਕਹਿ ਕੇ ਸਨਮਾਨਿਆ ਗਿਆ। ਦੇਵੀ ਦੇ ਜ਼ਿਆਦਾ ਹੱਥ ਮਾਂ ਦੇ ਹੱਥਾਂ

ਦਾ ਹੀ ਪ੍ਰਤੀਕ ਹਨ ਕਿ ਇਕ ਮਾਂ ਜਿੰਨੇ ਕੰਮ ਕਰਦੀ ਹੈ। ਪਤੀ ਦੀ ਸੇਵਾ ਬੱਚਿਆਂ ਦੀ ਸੰਭਾਲ ਘਰ ਦਾ ਕੰਮ ਸਾਰੀ ਰਾਤ ਬੱਚੇ ਜਗਾਈ ਰੱਖਦੇ ਹਨ ਫਿਰ ਵੀ ਸਵੇਰੇ ਉਠ ਕੇ ਘਰ ਦਾ ਸਾਰਾ ਕੰਮ ਕਰਦੀ ਹੈ। ਮਰਦ ਏਨੀ ਖੇਚਲ ਨਹੀਂ ਕਰ ਸਕਦਾ। ਇਹ ਕੁਰਬਾਨੀ ਇਸਤਰੀ ਦੇ ਹਿੱਸੇ ਹੀ ਆਈ ਹੈ। ਪਰ ਕੁਝ ਚਿਰ ਬਾਅਦ ਉਹੀ ਵੇਦ ਪਾਠੀ ਇਸਤਰੀ ਨੂੰ ਤੇ ਸ਼ੂਦਰ ਨੂੰ ਬਰਾਬਰ ਕਹਿਣ ਲੱਗ ਪਏ। ਇਸਤਰੀ ਪੈਰ ਦੀ ਜੁੱਤੀ ਹੋ ਗਈ।

ਮਹਾਤਮਾ ਲੋਕਾਂ ਨੇ ਇਸਤਰੀ ਦੇ ਵਿਰੁੱਧ ਪ੍ਰਚਾਰ ਕੀਤਾ ਹੈ। ਜੈਨੀਆਂ ਅਨੁਸਾਰ ਇਸਤਰੀ ਮੁਕਤ ਹੋ ਹੀ ਨਹੀਂ ਸਕਦੀ। ਤੱਪ ਕਰਕੇ ਮਨੁੱਖ ਬਣੇਗੀ ਫਿਰ ਤਪ ਕਰਕੇ ਮੁਕਤ ਹੋਵੇਗੀ। ਬੁਧ ਨੇ ਕਿਹਾ ਸੀ ਮੇਰਾ ਧਰਮ ਪੰਜ ਹਜ਼ਾਰ ਸਾਲ ਚਲਣਾ ਸੀ। ਇਸਤਰੀਆਂ ਧਰਮ ਵਿਚ ਆ ਗਈਆਂ ਹਨ ਹੁਣ ਇਹ ਸਿਰਫ਼ ਪੰਜ ਸੌ ਸਾਲ ਹੀ ਚਲੇਗਾ। ਇਸ ਦੇਸ਼ ਵਿਚ ਇਸਤਰੀ ਵੇਚੀ ਗਈ ਖਰੀਦੀ ਗਈ। ਇਸ ਨੂੰ ਔਲਾਦ ਲਈ ਸਿਰਫ਼ ਸਾਧਨ ਹੀ ਸਮਝਿਆ ਗਿਆ। ਇਸ ਨੂੰ ਜੂਏ ਵਿਚ ਜਿੱਤਿਆ ਜਾ ਸਕਦਾ ਹੈ ਹਾਰਿਆ ਜਾ ਸਕਦਾ ਹੈ। ਪਾਂਡਵਾਂ ਦਾ ਜੂਆ ਸਾਡੇ ਸਾਹਮਣੇ ਮਿਸਾਲ ਹੈ। ਤੁਲਸੀ ਵਰਗੇ ਵਿਦਵਾਨ ਇਸਤਰੀ ਨੂੰ ਅੱਧਾ ਅੰਮ੍ਰਿਤ ਅਤੇ ਅੱਧਾ ਜ਼ਹਿਰ ਕਹਿੰਦੇ ਹਨ।

ਅਰਸਤੂ ਦੇ ਵਿਚਾਰ ਇਸਤਰੀਆਂ ਬਾਰੇ ਸਤਿਕਾਰ ਭਰੇ ਨਹੀਂ। ਜਿੱਥੇ ਕੁਦਰਤ ਮਰਦ ਬਣਾਉਣ ਵਿਚ ਫੇਲ੍ਹ ਹੋ ਗਈ ਉਥੇ ਇਸਤਰੀ ਬਣ ਗਈ। ਕਿਸੇ ਕਿਹਾ ਇਸਤਰੀ ਵਿਚ ਆਤਮਾ ਹੀ ਨਹੀਂ ਹੁੰਦੀ। ਕਿਸੇ ਕਿਹਾ ਇਸਤਰੀ ਬਣਨਾ ਪ੍ਰਮਾਤਮਾ ਦੀ ਮਹਾਨ ਗਲਤੀ ਹੈ। ਬੰਦੇ ਨੇ ਆਪਣੀਆਂ ਗਲਤੀਆਂ ਵੀ ਇਸਤਰੀ ਦੇ ਮੱਥੇ ਮੜ੍ਹਨ ਦਾ ਜਤਨ ਕੀਤਾ ਹੈ।

ਜਿਵੇਂ ਪੁਰਖ ਵੀ ਜੇ ਸ਼ੁੱਭ ਗੁਣਾਂ ਦਾ ਧਾਰਨੀ ਹੈ। ਜੀਵਨ ਵਿਚ ਕੋਈ ਖੋਟ ਨਹੀਂ। ਸੇਵਾ ਸਿਮਰਨ ਵਿਚ ਜੀਵਨ ਘੜਿਆ ਹੈ, ਤਾਂ ਹੀ ਉਹ ਖਾਲਸਾ ਹੈ। ਜੇ ਜੀਵਨ ਵਿਚ ਬੁਰੇ ਕਰਮ ਹਨ ਤਾਂ ਫਿਰ ਪਤਿਤ ਹੈ ਉਸ ਨੂੰ ਸਿੱਖ ਪੰਥ ਵਿਚ ਕੋਈ ਥਾਂ ਨਹੀਂ। ਇਸੇ ਤਰ੍ਹਾਂ ਇਸਤਰੀ ਵਿਚ ਸ਼ੁੱਭ ਗੁਣ ਹੋਣ ਤਾਂ ਹੀ ਉਹ ਮੋਖ ਦੁਆਰੀ ਹੈ। ਜਿਸ ਇਸਤਰੀ ਵਿਚ ਅਵਗੁਣ ਹੀ ਅਵਗੁਣ ਹਨ ਅਤੇ ਪਤੀ ਨਾਲ ਵੀ ਧੋਖਾ ਕਰ ਰਹੀ ਹੈ। ਐਸੀ ਇਸਤਰੀ ਨੂੰ ਗੁਰਮਤਿ ਵਿਚ ਕੋਈ ਸਤਿਕਾਰ ਨਹੀਂ। ਇਸਤਰੀ ਹੋਵੇ, ਪੁਰਸ਼ ਹੋਵੇ ਭਾਵੇਂ ਉਸ ਦਾ ਸਚਿਆਰ ਹੋਣਾ, ਪ੍ਰੇਮੀ ਹੋਣਾ, ਸੇਵਾਦਾਰ ਹੋਣਾ, ਸ਼ੁਭ ਗੁਣਾਂ ਨਾਲ ਭਰਪੂਰ ਅਤੇ ਪ੍ਰਮਾਤਮਾ ਤੇ ਭਰੋਸਾ ਹੋਣਾ ਇਹ ਤਾਂ ਬਹੁਤ ਹੀ ਜ਼ਰੂਰੀ ਹੈ।

ਸਤਿਗੁਰਾਂ ਨੇ ਮੋਖ ਦੁਆਰ ਸ਼ੁਭ ਇਸਤਰੀ ਦੇ ਗੁਣ ਲਿਖੇ ਹਨ।

*ਬਤੀਹ ਸੁਲਖਣੀ ਸਚ ਸੰਤਤਿ ਪੂਤ। ਆਗਿਆਕਾਰੀ ਸੁਘੜ ਸਰੂਪ।*
*ਇਛ ਪੂਰੇ ਮਨ ਕੰਤ ਸੁਆਮੀ। ਸਗਲ ਸੰਤੋਖੀ ਦੇਰ ਜੇਠਾਨੀ।*
*ਸਭ ਪਰਵਾਰੈ ਮਾਹਿ ਸਰੇਸ਼ਟ। ਮਤੀ ਦੇਵੀ ਦੇਵਰ ਜੇਸਟ।*
*ਧੰਨ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ। ਜਨ ਨਾਨਕ ਸੁਖੇ ਸੁਖ ਵਿਹਾਇ।*

—ਆਸਾ ਮ: ੫, ਪੰਨਾ ੩੭੧

ਦੁੱਖ ਸੁੱਖ ਵਿਚ ਪਤੀ ਦੀ ਯਾਦ ਤੇ ਸਤਿਕਾਰ ਹਿਰਦੇ ਵਿਚ ਬਣਿਆ ਰਹੇ।

*ਜਾਂ ਸੁਖ ਤਾ ਸ਼ਹੁ ਰਾਵਿਓ, ਦੁਖਿ ਭੀ ਸੰਮਾਲਿਓਇ।*
*ਨਾਨਕ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ।*

—ਵਾਰ ਸੂਹੀ ਮ: ੨, ਪੰਨਾ ੩੯੨

ਜਿਸ ਇਸਤਰੀ ਦੇ ਪੱਲੇ ਸਤ ਤੇ ਸੰਤੋਖ ਹੈ ਪਤੀ ਦਾ ਪ੍ਰੇਮ ਹਿਰਦੇ ਵਿਚ ਹੈ ਤੇ ਪਤੀ ਨਾਲ ਹਮੇਸ਼ਾਂ ਸੱਚ ਬੋਲਦੀ ਹੈ ਕਦੀ ਵੀ ਝੂਠ ਨਹੀਂ ਬੋਲਦੀ। ਪਤੀ ਤੋਂ ਕਦੀ ਕੋਈ ਲੁਕਾ ਨਹੀਂ ਰੱਖਿਆ। ਉਸ ਨੂੰ ਕਦੀ ਵਿਛੋੜਾ ਨਹੀਂ ਹੁੰਦਾ। ਉਹ ਗੁਰੂ ਦੀ ਮੱਤ ਤੇ ਚੱਲਦੀ ਹੈ। ਉਹ ਪਤੀ ਨਾਲ ਜੋਤ ਦਾ ਨਾਤਾ ਰੱਖਦੀ ਹੈ। ਹਮੇਸ਼ਾ ਦੋ ਸਰੀਰ ਹੁੰਦਿਆਂ ਵੀ ਉਹ ਇਕ ਹੁੰਦੇ ਹਨ। ਉਹ ਪਿਰ ਨੂੰ ਭਾਉਂਦੀ ਹੈ।

*ਸਤ ਸੰਤੋਖ ਸਦਾ ਸਚੁ ਪਲੈ ਸਚ ਬੋਲੈ ਪਿਰ ਭਾਏ॥*
*ਨਾਨਕ ਵਿਛੁੜ ਨਾ ਦੁਖ ਪਾਏ, ਗੁਰਮਤਿ ਅੰਕਿ ਸਮਾਏ॥*

—ਸੂਹੀ ਮ: ੧, ਪੰਨਾ ੭੬੪

*ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ॥*
*ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ॥*

—ਮ: ੩, ਵਾਰ ਸੂਹੀ, ਪੰਨਾ ॥ ੭੮੫ ॥

ਉਹ ਆਪਣੇ ਪਤੀ ਤੋਂ ਬਿਨਾਂ ਸੰਸਾਰ ਦੇ ਕਿਸੇ ਪੁਰਖ ਨੂੰ ਪੁਰਖ ਹੀ ਨਹੀਂ ਸਮਝਦੀ। ਉਹ ਸਭ ਨੂੰ ਇਸਤਰੀਆਂ ਹੀ ਮੰਨਦੀ ਹੈ। ਉਸ ਦੀ ਨਜ਼ਰ ਵਿਚ ਪੁਰਖ ਸਿਰਫ਼ ਉਸਦਾ ਪਤੀ ਭਗਵਾਨ ਹੈ।

*ਬਿਨ ਪਿਰ, ਪੁਰਖ ਨਾ ਜਾਣਈ, ਸਾਚੇ ਗੁਰ ਕੈ ਹੇਤਿ ਪਿਆਰਿ॥*

—ਸਿਰੀ ਰਾਗ ਮ: ੧, ਪੰਨਾ ੫੪

*ਸਾ ਗੁਣਵੰਤੀ ਸਾ ਵਡਭਾਗਣਿ॥ਪੁਤ੍ਰਵੰਤੀ ਸੀਲਵੰਤਿ ਸੋਹਾਗਣਿ॥*
*ਰੂਪਵੰਤਿ ਸਾ ਸੁਘੜਿ ਬਿਚਖਣਿ, ਜੋ ਧਨ ਕੰਤ ਪਿਆਰੀ ਜੀਉ॥*
*ਅਚਾਰ ਵੰਤਿ ਸਾਈ ਪਰਧਾਨੇ॥ਸਭ ਸਿੰਗਾਰ ਬਣੇ ਤਿਸੁ ਗਿਆਨੇ॥*
*ਸਾ ਕੁਲਵੰਤੀ ਸਾ ਸਭਰਾਈ, ਜੋ ਪਿਰ ਕੈ ਰੰਗਿ ਸਵਾਰੀ ਜੀਉ॥*

*ਮਹਿਮਾ ਤਿਸਕੀ ਕਹਿਣ ਨਾ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ ਲਾਏ ॥*
*ਥਿਰੁ ਸੋਹਾਗੁ ਵਰੁ ਅਗਮੁ ਅਗੋਚਰੁ, ਜਨ ਨਾਨਕ ਪ੍ਰੇਮਿ ਸਾਧਾਰੀ ਜੀਉ ॥*

—ਮਾਝ ਮ: ੫, ਪੰਨਾ ੯੭

ਪਰ ਜਿਹੜੀ ਇਸਤਰੀ ਕੁਲ ਨੂੰ ਕਲੰਕ ਹੋਵੇ ਦਿਨ-ਰਾਤ ਗ਼ਲਤੀਆਂ ਹੀ ਕਰੇ ਅਤੇ ਆਪਣੀ ਭੁੱਲ ਮੰਨਣ ਵਾਸਤੇ ਤਿਆਰ ਨਾ ਹੋਵੇ। ਉਲਟਾ ਮਨੁੱਖ ਨੂੰ ਵੀ ਨਾਲ ਲੈ ਡੁੱਬੇ। ਗੁਰੂ ਤੋਂ ਬੇਮੁਖ ਹੋਵੇ ਐਸੀ ਇਸਤਰੀ ਗੁਰਮਤਿ ਵਿਚ ਪ੍ਰਵਾਨ ਨਹੀਂ।

*ਮਨਮੁਖ ਮੈਲੀ ਕਾਮਣੀ, ਕੁਲਖਣੀ ਕੁਨਾਰਿ ॥*
*ਪਿਰ ਛੋਡਿਆ ਘਰਿ ਆਪਣਾ, ਪਰ ਪੁਰਖੈ ਨਾਲਿ ਪਿਆਰੁ ॥*
*ਤ੍ਰਿਸਨਾ ਕਦੇ ਨ ਚੁਕਈ, ਜਲਦੀ ਕਰੇ ਪੂਕਾਰ ॥*
*ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ ॥*

ਮ: ੩, ਵਾਰ ਸਿਰੀ ਰਾਗ ਪੰਨਾ ੮੯

*ਦੋਹਾਗਣੀ ਕਿਆ ਨੀਸਾਣੀਆ। ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥*
*ਮੈਲੇ ਵੇਸ ਤਿਨਾ ਕਾਮਣੀ, ਦੁਖੀ ਰੈਣਿ ਵਿਹਾਇ ਜੀਉ ॥*

—ਸਿਰੀ ਰਾਗ ਮ: ੧, ਪੰਨਾ ੭੨

ਗੁਰਸਿਖ ਇਸਤਰੀ ਨੇ ਅਵਗੁਣਾਂ ਤੋਂ ਬਚਣਾ ਹੈ। ਇਕ ਐਸੀ ਇਸਤਰੀ ਦਾ ਹਾਲ ਤ੍ਰਿਅ ਚਰਿੱਤਰ ਵਿਚ ਹੈ। ਕਿ ਦਿਨ ਚੜਦਿਆਂ ਗਜਨ ਲੱਗ ਪੈਂਦੀ ਹੈ। ਲੋਕ ਵਰਜਦੇ ਹਨ ਕਿ ਇੰਨਾ ਉੱਚਾ ਨਾ ਬੋਲਿਆ ਕਰ ਪਰ ਉਹ ਨਹੀਂ ਰੁਕਦੀ ਉਹ ਛੁਪੀ ਨਹੀਂ ਰਹਿੰਦੀ। ਸੱਸ ਨੂੰ ਡਰਦਿਆਂ ਸਾਹ ਨਹੀਂ ਆਉਂਦਾ ਜਠਾਣੀ ਸਮਝਾਉਣ ਆਈ ਦਰਵਾਜ਼ੇ ਵਿਚੋਂ ਹੀ ਵਾਪਸ ਹੋ ਜਾਂਦੀ ਹੈ। ਗਵਾਂਢੀਆਂ ਨੇ ਅਪਣਾ ਘਰ ਹੀ ਬਦਲ ਲਿਆ ਹੈ ਤੇ ਦੂਰ ਜੰਗਲ ਵਿਚ ਘਰ ਬਣਾ ਲਿਆ ਹੈ। ਇਹ ਐਸੀ ਇਸਤਰੀ ਹੈ ਜੋ ਇਸਤਰੀ ਘੱਟ ਤੇ ਸ਼ੇਰਨੀ ਜ਼ਿਆਦਾ ਹੈ। ਜੋ ਪਾਣੀ ਮੰਗੇ ਉਸਦੇ ਸਿਰ ਵਿਚ ਪੱਥਰ ਮਾਰਦੀ ਹੈ।

*ਭੋਰ ਹੁਤੇ ਗਰਜੇ ਤਰਜੈ, ਬਰਜੈ ਬਹੁ ਲੋਕ ਕਹੈ ਨਾ ਛਾਨੀ।*
*ਸਾਸ ਕੇ ਤ੍ਰਾਸ ਨਾ ਆਵਤ ਸਾਸ, ਦੁਆਰਨ ਤੇ ਫਿਰ ਜਾਤ ਜਿਠਾਨੀ।*
*ਪਾਸ ਪਰੋਸਨ ਬਾਸ ਗਹਿਉ ਬਨ, ਲੋਕ ਭਏ ਸਭ ਹੀ ਨਕਵਾਨੀ।*
*ਪਾਣੀ ਕੇ ਮਾਂਗਤ ਪਾਥਰ ਮਾਰਤ, ਨਾਰਿ ਕਿਧੋ ਗ੍ਰਿਹਿ ਨਾਹਰ ਆਨੀ।*

—ਦਸਮ ਗ੍ਰੰਥ

ਸਿੱਖ ਧਰਮ ਵਿਚ ਐਸੀ ਇਸਤਰੀ ਪ੍ਰਵਾਨ ਹੈ :

*ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥*

*ਮਾਨੈ ਹੁਕਮੁ, ਤਜੈ ਅਭਿਮਾਨੈ॥*
*ਪ੍ਰਿਅ ਸਿਉ ਰਾਤੀ ਰਲੀਆ ਮਾਨੈ॥*

—ਸੂਹੀਆ ਮ: ੫, ਪੰਨਾ ੭੩੭

ਐਸੀ ਗੁਰਮੁਖਿ ਇਸਤਰੀ ਹੀ ਮੋਖ ਦੁਆਰੀ ਹੈ। ਏਸ਼ੀਆ ਵਿਚ ਇਸਤਰੀ ਨੂੰ ਪੈਰਾਂ ਵਿਚ ਰੋਲ ਦਿੱਤਾ ਹੈ। ਯੂਰਪ ਵਿਚ ਇਸਤਰੀ ਸਿਰ ਤੇ ਚੜ੍ਹ ਕੇ ਬੈਠ ਗਈ ਹੈ। ਉਸ ਇਸਤਰੀ ਦੇ ਮਨ ਵਿਚ ਗ਼ਲਤ ਵਿਚਾਰ ਘਰ ਕਰ ਗਈ ਹੈ ਕਿ ਮੈਂ ਹਰ ਉਹ ਕੰਮ ਕਰਾਂਗੀ ਜੋ ਮਰਦ ਕਰਦਾ ਹੈ ਕਿਸੇ ਹੱਦ ਤਕ ਉਹ ਇਸਤਰੀਆਂ ਸਫ਼ਲ ਵੀ ਹੋ ਗਈਆਂ ਹਨ। ਛੋਟੀ ਗੱਡੀ ਤੋਂ ਲੈ ਕੇ ਵੱਡੇ ਟਰੱਕ ਤਕ ਟਰੇਨਾਂ ਤੋਂ ਲੈ ਕੇ ਹਵਾਈ ਜਹਾਜ਼ਾਂ ਤਕ ਕਰੇਨਾਂ ਤਕ ਸਭ ਮਸ਼ੀਨਰੀ ਇਸਤਰੀ ਚਲਾ ਰਹੀ ਹੈ। ਬਰੀਕ ਤੋਂ ਬਰੀਕ ਮਸ਼ੀਨਰੀ ਕੰਪਿਊਟਰ ਇਸਤਰੀ ਚਲਾ ਰਹੀ ਹੈ। ਮਰਦਾਂ ਵਾਲੀਆਂ ਖੇਡਾਂ ਇਸਤਰੀ ਖੇਡ ਰਹੀ ਹੈ। ਪੁਲੀਸ ਆਰਮੀ ਵਿਚ ਇਸਤਰੀ ਹੈ। ਪਰ ਇਸ ਨਾਲ ਘਾਟਾ ਇਹ ਪਿਆ ਹੈ ਕਿ ਮਾਂ ਵਾਲੀ ਮਮਤਾ ਨਿਮਰਤਾ, ਪ੍ਰੇਮ ਇਹ ਸਾਰੇ ਗੁਣ ਜੋ ਇਸਤਰੀ ਦੇ ਖਾਸ ਗੁਣ ਸਨ ਸ਼ਰਮ, ਹਯਾ, ਸ਼ੀਲ, ਸ਼ੀਤਲਤਾ ਇਹ ਗੁਣ ਸੁਪਨਾ ਹੋ ਗਏ ਹਨ।

ਗੁਰਮਤ ਨੇ ਨਾ ਤਾਂ ਇਸਤਰੀ ਨੂੰ ਸਿਰ ਤੇ ਚੜ੍ਹਾ ਕੇ ਬੇਇੱਜ਼ਤੀ ਕਰਵਾਈ ਹੈ ਅਤੇ ਨਾ ਹੀ ਪੈਰਾਂ ਵਿਚ ਰੋਲ ਕੇ ਇਸਤਰੀ ਤੇ ਜ਼ੁਲਮ ਕੀਤਾ ਹੈ। ਇਸਤਰੀ ਨੂੰ ਠੀਕ ਬਰਾਬਰ ਥਾਂ ਦਿੱਤਾ ਹੈ। ਬੇਬੇ ਨਾਨਕੀ ਵਰਗੀਆਂ, ਮਾਤਾ ਤ੍ਰਿਪਤਾ ਵਰਗੀਆਂ, ਮਾਤਾ ਖੀਵੀ ਵਰਗੀਆਂ, ਮਾਤਾ ਭਾਨੀ ਵਰਗੀਆਂ, ਮਾਤਾ ਗੰਗਾ ਵਰਗੀਆਂ, ਮਾਤਾ ਨਾਨਕੀ, ਮਾਤਾ ਗੁਜਰੀ ਵਰਗੀਆਂ ਮਹਾਨ ਆਤਮਾਵਾਂ ਤੇ ਉਸ ਤੋਂ ਬਾਅਦ ਮਾਤਾ ਭਾਗੋ ਵਰਗੀਆਂ ਚੜ੍ਹਦੀ ਕਲਾ ਵਾਲੀਆਂ ਰੂਹਾਂ ਸਿੱਖ ਪੰਥ ਵਿਚ ਹੋਈਆਂ ਹਨ। ਐਸੀਆਂ ਸਿੰਘਣੀਆਂ ਹੋਈਆਂ ਜਿਨ੍ਹਾਂ ਨੇ ਬੱਚਿਆਂ ਦੇ ਟੁਕੜੇ ਕਰਵਾ ਕੇ ਝੋਲੀਆਂ ਵਿਚ ਪੁਵਾ ਲਏ ਪਰ ਉਨ੍ਹਾਂ ਸਿਦਕ ਨਹੀਂ ਹਾਰਿਆ।

**ਸਿੰਘ ਸਿੰਘਣੀ ਦਾ ਅੰਮ੍ਰਿਤਪਾਨ ਕਰਨ ਦਾ ਇਕੋ ਹੀ ਢੰਗ ਹੈ। ਨਿਤਨੇਮ ਰਹਿਤਾਂ ਰੱਖਣ ਦਾ ਗੁਰਮਤਿ ਰਹਿਣੀ ਦੋਹਾਂ ਦਾ ਇਕੋ ਹੈ। ਸਤਿਗੁਰੂ ਦੇ ਦਰ ਘਰ ਵਿਚ ਬੀਬੀਆਂ ਨੂੰ ਬਰਾਬਰ ਥਾਂ ਹੈ, ਕੋਈ ਵਿਤਕਰਾ ਨਹੀਂ।**

ਸੰਸਾਰ ਵਿਚ ਅੱਜ ਇਸਤਰੀ ਨੂੰ ਉੱਪਰ ਚੁੱਕਣ ਵਾਸਤੇ ਉਪਰਾਲੇ ਹੋ ਰਹੇ ਹਨ ਕਿ ਇਸਤਰੀਆਂ ਵਾਸਤੇ ਰਾਜ ਸਭਾ, ਲੋਕ ਸਭਾ ਵਿਚ ਸੀਟਾਂ ਰਾਖਵੀਆਂ ਰੱਖੀਆਂ ਜਾਣ। ਸਭ ਕਮੇਟੀਆਂ ਵਿਚ ਬੀਬੀਆਂ ਨੂੰ ਲਿਆ ਜਾਵੇ ਪਰ ਸਾਡੇ ਘਰ ਨੂੰ ਤਾਂ ਇਹ ਫਖਰ ਹਾਸਲ ਹੈ ਕਿ ਗੁਰੂ ਅਮਰਦਾਸ ਜੀ ਨੇ ਬਾਈ ਪ੍ਰਚਾਰਕ

ਪੁਰਖ ਥਾਪੇ ਸਨ ਤੇ ਬਵਿੰਜਾ ਪ੍ਰਚਾਰਕ ਬੀਬੀਆਂ ਥਾਪੀਆਂ ਸਨ। ਇਹੋ ਹੀ ਬਾਈ ਮੰਜੀਆਂ ਤੇ ਬਵੰਜਾ ਪੀੜੇ ਸਨ।

ਸਿਧਾਂਤਕ ਤੌਰ ਤੇ ਤਾਂ ਬੀਬੀਆਂ ਦਾ ਹਰ ਥਾਂ ਤੇ ਮਰਦਾਂ ਦੇ ਬਰਾਬਰ ਹਿੱਸਾ ਹੈ। ਬੀਬੀਆਂ ਦੀ ਸਿੱਖ ਧਰਮ ਵਿਚ ਚੜ੍ਹਦੀ ਕਲਾ ਹੈ ਅਤੇ ਇਸ ਤੋਂ ਵੀ ਜ਼ਿਆਦਾ ਹੋਵੇਗੀ।

ਔਰਤ ਦਾ ਅਨਾਦਰ ਕਰਕੇ ਕੋਈ ਵੀ ਸਮਾਜ ਚੰਗੀ ਉਸਾਰੂ ਸਿਰਜਨਾ ਨਹੀਂ ਕਰ ਸਕਦਾ। ਜਿਸ ਸਮਾਜ ਵਿਚ ਔਰਤ ਦਬੀ ਹੈ, ਉਦਾਸ ਹੈ, ਜ਼ੁਲਮ ਦਾ ਸ਼ਿਕਾਰ ਹੈ ਉਸ ਸਮਾਜ ਤੇ ਘਰ ਵਿਚੋਂ ਖ਼ੁਸ਼ੀਆਂ ਦੇ ਦਰਵਾਜ਼ੇ ਬੰਦ ਹੋ ਜਾਂਦੇ ਹਨ ਜਿਥੋਂ ਦੁਖੀ ਔਰਤ ਦੀ ਉੱਚੀ ਅਵਾਜ਼ ਬਾਹਰ ਆਉਂਦੀ ਹੈ।

*ਕਿ ਸ਼ਾਦੀਆਨੇ ਈਂ ਦਰ ਬਬੰਦ।*
*ਕਿ ਬਾਂਗੇ ਜ਼ਨ, ਅਜ਼ ਵਾਂ ਬਰ ਆਇਦ ਬੁਲੰਦ।*

—ਸ਼ੇਖ ਸਾਅਦੀ

ਇਸਤਰੀ ਖਾਲਸੇ ਦਾ ਈਮਾਨ ਹੈ ਇੱਜ਼ਤ ਹੈ, ਖੁਸ਼ੀ ਹੈ, ਮੋਖ ਦੁਆਰੀ ਹੈ। ਇਸਦੀ ਪੂਰੀ ਸੰਭਾਲ ਰੱਖਕੇ ਹੀ ਅਸੀਂ ਖਾਲਸੇ ਹਾਂ।

ਦਸ ਗੁਰ ਵਿਅਕਤੀਆਂ ਵਿਚੋਂ ਸਿਰਫ ਸਾਹਿਬ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਛੱਡਕੇ ਜੋ ਛੋਟੀ ਉਮਰ ਵਿਚ ਜੋਤੀ ਜੋਤ ਸਮਾ ਗਏ ਸਨ ਬਾਕੀ ਨੌਂ ਗੁਰੂ ਵਿਅਕਤੀ ਗ੍ਰਿਹਿਸਤੀ ਸਨ ਸਤਿਗੁਰਾਂ ਦੇ ਪੁੱਤਰ ਸਨ, ਧੀਆਂ ਸਨ। ਗੁਰੂ ਵਿਅਕਤੀਆਂ ਨੇ ਨੂੰਹਾਂ ਵਿਆਹ ਕੇ ਘਰ ਲਿਆਂਦੀਆਂ ਸਨ ਅਤੇ ਧੀਆਂ ਘਰੋਂ ਤੋਰੀਆਂ ਸਨ, ਕੁੜਮਾਚਾਰੀ ਸੀ। ਸਤਿਗੁਰੂ ਦੇ ਘਰ ਵਿਚ ਮਾਤਾ ਦਾ, ਪਤਨੀ ਦਾ, ਭੈਣ ਦਾ, ਬੇਟੀ ਦਾ, ਇਸਤਰੀ ਦਾ ਹਰ ਰੂਪ ਵਿਚ ਸਨਮਾਨ ਰਿਹਾ ਹੈ। ਪਾਤਸ਼ਾਹ ਦਾ ਇਕ ਬਚਨ ਕੋਈ ਸ਼ੱਕ ਹੀ ਨਹੀਂ ਰਹਿਣ ਦੇਂਦਾ।

*ਸੋ ਕਿਉ ਮੰਦਾ ਆਖੀਐ ਜਿਤੁ ਜੰਮੈ ਰਾਜਾਨ॥*

—ਸਲੋਕ ਮ: ੧, ਆਸਾ ਕੀ ਵਾਰ, ਪੰਨਾ ੪੭੩



# ਸਹਿਜ ਤੇ ਖਾਲਸਾ

੧੯

ਦੂਜੇ ਭਾਈ ਗੁਰਦਾਸ ਜੀ 16ਵੀਂ ਪੌੜੀ ਵਿਚ ਲਿਖਦੇ ਹਨ ਕਿ ਸ੍ਰੇਸ਼ਟ ਗੁਰੂ ਅਕਾਲ ਪੁਰਖ ਦੇ ਹੁਕਮ ਅਨੁਸਾਰ ਇਕ ਬੋਧ ਸੋਝੀ ਪੈਦਾ ਹੋਈ। ਜਿਸ ਦੀ ਜੜ੍ਹ ਕੋਈ ਮਨੁੱਖੀ ਕਲਪਨਾ ਨਹੀਂ ਸਗੋਂ ਉਸਦਾ ਮੂਲ ਰੱਬੀ ਹੁਕਮ ਹੈ ਅਤੇ ਹੁਕਮ ਵੀ ਗੁਰਬਰ ਅਕਾਲ ਦਾ ਹੈ ਉਸਦਾ ਮੂਲ ਆਤਮ ਗਿਆਨ ਹੈ। ਇਹ ਬਿਗਿਆਨਾ ਕੋਈ ਮਨੁੱਖੀ ਚਤੁਰਾਈ ਨਹੀਂ ਸਗੋਂ ਉਹ ਸੋਝੀ ਹੈ ਜੋ ਕਿ–

*ਗੁਰੂ ਦੁਆਰੈ ਹੋਇ, ਸੋਝੀ ਪਾਇਸੀ।*

–ਸੂਹੀ ਮ: ੧, ਪੰਨਾ ੭੨੯

ਇਹ ਆਤਮਿਕ ਗਿਆਨ ਸਤਿਗੁਰੂ ਦਾ ਸਹਿਜ ਹੈ। ਇਥੇ ਇਕ ਅਡੋਲਤਾ ਹੈ। ਇਸ ਅਵਸਥਾ ਵਿਚ ਕੋਈ ਵੀ ਕੰਮ ਉਤੇਜਨਾ ਵਿਚ ਨਹੀਂ ਹੁੰਦਾ, ਉਲਾਰਪੁਣੇ ਵਿਚ ਨਹੀਂ ਹੁੰਦਾ। ਜਿਵੇਂ ਪ੍ਰਮਾਤਮਾ ਤੋਂ ਜੋ ਹੁੰਦਾ ਹੈ ਉਹ ਸਹਿਜ ਹੈ। ਹਰ ਨਿਯਮ ਸਹਿਜ ਵਿਚ ਹੈ। ਇਹ ਖਾਲਸਾ ਵੀ ਕਿਸੇ ਬਾਹਰੀ ਪ੍ਰਭਾਵ ਦੀ ਉਪਜ ਨਹੀਂ। ਜਿਵੇਂ ਕਿ ਕੁਝ ਅਣਜਾਣ ਵਿਅਕਤੀ ਲਿਖ ਗਏ ਕਿ ਸਤਿਗੁਰਾਂ ਨੇ ਪਿਤਾ ਦੀ ਸ਼ਹਾਦਤ ਦਾ ਬਦਲਾ ਲੈਣ ਲਈ ਖਾਲਸਾ ਰਚਿਆ ਸੀ। ਜੇ ਅਸੀਂ ਐਸਾ ਸੋਚਾਂਗੇ ਫਿਰ ਸ਼ਹਾਦਤ ਦੀ ਵਡਿਆਈ ਕੀ ਰਹਿ ਜਾਵੇਗੀ।

ਭਾਈ ਸਾਹਿਬ ਖਾਲਸੇ ਦੀ ਸਿਰਜਣਾ ਕਿਸੇ ਉਤੇਜਨਾ ਵਿਚੋਂ ਉਪਜਿਆ ਕਰਮ ਨਹੀਂ ਦੱਸ ਰਹੇ। ਸਗੋਂ ਮਨੁੱਖਤਾ ਨੂੰ ਸਾਬਤ ਕਰਨ ਲਈ ਮਨੁੱਖ ਨੂੰ ਦਾਨਾ ਮਰਦ ਮਰਦਾਨਾ ਬਣਾਉਣ ਲਈ ਹੁਕਮ ਰਾਹੀਂ ਇਹ ਬਖ਼ਸ਼ਿਸ਼ ਹੋਈ ਹੈ। ਇਹ ਕਿਸੇ ਬਦਲੇ ਦੀ ਭਾਵਨਾ ਨਹੀਂ ਸਗੋਂ ਇਹ ਓਹੀ ਵਿਚਾਰ ਪ੍ਰਫੁਲਤ ਹੋਈ ਹੈ ਜੋ ਵਿਚਾਰ ਗੁਰੂ ਨਾਨਕ ਦੇਵ ਜੀ ਨੇ ਦਿੱਤੇ ਸਨ। ਇਹ ਬਚਨ ਮਰਦਾਨੇ ਨੂੰ ਕਹੇ ਸਨ :

ਜੇ ਤੇਰਾ ਨ ਮਰਦਾਨਾ ਹੈ ਫਿਰ ਦਾਨਾ ਮਰਦ ਬਣ ਆ ਚੁਕ ਰਬਾਬ ਅਤੇ ਆਪ ਤਰ ਤੇ ਅਨੇਕਾਂ ਨੂੰ ਤਾਰ। ਅੱਜ ਦੱਸਵੇਂ ਜਾਮੇ ਵਿਚ ਕਹਿ ਰਹੇ ਹਨ।

ਦਾਨਾ ਮਰਦ ਬਣ ਆ ਚੁੱਕ ਤਲਵਾਰ ਜ਼ੁਲਮ ਨੂੰ ਮਾਰ ਤੇ ਜ਼ਾਲਮ ਨੂੰ ਸੁਧਾਰ। ਦਾਨੇ ਮਰਦ ਦਾ ਇਹ ਫ਼ਰਜ਼ ਹੈ, ਇਹ ਜ਼ਿੰਮੇਵਾਰੀ ਹੈ, ਇਹ ਕਾਰਜ ਹੈ ਮੈਨੂੰ ਪ੍ਰਮਾਤਮਾ ਨੇ ਦਾਨਾ ਮਰਦ ਬਣਾਇਆ ਹੈ। ਮੈਂ ਤੈਨੂੰ ਦਾਨਾ ਮਰਦ ਖਾਲਸਾ ਬਣਾ ਰਿਹਾ ਹਾਂ।

*ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ ॥ ਦੁਸਟ ਦੋਖੀਅਨਿ ਪਕਰਿ ਪਛਾਰੋ ॥*
*ਯਾਹੀ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨਮੰ ॥*
*ਧਰਮ ਚਲਾਵਨ ਸੰਤ ਉਬਾਰਨ ॥ ਦੁਸ਼ਟ ਸਭਨ ਕੋ ਮੂਲ ਉਪਾਰਨ ॥*

—ਬਚਿਤ੍ਰ ਨਾਟਕ

ਖਾਲਸਾ ਸਹਿਜ ਵਿਚ ਵਿਚਰਦਾ ਹੈ, ਖਾਲਸਾ ਅਕਾਲ ਪੁਰਖ ਦੇ ਹੁਕਮ ਵਿਚ ਪ੍ਰਗਟਿਆ ਹੈ, ਹੁਕਮ ਸਹਜ ਹੈ। ਹੁਕਮ ਵਿਚ ਕਦੀ ਵਾਧਾ ਘਾਟਾ ਨਹੀਂ। ਹੁਕਮ ਵਿਚ ਜਨਮ ਮੌਤ, ਦੁੱਖ-ਸੁਖ, ਖੁਸ਼ੀ-ਗ਼ਮੀ ਸਭ ਬਰਾਬਰ ਹੈ। ਖਾਲਸੇ ਦੇ ਜੀਵਨ ਵਿਚ ਸਹਿਜ ਹੈ। ਇਹ ਸਹਿਜ ਗੁਰਬਾਣੀ ਦੇ ਪ੍ਰਕਾਸ਼ ਵਿਚ ਆਪਣੇ ਅੰਦਰੋਂ ਹੀ ਪ੍ਰਗਟ ਹੋਇਆ ਹੈ। ਇਹ ਇਸ ਖਾਲਸੇ ਦੇ ਅੰਦਰ ਹੈ ਇਸ ਦਾ ਮੁੱਢਲਾ ਸੁਭਾਅ ਪ੍ਰਮਾਤਮਤ੍ਵ ਹੈ। ਇਸ ਕਿਰਨ ਵਿਚ ਉਸੇ ਸੂਰਜ ਦੀ ਰੋਸ਼ਨ ਹੈ ਜਿਸਦੀ ਇਹ ਕਿਰਨ ਹੈ। ਇਸ ਬੂੰਦ ਵਿਚ ਉਸੇ ਸਾਗਰ ਦਾ ਗੁਣ ਧਰਮ ਹੈ ਜਿਸ ਸਾਗਰ ਦੀ ਇਹ ਬੂੰਦ ਹੈ। ਇਸ ਜੀਵ ਵਿਚ ਉਸੇ ਪ੍ਰਮਾਤਮਾ ਦਾ ਸਹਿਜ ਹੈ ਜਿਸ ਪ੍ਰਮਾਤਮਾ ਦੀ ਇਹ ਅੰਸ਼ ਹੈ।

ਆਪਣੇ ਮੁੱਢਲੇ ਵਿਰਸੇ ਨੂੰ ਯਾਦ ਕਰਨਾ ਕਿ ਮੇਰਾ ਉਹ ਬਾਦਸ਼ਾਹੀ ਸੁਭਾਅ ਕੁਝ ਮੰਗਣ ਦਾ ਨਹੀਂ ਸਗੋਂ ਕੁਝ ਦੇਣ ਦਾ ਹੈ। ਮੈਂ ਉਸ ਅਕਾਲ ਪੁਰਖ ਦਾ ਪੁੱਤਰ ਹਾਂ। ਜੋ ਪ੍ਰਮਾਤਮਾ ਆਪ ਸਾਬਤ ਹੈ ਤੇ ਮਰਦਾਨਾ ਹੈ। ਜੇ ਉਸ ਦੀ ਮਿਹਰ ਵਿਚੋਂ ਦਾਨਾ ਮਰਦ ਨਿਕਲਦਾ ਹੈ ਫਿਰ ਇਹ ਦਾਨਾਈ ਤੇ ਮਰਦਊਪੁਣਾ ਸਭ ਤੋਂ ਪਹਿਲਾਂ ਪ੍ਰਮਾਤਮਾ ਵਿਚ ਮੌਜੂਦ ਹੈ।

*ਜਾਕਉ ਮਿਹਰ ਮਿਹਰ ਮਿਹਰਵਾਨਾ।*
*ਸੋਈ ਮਰਦੁ ਮਰਦੁ ਮਰਦਾਨਾ।*

—ਮਾਰੂ ਮ: ੫, ਪੰਨਾ ੧੦੮੪

ਸਤਿਗੁਰੂ ਸਾਬਤ ਹੈ, ਮਰਦਾਨਾ ਦਾਨਾ ਮਰਦ ਹੈ। ਅਕਾਲਪੁਰਖ ਨੇ ਗੁਰੂ ਨੂੰ ਸਿਰਜਿਆ ਹੈ।

ਅਕਾਲ ਪੁਰਖ ਨੇ ਗੁਰੂ ਨੂੰ ਆਪਣੀ ਸੂਰਤ ਤੇ ਸਿਰਜਿਆ ਹੈ ਤੇ ਗੁਰੂ ਨੇ ਖਾਲਸੇ ਨੂੰ ਆਪਣੀ ਸੂਰਤ ਤੇ ਸਿਰਜਿਆ ਹੈ। ਤੇ ਗੁਰੂ ਵਿਚ ਪ੍ਰਮਾਤਮਾ

ਵਾਲੇ ਗੁਣ ਮੌਜੂਦ ਹਨ। ਖਾਲਸੇ ਵਿਚ ਵੀ ਗੁਰੂ ਵਾਲੇ ਗੁਣ ਗੁਰੂ ਵਾਲਾ ਸੁਭਾਅ ਚਾਹੀਦਾ ਹੈ। ਇਸ ਖ਼ਿਆਲ ਦੀ ਪੁਸ਼ਟੀ ਸਤਿਗੁਰੂ ਆਪ ਕਰਦੇ ਹਨ :

*ਖਾਲਸਾ ਮੇਰੋ ਰੂਪ ਹੈ ਖਾਸ।*
*ਖਾਲਸੇ ਮਹਿ ਹਉ ਕਰੌ ਨਿਵਾਸ।*
*ਵਹਿ ਉਪਜਿਓ ਚੇਲਾ ਮਰਦ ਕਾ ਮਰਦਾਨ ਸਦਾਏ।*

—ਭਾਈ ਗੁਰਦਾਸ

ਗੁਰੂ ਅਨੰਦਪੁਰ ਦਾ ਵਾਸੀ ਹੈ। ਖਾਲਸਾ ਵੀ ਅਨੰਦਪੁਰ ਦਾ ਵਾਸੀ ਹੋਵੇਗਾ। ਗੁਰੂ ਸਚਿਆਰ ਸੂਰਮਾ ਹੈ। ਸਿੱਖ ਵੀ ਸਚਿਆਰ ਸੂਰਮਾ ਹੋਵੇਗਾ। ਗੁਰੂ ਅੰਮ੍ਰਿਤਧਾਰੀ ਹੈ। ਸਿੱਖ ਵੀ ਅੰਮ੍ਰਿਤਧਾਰੀ ਹੋਵੇਗਾ। ਗੁਰੂ ਗ਼ਰੀਬ ਨਿਵਾਜ ਹੈ ਸਿੱਖ ਵੀ ਗ਼ਰੀਬ ਮਾਰ ਨਹੀਂ ਕਰੇਗਾ। ਖਾਲਸਾ ਗ਼ਰੀਬ ਨਿਵਾਜ ਹੋਵੇਗਾ। ਗੁਰੂ ਕੁਰਬਾਨੀ ਲਈ ਆਪਣਾ ਪਰਿਵਾਰ ਵਾਰ ਦਿੰਦਾ ਹੈ। ਸਿੱਖ ਵੀ ਕੁਰਬਾਨੀ ਲਈ ਤਤਪਰ ਹੋਵੇਗਾ। ਸਤਿਗੁਰਾਂ ਨੇ ਜੀਵਨ ਵਿਚ ਜੋ ਵੀ ਕੀਤਾ ਹੈ ਉਨ੍ਹਾਂ ਦਾ ਆਪਨਾ ਬਚਨ ਹੈ ਕਿ ਮੈਂ ਹਰ ਕਰਮ ਸਹਜ ਵਿਚ ਕੀਤਾ ਹੈ। ਜਿਵੇਂ ਕੋਈ ਤਮਾਸ਼ਾ ਵੇਖਦਾ ਹੈ। ਮੈਂ ਇਸ ਜਗਤ ਵਿਚ ਤਮਾਸ਼ਾ ਵੇਖਣ ਆਇਆ ਹਾਂ। ਇਹ ਠੀਕ ਹੈ ਜਦੋਂ ਜੀਵਨ ਸਹਿਜ ਵਿਚ ਹੁੰਦਾ ਹੈ ਤਾਂ ਜੀਵਨ ਲੀਲਾ ਬਣ ਜਾਂਦਾ ਹੈ। ਜੀਵਨ ਵਿਚ ਦੁੱਖ ਸੁਖ ਦਾ ਪ੍ਰਭਾਵ ਨਹੀਂ ਰਹਿੰਦਾ। ਸਗੋਂ ਹਰ ਕਰਮ ਦਾ ਅਨੰਦ ਹੁੰਦਾ ਹੈ।

*ਮੈ ਹੋ ਪਰਮ ਪੁਰਖ ਕੋ ਦਾਸਾ।*
*ਦੇਖਨ ਆਯੋ ਜਗਤ ਤਮਾਸਾ।*

ਇਹ ਸਹਿਜ ਤੋਂ ਬਿਨਾਂ ਜੀਵਨ ਦਾ ਕੋਈ ਵੀ ਕਰਮ ਪੁੰਨ ਧਰਮ ਨਹੀਂ ਬਣ ਸਕਦਾ। ਜੇ ਜੀਵਨ ਵਿਚ ਸਹਿਜ ਹੋਵੇ ਤਾਂ ਜੀਵਨ ਵਿਚ ਕੋਈ ਪਾਪ ਕਰਮ ਹੋ ਹੀ ਨਹੀਂ ਸਕਦਾ। ਅਸਲ ਵਿਚ ਜਦੋਂ ਮਨੁੱਖ ਆਪਣੇ ਸਹਿਜ ਨੂੰ ਭੁੱਲ ਜਾਂਦਾ ਹੈ ਤਾਂ ਜੀਵਨ ਵਿਚ ਪਾਪ ਕਰਮਾਂ ਦਾ ਅਰੰਭ ਹੁੰਦਾ ਹੈ। ਫਿਰ ਇਹ ਮਨੁੱਖ ਨਾਹੀ ਸਾਬਤ ਰਹਿੰਦਾ, ਹੈ ਨਾ ਹੀ ਮਰਦਾਨਾ ਖਾਲਸਾ ਰਹਿੰਦਾ ਹੈ।

ਗੁਰੂ ਅੰਗਦ ਦੇਵ ਜੀ ਨੇ ਸਹਿਜ ਦੀ ਵਿਆਖਿਆ ਇਕ ਸਲੋਕ ਵਿਚ ਕੀਤੀ ਹੈ, ਕਿ ਪ੍ਰਮਾਤਮਾ ਪਾਉਣਾ ਹੈ ਤਾਂ ਆਪਣੇ ਸੁਭਾਅ ਵਿਚੋਂ ਉਹ ਕੂੜਾ ਕਚਰਾ ਕੱਢ ਦੇ ਜੋ ਪ੍ਰਮਾਤਮਾ ਨਾਲ ਮੇਲ ਨਹੀਂ ਖਾਂਦਾ। ਇਹ ਗਵਾਹੀ ਗੁਰੂ ਦੇਣਗੇ, ਕਿ ਠੀਕ ਕੀ ਹੈ, ਗ਼ਲਤ ਕੀ ਹੈ। ਜਿਵੇਂ ਉਡਦੇ-ਉਡਦੇ ਪੰਛੀ ਦਾ ਹੀ ਸਾਥ ਹੈ। ਤੁਰਦੇ-ਤੁਰਦੇ ਇਕੱਠੇ ਚਲ ਸਕਦੇ ਹਨ। ਜ਼ਿੰਦਾ ਦਿਲ ਜ਼ਿੰਦਾ ਦਿਲ ਨਾਲ ਮਿਲਕੇ ਚੱਲ ਸਕਦਾ ਹੈ। ਮੁਰਦਾ ਦਿਲ ਕੰਜੂਸਾਂ ਦਾ ਸਾਥ ਨਿਭ ਜਾਂਦਾ ਹੈ। ਜੇ ਪ੍ਰਮਾਤਮਾ ਪਾਉਣਾ ਹੈ ਤਾਂ ਜਿਸ ਨੇ ਇਹ ਜਗਤ ਰਚਿਆ ਹੈ

ਉਸ ਦੀ ਸਿਫ਼ਤ-ਸਾਲਾਹ ਕਰੀਏ ਤਾਕਿ ਉਹੀ ਸੁਭਾਅ ਸਾਡੇ ਵਿਚੋਂ ਪ੍ਰਗਟ ਹੋਵੇ ਜਿਸ ਸਹਿਜ ਵਿਚੋਂ ਅਸੀਂ ਸਿਰਜੇ ਗਏ ਹਾਂ।

*ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ।*
*ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ।*
*ਨਾਨਕ ਸੋ ਸਲਾਹੀਐ ਜਿਨਿ ਕਾਰਣੁ ਕੀਆ।*

—ਸੂਹੀ ਕੀ ਵਾਰ, ਮ: ੨, ਪੰਨਾ ੭੮੮

ਸਤਿਗੁਰੂ ਅਮਰਦਾਸ ਜੀ ਫ਼ਰਮਾਉਂਦੇ ਹਨ ਕਰਮ-ਕਾਂਡਾਂ ਨਾਲ ਸਹਿਜ ਢਕਿਆ ਜ਼ਰੂਰ ਜਾਂਦਾ ਹੈ ਪ੍ਰਗਟ ਨਹੀਂ ਹੁੰਦਾ। ਸਗੋਂ ਬੰਦਾ ਇਕ ਭਰਮ ਦੇ ਪ੍ਰਭਾਵ ਨਾਲ ਜੀਵਨ ਬਰਬਾਦ ਕਰਕੇ ਸੰਸਾਰ ਤੋਂ ਚਲਾ ਜਾਂਦਾ ਹੈ। ਮਨੁੱਖ ਬਹੁਤ ਵਾਰ ਉਹ ਕਰਮਕਾਂਡ ਕਰਦਾ ਹੈ ਜਿਨ੍ਹਾਂ ਨੂੰ ਅੰਦਰੋਂ ਮਨ ਵੀ ਨਹੀਂ ਮੰਨਦਾ। ਵੇਖੋ ਵੇਖੀ ਕਰੀ ਜਾਂਦਾ ਹੈ। ਲੋਕੀਂ ਹੰਕਾਰ ਨੂੰ ਥੰਮ੍ਹੀ ਦੇਈ ਜਾਂਦੇ ਹਨ ਕਿ ਤੂੰ ਬੜਾ ਧਰਮੀ ਹੈ ਤੂੰ ਏਨੇ ਧਰਮ ਦੇ ਕੰਮ ਕਰ ਰਿਹਾ ਹੈ। ਬਹੁਤ ਵਾਰ ਬੰਦਾ ਕਰਮ ਹੰਕਾਰ ਵਿਚ ਕਰਦਾ ਹੈ ਤੇ ਲੋਕਾਂ ਤੋਂ ਡਰਦਾ ਵੀ ਕਰਦਾ ਹੈ ਕਿ ਹੁਣ ਯਾਤਰਾ ਨਾ ਗਿਆ ਹੁਣ ਵਰਤ ਨਾ ਰੱਖੇ, ਹੁਣ ਇਹ ਦਾਨ ਨਾ ਕੀਤਾ, ਇਸ ਵਾਰ ਸ਼ਰਾਧ ਨਾ ਕੀਤੇ ਪਤਾ ਨਹੀਂ ਲੋਕੀਂ ਕੀ ਕਹਿਣਗੇ। ਇਨ੍ਹਾਂ ਕਰਮਾਂ ਨਾਲ ਗ਼ਲਤ ਪ੍ਰਭਾਵ ਦਾ ਜਾਲਾ ਤਣ ਕੇ ਜੀਵ, ਮਕੜੀ ਵਾਂਗੂ ਫਸ ਕੇ ਆਪੇ ਹੀ ਮਰ ਜਾਂਦਾ ਹੈ।

ਉਸ ਬ੍ਰਹਮਚਾਰੀ ਨੇ ਸੱਚ ਹੀ ਕਿਹਾ ਸੀ ਅਮਰਦਾਸ ਮੈਂ ਨਿਗੁਰੇ ਦਾ ਸੰਗ ਕੀਤਾ ਹੈ। ਮੇਰਾ ਸਭ ਕੁਝ ਨਸ਼ਟ ਭ੍ਰਿਸ਼ਟ ਹੋ ਗਿਆ ਹੈ। ਉਸ ਨੇ ਜੋ ਗੱਲ ਕਹੀ ਸੀ ਬੜੀ ਗਹਿਰੀ ਸੀ ਕਿ ਤੂੰ ਜੋ ਧਰਮ ਦੀਆਂ ਗੱਲਾਂ ਕਰ ਰਿਹਾ ਹੈ ਇਹ ਤੇਰਾ ਸਹਿਜ ਨਹੀਂ। ਇਹ ਤੇਰਾ ਸੁਭਾਵ ਨਹੀਂ, ਇਹ ਪ੍ਰਭਾਵ ਹੈ। ਗੁਰੂ ਤੋਂ ਬਗ਼ੈਰ ਤੈਨੂੰ ਤੇਰਾ ਸੁਭਾਅ ਨਹੀਂ ਲੱਭਣਾ। ਜਦੋਂ ਸਤਿਗੁਰੂ ਨੂੰ ਮਿਲ ਕੇ ਸੁਭਾਅ ਸਹਿਜ ਮਿਲ ਗਿਆ ਤਾਂ ਉਨ੍ਹਾਂ ਅਨੰਦ ਸਾਹਿਬ ਵਿਚ ਲਿਖ ਦਿਤਾ ਸੀ :

*ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥*
*ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਇ॥*
*ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਇ॥*
*ਮੰਨੁ ਧੋਵਹੁ ਸਬਦਿ ਲਾਗਹੁ, ਹਰਿ ਸਿਉ ਰਹਹੁ ਚਿਤੁ ਲਾਇ॥*
*ਕਹੈ ਨਾਨਕ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ॥*

—ਪਉੜੀ ੧੮, ਅਨੰਦ ਸਾਹਿਬ

ਕਰਮਾਂ ਦੇ ਪ੍ਰਭਾਵ ਨਾਲ ਸ਼ੱਕ ਵੱਧ ਗਏ ਹਨ। ਨਿਰਣਾ ਸਮਾਧਾਨ ਹੈ ਕੋਈ ਨਹੀਂ। ਉਪਰੇ ਬੇਗਾਨੇ ਉੱਤਰਾਂ ਨਾਲ ਪ੍ਰਸ਼ਨ ਤਾਂ ਵਧਦੇ ਗਏ ਹਨ, ਪ੍ਰਸ਼ਨ ਮੁੱਕੇ ਕੋਈ ਨਹੀਂ। ਇਹ ਪ੍ਰਸ਼ਨ ਹੀ ਸੰਸਾਰ ਹੈ ਜੋ ਮਨ ਨੂੰ ਮਲੀਨ ਕਰਦਾ ਹੈ। ਗੁਰ ਸ਼ਬਦ ਨਾਲ ਜੁੜਨਾ ਹੈ। ਪ੍ਰਮਾਤਮਾ ਨਾਲ ਚਿਤ ਜੋੜਨਾ ਹੈ। ਅਕਾਲ ਪੁਰਖ ਦੀ ਯਾਦ ਨਾਲ ਮਨ ਨੂੰ ਧੋਣਾ ਹੈ। ਗੁਰੂ ਦੀ ਕਿਰਪਾ ਦੁਆਰਾ ਸਹਿਜ ਪ੍ਰਗਟ ਹੋ ਜਾਵੇਗਾ। ਜਿਵੇਂ ਬੱਦਲਾਂ ਵਿਚੋਂ ਚੰਦਰਮਾ ਨਿਕਲ ਆਉਂਦਾ ਹੈ। ਧੁੰਦ ਮਿਟਣ ਤੇ ਸੂਰਜ ਨਜ਼ਰ ਆਉਂਦਾ ਹੈ। ਇਸੇ ਤਰ੍ਹਾਂ ਕਰਮਕਾਂਡ ਦੇ ਬਣੇ ਪ੍ਰਭਾਵ ਉਨ੍ਹਾਂ ਤੋਂ ਬਣੇ ਭਰਮਾਂ ਦੇ ਬੱਦਲ ਸਤਿਗੁਰੂ ਪਾਸੇ ਕਰਦਾ ਹੈ। ਤਾਂ ਵਿਚੋਂ ਸਹਿਜ ਦਾ ਸੂਰਜ ਨਿਕਲ ਆਉਂਦਾ ਹੈ। ਫਿਰ ਜੀਵਨ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ। ਇਸ ਸਹਿਜ ਵਿਚ ਸਾਖਿਆਤ ਹੈ। ਸੱਚ ਦੇ ਦੀਦਾਰ ਹਨ। ਇਹ ਉਹ ਅਵਸਥਾ ਹੈ ਜਿਥੇ ਕਹਿੰਦੇ ਹਾਂ ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ। ਇਹੀ ਖਾਲਸਈ ਸੁਭਾਅ ਹੈ। ਇਹ ਸ਼ੁੱਧ ਸੁਭਾਅ ਹੈ ਜੋ ਆਦ ਤੋਂ ਮਨੁੱਖ ਦੇ ਨਾਲ ਹੈ।

ਭਾਈ ਗੁਰਦਾਸ ਜੀ ਸਹਿਜ ਅਵਸਥਾ ਦਾ ਜ਼ਿਕਰ ਕਰਦੇ ਹਨ। ਉਨ੍ਹਾਂ ਨੇ ਕੋਈ ਸੁਣੀ ਸੁਣਾਈ ਨਹੀਂ ਕੀਤੀ ਉਨ੍ਹਾਂ ਨੇ ਜੋ ਅਨੰਦ ਮਾਣਿਆ ਹੈ, ਜੋ ਵੇਖਿਆ ਹੈ ਅੱਖੀਂ ਵੇਖਿਆ, ਚਸ਼ਮਦੀਦ ਗਵਾਹੀ, ਵਾਰਾਂ ਵਿਚ ਅੰਕਤ ਕੀਤੀ ਹੈ।

ਗੁਰਮੁਖ ਦਾ ਮਿੱਠਾ ਬੋਲਣਾ ਹਰ ਬਚਨ ਹੀ ਜਾਪ ਬਣ ਜਾਂਦਾ ਹੈ। ਅੱਖਾਂ ਨਾਲ ਵੇਖਿਆ ਬ੍ਰਹਮ ਦਾ ਧਿਆਨ ਅਪਣੇ ਆਪੇ ਨਾਲ ਜੁੜਨਾ ਹੋ ਜਾਂਦਾ ਹੈ। ਸੁਰਤ ਨਾਲ ਸੁਣਨਾ ਹੀ ਪੰਚ ਸ਼ਬਦ ਹਨ। ਗੁਰੂ ਸ਼ਬਦ ਦਾ ਅਲਾਪ ਹੀ ਅਨਾਹਦ ਨਾਦ ਬਣ ਜਾਂਦਾ ਹੈ। ਆਪਣੀ ਕਿਰਤ ਲਈ ਸਰੀਰ ਚਲਦਾ ਹੈ। ਇਹ ਰੱਬ ਨੂੰ ਡੰਡੌਤਾਂ ਹੋ ਰਹੀਆਂ ਹਨ। ਮਾਰਗ ਤੇ ਚੱਲਣਾ ਪ੍ਰਮਾਤਮਾ ਦੀਆਂ ਪ੍ਰਦਖਣਾਂ ਹਨ। ਗੁਰਮੁਖ ਦਾ ਆਪ ਛੱਕਣਾ ਤੇ ਪਹਿਣਨਾ ਰੱਬ ਨਾਲੋਂ ਵਿਛੋੜਦਾ ਨਹੀਂ ਸਗੋਂ ਮੇਲ ਦੀ ਜੁਗਤੀ ਤੇ ਜੋਗ ਦਾ ਸੰਜੋਗ ਹੈ। ਉਹ ਮੇਲ ਦੀ ਵਿਧੀ ਜਾਣਦੇ ਹਨ। ਉਸਦਾ ਸੌਣਾ ਹੀ ਸਮਾਧੀ ਬਣ ਜਾਂਦਾ ਹੈ ਨੀਂਦ ਵਿਚ ਵੀ ਬੁਰਾ ਸੰਕਲਪ ਨਹੀਂ। ਘਰ ਬਾਰੀ ਹੁੰਦਿਆਂ ਲੋਭ ਦੀ ਲਹਿਰ ਵਿਚ ਨਹੀਂ ਰੁੜ੍ਹਦੇ। ਨਾ ਕਿਸੇ ਦੇਵੀ ਦੇਵਤੇ ਦੇ ਵਰ ਦਾ ਲੋਭ ਹੈ ਨਾ ਕਿਸੇ ਦੇ ਸਰਾਪ ਦਾ ਡਰ ਹੈ। ਗੁਰਸਿੱਖ ਸਹਿਜ ਵਿਚ ਹਨ। ਇਹ ਅਕਾਲ ਪੁਰਖ ਦਾ ਸਾਥ ਹੈ ਇਹ ਪ੍ਰਮਾਤਮਾ ਦੀ ਹਜ਼ੂਰੀ ਦਾ ਜੀਵਨ ਹੈ :

*ਗੁਰਮੁਖਿ ਮਿਠਾ ਬੋਲਣਾ ਜੋ ਬੋਲੈ ਸੋਈ ਜਪ ਜਾਪੈ॥*
*ਗੁਰਮੁਖਿ ਅਖੀ ਦੇਖਣਾ ਬ੍ਰਹਮ ਧਿਆਨੁ ਧਰੈ ਆਪੁ ਆਪੈ॥*

*ਗੁਰਮੁਖਿ ਸੁਨਣਾ ਸੁਰਤਿ ਕਰਿ ਪੰਚ ਸਬਦ ਗੁਰ ਸਬਦ ਅਲਾਪੈ॥*
*ਗੁਰਮੁਖਿ ਕਿਰਤ ਕਮਾਵਣੀ ਨਮਸਕਾਰ ਡੰਡਉਤ ਸਿਞਾਪੈ॥*
*ਗੁਰਮੁਖਿ ਮਾਰਗ ਚਲਣਾ ਪਰਦਖਣਾ ਪੂਰਨ ਪਰਤਾਪੈ॥*
*ਗੁਰਮੁਖਿ ਖਾਣਾ ਪੈਨਣਾ ਜੋਗ ਭੋਗ ਸੰਜੋਗ ਪਛਾਪੈ॥*
*ਗੁਰਮੁਖਿ ਸਵਣੁ ਸਮਾਧਿ ਹੈ ਆਪੇ ਆਪਿ ਨਾ ਥਾਪਿ ਉਥਾਪੈ॥*
*ਘਰਬਾਰੀ ਜੀਵਨ ਮੁਕਤਿ ਲਹਿਰ ਨਹੀ ਭਵ ਲੋਭ ਬਿਆਪੈ॥*
*ਪਾਰਿ ਪਏ ਲੰਘਿ ਵਰੈ ਸਰਾਪੈ॥ ਪਉੜੀ ੧੮॥ ਵਾਰ॥ ੬॥*

—ਭਾਈ ਗੁਰਦਾਸ

ਭਗਤ ਜੈ ਦੇਵ ਜੀ ਕਹਿੰਦੇ ਹਨ ਕਿ ਪ੍ਰਮਾਤਮਾ ਦੇ ਭਗਤ ਪੂਰਨ ਤੌਰ ਤੇ ਮੁਕਤ ਹਨ ਮਨ ਬਚਨ ਕਰਮਾਂ ਨੂੰ ਕੋਈ ਬੰਧਨ ਨਹੀਂ। ਉਹ ਸਹਿਜ ਵਿਚ ਹਨ। ਸਾਰਾ ਜੀਵਨ ਹੀ ਸਵਾਸ ਸਵਾਸ ਹੀ ਜਗ ਹੈ ਜੋਗ ਹੈ। ਤਪ ਹੈ ਦਾਨ ਹੈ ਉਨ੍ਹਾਂ ਨੂੰ ਉਚੇਚਾ ਕੁਝ ਵੀ ਨਹੀਂ ਕਰਨਾ ਪੈਂਦਾ। ਉਚੇਚਾ ਜੋ ਕਰਦੇ ਹਾਂ ਉਸਦਾ ਭਾਵ ਹੈ ਕਿ ਮਨੁੱਖ ਕਦੀ ਭਲਾ ਕਰਦਾ ਹੈ ਅਤੇ ਕਦੀ ਨਹੀਂ ਕਰਦਾ। ਬਲਕਿ ਕਦੀ ਬੁਰਾ ਵੀ ਕਰਦਾ ਹੈ ਪਰ ਜਿਸਦੇ ਜੀਵਨ ਵਿਚ ਸੁੱਤੇ ਸਿੱਧ ਹੀ ਭਲਾ ਹੋ ਰਿਹਾ ਹੈ ਉਹ ਉਚੇਚ ਕਰਕੇ ਕਿਸੇ ਨੂੰ ਕਿਉਂ ਦੱਸੇ ਕਿ ਅੱਜ ਮੈਂ ਭਲਾ ਕਰਨਾ ਲੱਗਾ ਹਾਂ। ਆ ਕੇ ਤੁਸੀਂ ਵੇਖੋ। ਜੋ ਅਸੀਂ ਨਿਤ ਹੀ ਕਰਦੇ ਹਾਂ ਅਸੀਂ ਕਿਸੇ ਨੂੰ ਵੇਖਣ ਵਾਸਤੇ ਨਹੀਂ ਸੱਦਦੇ ਕਿ ਇਹ ਤਾਂ ਅਸੀਂ ਨਿਤ ਹੀ ਕਰਦੇ ਹਾਂ। ਯਗ ਯੋਗ ਤਪ ਦਾਨ ਇਹ ਤਾਂ ਹੀ ਵਿਖਾਏ ਜਾਂਦੇ ਹਨ ਕਿ ਲੋਕ ਕਦੀ-ਕਦੀ ਕਰਦੇ ਹਨ। ਪ੍ਰਮਾਤਮਾ ਦੇ ਭਗਤ ਦਾ ਜੀਵਨ ਸੁੱਤੇ ਸਿੱਧ ਹੀ ਸਿਮਰਨ ਤੇ ਸੇਵਾ ਦਾ ਹੈ। ਉਹ ਕਿਸੇ ਨੂੰ ਕੀ ਵਿਖਾਏ। ਭਗਤ ਜੀ ਕਹਿੰਦੇ ਹਨ :

*ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ॥*
*ਜੋਗੇਨ ਕਿੰ, ਜਗੇਨ ਕਿੰ, ਦਾਨੇਨ ਕਿੰ, ਤਪਸਾ॥*

—ਗੂਜਰੀ ਜੈ ਦੇਵ ਜੀ, ਪੰਨਾ ੫੨੬

ਪ੍ਰਮਾਤਮਾ ਦੇ ਭਗਤ ਦਾ ਇਹ ਸਹਿਜ ਹੈ। ਇਹ ਕਰਮ-ਕਾਂਡ ਉਹ ਨਹੀਂ ਕਰਦਾ। ਜਿਸ ਭਲੇ ਦਾ ਲੋਕ ਵਿਖਾਵਾ ਕਰਦੇ ਹਨ ਪਰ ਭਲਾ ਕਰਦੇ ਨਹੀਂ। ਰੱਬ ਦਾ ਪਿਆਰਾ ਵਿਖਾਵਾ ਬਿਲਕੁਲ ਨਹੀਂ ਕਰਦਾ ਪਰ ਉਸ ਦੇ ਜੀਵਨ ਵਿਚ ਸੁੱਤੇ ਸਿੱਧ ਹੀ ਭਲਾ ਹੋ ਰਿਹਾ ਹੈ। ਜਿਵੇਂ ਜਾਗਣਾ ਤੇ ਸੌਣਾ ਸੁਭਾਵਕ ਹੈ ਅਸੀਂ ਲੋਕਾਂ ਨੂੰ ਦੱਸਦੇ ਨਹੀਂ ਫਿਰਦੇ ਕਿ ਅੱਜ ਮੈਂ ਸੁੱਤਾ ਸਾਂ ਜਾਂ ਮੈਂ ਅੱਜ ਸੁੱਤਾ ਉੱਠਿਆ ਹਾਂ। ਸੌਣ ਜਾਗਣ ਵਾਂਗੂੰ ਹੀ ਪ੍ਰਮਾਤਮਾ ਦੀ ਭਗਤੀ ਸੇਵਾ ਸਿਮਰਨ ਸਹਿਜ ਵਿਚ ਹੀ ਸੁੱਤੇ ਸਿੱਧ ਹੋ ਰਿਹਾ ਹੈ। ਇਹ ਉਨ੍ਹਾਂ ਦਾ ਨਿਤ

ਕਰਮ ਹੈ।

*ਸਹਜੇ ਜਾਗੈ ਸਹਜੈ ਸੋਵੈ॥ ਗੁਰਮੁਖਿ ਅਨਦਿਨੁ ਉਸਤਤਿ ਹੋਵੈ॥*
*ਮਨਮੁਖ ਭਰਮੈ ਸਹਸਾ ਹੋਵੈ॥ ਅੰਤਰਿ ਚਿੰਤਾ ਨੀਦ ਨ ਸੋਵੈ॥*
*ਗਿਆਨੀ ਜਾਗਹਿ ਸਵਹਿ ਸੁਭਾਇ॥ ਨਾਨਕ ਨਾਮਿ ਰਤਿਆ ਬਲਿ ਜਾਉ॥*

—ਵਾਰ ਸੋਰਠਿ, ਸਲੋਕ ਮ: ੩, ਪੰਨਾ ੬੪੬

ਸਤਿਗੁਰੂ ਅਰਜਨ ਦੇਵ ਜੀ ਸਹਿਜ ਪ੍ਰਾਪਤ ਜੀਵਨ ਦਾ ਉਲੇਖ ਕਰਦੇ ਹਨ ਕਿ ਸਹਿਜ ਪ੍ਰਾਪਤ ਜੀਵਨ ਵਿਚੋਂ ਕਿਹੜੀਆਂ-ਕਿਹੜੀਆਂ ਬਰਕਤਾਂ ਨਜ਼ਰ ਆਉਂਦੀਆਂ ਹਨ। ਕਿਹੜੇ ਗੁਣ ਪ੍ਰਗਟ ਹੁੰਦੇ ਹਨ।

*ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥*
*ਪੰਚ ਜਨਾ ਸਿਉ ਸੰਗੁ ਨਿਵਾਰੈ॥*
*ਦਸ ਇੰਦ੍ਰੀ ਕਰਿ ਰਾਖੈ ਵਾਸਿ॥*
*ਤਾ ਕੈ ਆਤਮੈ ਹੋਇ ਪਰਗਾਸੁ॥ ੧॥*
*ਐਸੀ ਦ੍ਰਿੜਤਾ ਤਾ ਕੈ ਹੋਇ॥*
*ਜਾਕਉ ਦਇਆ ਮਇਆ ਪ੍ਰਭ ਸੋਇ॥ ਰਹਾਉ॥*
*ਸਾਜਨ ਦੁਸਟ ਜਾ ਕੈ ਏਕ ਸਮਾਨੈ॥*
*ਜੇਤਾ ਬੋਲਣੁ ਤੇਤਾ ਗਿਆਨੈ॥*
*ਜੇਤਾ ਸੁਨਣਾ ਤੇਤਾ ਨਾਮੁ॥*
*ਜੇਤਾ ਪੇਖਨੁ ਤੇਤਾ ਧਿਆਨੁ॥*
*ਸਹਜੇ ਜਾਗਣੁ ਸਹਜੇ ਸੋਇ॥*
*ਸਹਜੇ ਹੋਤਾ ਜਾਇ ਸੁ ਹੋਇ॥*
*ਸਹਜ ਬੈਰਾਗੁ ਸਹਜੇ ਹੀ ਹਸਨਾ॥*
*ਸਹਜੇ ਚੂਪ ਸਹਜੇ ਹੀ ਜਪਨਾ॥*
*ਸਹਜੇ ਭੋਜਨੁ ਸਹਜੇ ਭਾਉ॥*
*ਸਹਜੇ ਮਿਟਿਓ ਸਗਲ ਦੁਰਾਉ॥*
*ਸਹਜੇ ਹੋਆ ਸਾਧੂ ਸੰਗੁ॥*
*ਸਹਜਿ ਮਿਲਿਓ ਪਾਰਬ੍ਰਹਮ ਨਿਸੰਗੁ॥*
*ਸਹਜੇ ਗ੍ਰਿਹ ਮਹਿ ਸਹਜਿ ਉਦਾਸੀ॥*
*ਸਹਜੇ ਦੁਬਿਧਾ ਤਨ ਕੀ ਨਾਸੀ॥*
*ਜਾ ਕੈ ਸਹਜਿ, ਮਨਿ ਭਇਆ ਅਨੰਦੁ॥*
*ਤਾ ਕਉ ਭੇਟਿਆ ਪਰਮਾਨੰਦੁ॥*

*ਸਹਜੇ ਅੰਮ੍ਰਿਤ ਪੀਓ ਨਾਮ॥*
*ਸਹਜੇ ਕੀਨੋ ਜੀਅ ਕੋ ਦਾਨੁ॥*
*ਸਹਜ ਕਥਾ ਮਹਿ, ਆਤਮੁ ਰਸਿਆ॥*
*ਤਾਕੈ ਸੰਗਿ, ਅਬਿਨਾਸੀ ਬਸਿਆ॥*
*ਸਹਜੇ ਆਸਣੁ ਅਸਥਿਰੁ ਭਾਇਆ॥*
*ਸਹਜੇ ਅਨਹਤ ਸਬਦੁ ਵਜਾਇਆ॥*
*ਸਹਜੇ ਰੁਣਝੁਣਕਾਰੁ ਸੁਹਾਇਆ॥*
*ਤਾ ਕੈ ਘਰਿ ਪਾਰਬ੍ਰਹਮੁ ਸਮਾਇਆ॥*
*ਸਹਜੇ ਜਾਕਉ ਪਰਿਓ ਕਰਮਾ॥*
*ਸਹਜੇ ਗੁਰੁ ਭੇਟਿਓ ਸਚੁ ਧਰਮਾ॥*
*ਜਾਕੈ ਸਹਜੁ ਭਇਆ ਸੋ ਜਾਣੈ॥*
*ਨਾਨਕ ਦਾਸ, ਤਾਕੈ ਕੁਰਬਾਣੈ॥*

—ਗਉੜੀ ਮ: ੫, ਪੰਨਾ ੨੩੬

ਕਬੀਰ ਸਾਹਿਬ ਜੀ ਨੇ ਸਹਿਜ ਬਾਰੇ ਕਿਹਾ ਹੈ ਉਸ ਅਵਸਥਾ ਵਿਚ ਮਨੁੱਖ ਦੀ ਸੁਰਤਿ ਵਿਚ ਸਤਿਗੁਰੂ ਸਮਾਇਆ ਹੁੰਦਾ ਹੈ। ਇਸ ਲਈ ਐਸੀ ਸੁਰਤ ਵਿਚ ਨਾ ਤਾਂ ਲੋਭ ਲਈ ਥਾਂ ਹੈ, ਦੇਵਤਿਆਂ ਦੀਆਂ ਪੁਰੀਆਂ ਦਾ ਲੋਭ ਹੈ। ਜੀਵਨ ਦੀ ਆਸਾ ਤੇ ਮੌਤ ਦਾ ਭੈ ਨਹੀਂ। ਅਫੁਰ ਅਵਸਥਾ ਹੈ। ਦੁੱਖ ਸੁੱਖ ਤੋਂ ਪਾਰ ਇਹ ਅਵਸਥਾ ਹੈ। ਤੋਲੀ ਨਹੀਂ ਜਾ ਸਕਦੀ, ਮੁਕਾਈ ਨਹੀਂ ਜਾ ਸਕਦੀ। ਕੋਈ ਉਪਮਾਨ ਨਹੀਂ ਢੁਕਦਾ ਤੇ ਸਤਿਗੁਰੂ ਦੀ ਕ੍ਰਿਪਾ ਨਾਲ ਸਹਿਜ ਦੀ ਪ੍ਰਾਪਤੀ ਹੁੰਦੀ ਹੈ। ਜਿਵੇਂ ਸਤਿਗੁਰੂ ਅਮਰ ਦਾਸ ਜੀ ਨੇ ਅਨੰਦ ਸਾਹਿਬ ਵਿਚ ਕਿਹਾ ਹੈ। ਸਤਿ ਇਹੀ ਹੈ ਕਿ ਸਹਿਜ ਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦਾ ਹੈ। ਸਹਿਜ ਦੀ ਕੋਈ ਪ੍ਰੀਭਾਸ਼ਾ ਨਹੀਂ ਹੋ ਸਕਦੀ।

*ਸਹਜ ਕੀ ਅਕਥ ਕਥਾ ਹੈ ਨਿਰਾਰੀ॥*
*ਤੁਲਿ ਨਹੀ ਚਢੈ, ਜਾਇ ਨਾ ਮੁਕਾਤੀ, ਹਲੁਕੀ ਲਗੈ ਨਾ ਭਾਰੀ॥*

ਗਉੜੀ ਕਬੀਰ ਜੀ, ਪੰਨਾ ੩੩੩

ਇਸ ਸਹਿਜ ਦੀ ਬਰਕਤ ਨਾਲ ਭਲਾ ਤਾਂ ਸਾਰੇ ਸੰਸਾਰ ਦਾ ਹੋਵੇਗਾ ਪਰ ਖਾਲਸੇ ਕੋਲੋਂ ਬੁਰਾ ਕਿਸੇ ਦਾ ਨਹੀਂ ਹੋਵੇਗਾ। ਖਾਲਸੇ ਦੇ ਤੀਰ ਵੀ ਪੀਰ ਬਣ ਜਾਂਦੇ ਹਨ, ਪੀਰ ਤਾਂ ਭਲਾ ਹੀ ਕਰਦਾ ਹੈ।

*ਅਸ ਕ੍ਰਿਪਾਣ ਖੰਡੋ ਖੜਕ ਤੁਪਕ ਤਬਰ ਅਰਤੀਰ॥*
*ਸੈਫ ਸਰੋਹੀ ਸੈਹਥੀ ਯਹੀ ਹਮਾਰੇ ਪੀਰ॥*

ਜ਼ਾਲਮਾਂ ਦੀ ਤੇਗ ਹਾਇ ਹਾਇ ਦਾ ਕਾਰਨ ਬਣ ਗਈ ਸੀ।

ਬਾਬਰ ਦੀ ਤੇਗ਼ ਚੱਲਦੀ ਹੈ ਤਾਂ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :

*ਏਤੀ ਮਾਰ ਪਈ ਕੁਰਲਾਣੈ ਤੈਂ ਕੀ ਦਰਦੁ ਨ ਆਇਆ॥*

—ਆਸਾ ਮ: ੧, ਪੰਨਾ ੩੬੦

ਜ਼ਾਲਮ ਰਾਜਿਆਂ ਦੇ ਹੱਥ ਵਿਚ ਤਲਵਾਰ ਆ ਗਈ ਮਾਨੋ ਕਸਾਈ ਦੇ ਹੱਥ ਵਿਚ ਤਲਵਾਰ ਆ ਗਈ। ਸਾਰਾ ਸੰਸਾਰ ਹਾਇ-ਹਾਇ ਨਾਲ ਭਰ ਗਿਆ। ਜੇ ਡੋਲਦੇ ਮਨ ਵਾਲੇ ਬੰਦੇ ਦੇ ਹੱਥ ਵਿਚ ਤੀਰ ਆਉਣਗੇ ਤਲਵਾਰ ਆਏਗੀ ਤਾਂ ਸੰਸਾਰ ਕੀਰਨਿਆਂ ਨਾਲ ਭਰ ਜਾਵੇਗਾ। ਪਰ ਜੇ ਸਹਿਜ ਵਿਚ ਟਿਕੇ ਖਾਲਸੇ ਦੇ ਹੱਥ ਵਿਚ ਤਲਵਾਰ ਆਏਗੀ ਤਾਂ ਹਾਇ-ਹਾਇ ਦੀ ਥਾਂ ਜਗਤ ਵਿਚ ਜੈ-ਜੈ ਦੀ ਆਵਾਜ਼ ਗੂੰਜ ਉਠੇਗੀ।

*ਖਗ ਖੰਡ ਬਿਹੰਡੰ ਖਲ ਦਲ ਖੰਡੰ,*
*ਅਤਿ ਰਣ ਮੰਡੰ ਬਰਬੰਡੰ।*
*ਭੁਜਦੰਡ ਅਖੰਡੰ, ਤੇਜ ਪ੍ਰਚੰਡੰ,*
*ਜੋਤਿ ਅਮੰਡੰ ਭਾਨ ਪ੍ਰਭੰ।*
*ਸੁਖ ਸੰਤਾ ਕਰਣੰ ਦੁਰਮਤਿ ਦਰਣੰ,*
*ਕਿਲਬਿਖ ਹਰਣੰ, ਅਸ ਸਰਣੰ।*
*ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ,*
*ਮਮ ਪ੍ਰਤਿਪਾਰਣ ਜੈ ਤੇਗੰ।*

—ਬਚਿਤ੍ਰ ਨਾਟਕ

ਖਾਲਸੇ ਦੇ ਹਰ ਕਰਮ ਦੀ ਕਸਵੱਟੀ ਸਹਿਜ ਹੈ।

ਸਹਿਜ ਉਹ ਪਵਿੱਤਰ ਗੰਗਾ ਹੈ ਜਿਸਦੇ ਪ੍ਰਵਾਹ ਵਿਚੋਂ ਜੋ ਵੀ ਕਰਮ ਰੂਪੀ ਲਹਿਰ ਨਿਕਲੇਗੀ ਉਹ ਪਵਿੱਤਰ ਹੀ ਹੋਵੇਗੀ। ਖਾਲਸੇ ਨੂੰ ਸਤਿਗੁਰਾਂ ਨੇ ਬੜਾ ਸੁਚੇਤ ਕੀਤਾ ਹੈ ਕਿ ਕਰਮ ਬਹੁਤ ਸੁਚੇਤ ਹੋ ਕੇ ਕਰਨਾ ਤੁਸੀਂ ਅਕਾਲ ਪੁਰਖ ਦੀ ਫ਼ੌਜ ਹੋ ਤੁਹਾਡੇ ਹਰ ਕਰਮ ਨੂੰ ਜਗਤ ਨੇ ਵੇਖਣਾ ਹੈ ਤੇ ਪਰਖਣਾ ਹੈ।

ਇਕ ਦੁਸ਼ਟ ਬੰਦੇ ਦਾ ਕਰਮ ਨਜ਼ਰ ਨਹੀਂ ਆਉਂਦਾ। ਉਹ ਕਰਮ ਪਾਣੀ ਵਿਚ ਖਿੱਚੀ ਹੋਈ ਲਕੀਰ ਵਾਂਗ ਹੈ। ਲੋਕ ਕਹਿੰਦੇ ਹਨ ਇਸ ਪਾਮਰ ਦੇ ਨਿਤ ਦੇ ਇਹੋ ਕਰਮ ਹਨ। ਇਸ ਨੇ ਅੱਜ ਕੋਈ ਨਵਾਂ ਬੁਰਾ ਕਰਮ ਨਹੀਂ ਕੀਤਾ। ਪਰ ਸਾਧੂ ਮਹਾਂਪੁਰਖ ਦੇ ਪਾਸੋਂ ਇਕ ਗ਼ਲਤੀ ਹੋ ਜਾਏ ਤਾਂ ਉਹ ਪੱਥਰ ਦੀ ਲੀਕ ਵਾਂਗੂੰ ਸਦਾ ਹੀ ਨਜ਼ਰ ਆਉਂਦੀ ਰਹਿੰਦੀ ਹੈ।

*ਦੁਸ਼ਟ ਕ੍ਰਿਆ ਦਰਸੇ ਨਹੀ ਜੈਸੇ ਜਲ ਮਹਿ ਰੇਖ।*
*ਸੰਤ ਕ੍ਰਿਆ ਅਤ ਅਲਪ ਹੀ ਸਿਲਾ ਰੇਖ ਜਿਉ ਦੇਖ।*

—ਸਾਰਕੁਤਾਵਲੀ

ਆਦਲ ਬਾਦਸ਼ਾਹ, ਨੌਸ਼ੀਰਵਾਂ ਨੇ ਇਕ ਵਾਰ ਜੰਗਲ ਵਿਚ ਨਮਕ ਮੰਗਵਾਇਆ ਸੀ ਉਹ ਵੀ ਪੈਸੇ ਦੇ ਕੇ। ਕਿਹਾ ਸੀ ਅੱਜ ਮੈਂ ਨਮਕ ਮੁਫਤ ਲਵਾਂਗਾ ਤਾਂ ਕਲ੍ਹ ਨੂੰ ਮੇਰੇ ਸਿਪਾਹੀ ਲੋਕਾਂ ਦੇ ਘਰ ਉਜਾੜ ਦੇਣਗੇ। ਮੁਫਤ ਨਮਕ ਲੈਣ ਦਾ ਭਾਵ ਹੈ ਬਾਦਸ਼ਾਹ ਨੇ ਲੁਟ ਦੀ ਖੁਲ੍ਹ ਦੇ ਦਿੱਤੀ ਹੈ। ਸਿਪਾਹੀਆਂ ਨੂੰ ਖ਼ਬਰਦਾਰ ਕਰਦਿਆਂ ਕਿਹਾ ਯਾਦ ਰੱਖਣਾ ਕੋਈ ਇਹ ਨਾ ਕਹੇ ਕਿ ਬਾਦਸ਼ਾਹ ਆਦਲ ਦੇ ਕਿਸੇ ਸਿਪਾਹੀ ਨੇ ਕਿਸੇ ਨਾਲ ਬੇਇਨਸਾਫੀ ਕੀਤੀ ਹੈ।

ਜੇ ਆਦਲ ਬਾਦਸ਼ਾਹ ਨੂੰ ਏਨਾ ਫ਼ਖਰ ਹੈ ਤਾਂ ਦੀਨ ਦੁਨੀਆਂ ਦੇ ਵਾਲੀ ਸਾਹਿਬ ਗੁਰੂ ਗੋਬਿੰਦ ਸਿੰਘ ਕਿਉਂ ਨਾ ਕਹਿਣ ਕਿ ਖਾਲਸਾ ਤੂੰ ਕਿਸੇ ਬਾਦਸ਼ਾਹ ਦੀ ਫੌਜ ਨਹੀਂ। ਤੂੰ ਅਕਾਲ ਪੁਰਖ ਦੀ ਫੌਜ ਹੈਂ। ਵਿਕਾਰਾਂ ਤੋਂ ਨਿਆਰਾ ਰਹਿਣਾ। ਇਕ ਅਵਗੁਣ ਦੂਸਰੇ ਅਵਗੁਣ ਵਾਸਤੇ ਰਸਤਾ ਬਣਾ ਲੈਂਦਾ ਹੈ। ਅਵਗੁਣਾਂ ਵਾਸਤੇ ਹਿਰਦੇ ਦੇ ਦਰਵਾਜ਼ੇ ਬੰਦ ਰੱਖਣੇ।

ਤੁਸੀਂ ਜੇ ਸਹਿਜ ਵਿਚ ਵਿਚਰੋਗੇ ਤਾਂ ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹੋਗੇ।

ਸਹਿਜ ਵਿਚ ਤਾਂ ਜ਼ਹਿਰ ਵੀ ਅੰਮ੍ਰਿਤ ਬਣ ਜਾਂਦਾ ਹੈ।

*ਵੋਹੀ ਜ਼ਹਿਰੇ ਹਲਾਹੱਲ ਹੈ, ਵੋਹੀ ਅੰਮ੍ਰਿਤ ਹੈ ਨਾਦਾਂ।*
*ਮਾਲੂਮ ਨਹੀ ਤੁਝ ਕੋ ਅੰਦਾਜ਼ ਹੈ ਪੀਨੇ ਕੇ।*

ਸਹਿਜ ਵਿਚ ਹਾਰ ਵੀ ਜਿੱਤ ਹੁੰਦੀ ਹੈ। ਦੁੱਖ ਵੀ ਸੁਖ ਬਣ ਜਾਂਦਾ ਹੈ। ਤਖ਼ਤਾ ਵੀ ਤਖ਼ਤ ਬਣ ਜਾਂਦਾ ਹੈ। ਸਹਿਜ ਆ ਜਾਏ ਤਾਂ ਮਨੁੱਖ ਖਾਲਸਾ ਬਣ ਜਾਂਦਾ ਹੈ।

ਇਹ ਕਦੀ ਵੀ ਵੱਖ-ਵੱਖ ਨਾ ਹੋਣ—

*ਖਾਲਸਾ ਤੇ ਸਹਜ।*
*ਸਹਜ ਤੇ ਖਾਲਸਾ।*

ਖਾਲਸੇ ਨੇ ਹਮੇਸ਼ਾ ਯਾਦ ਰੱਖਣਾ ਹੈ ਕਿ ਮੈਨੂੰ ਸਤਿਗੁਰੂ ਨੇ ਸਾਬਤ ਮਰਦਾਨਾ ਦਾਨਾ ਮਰਦ ਬਣਾਇਆ ਹੈ ਮੈਂ ਕਿਤੋਂ ਭੰਗ ਨਹੀਂ ਹੋਣਾ। ਅੰਦਰ ਬਾਹਰੋਂ ਸਾਬਤ ਰਹਿਣਾ ਹੈ। ਮੈਨੂੰ ਆਪਣੀ ਸਿਰਜਨਾ ਯਾਦ ਰਹਿਣੀ ਚਾਹੀਦੀ ਹੈ।

*ਗੁਰਬਰ ਅਕਾਲ ਕੇ ਹੁਕਮ ਸਿਉ ਉਪਜਿਉ ਬਿਗਿਆਨਾ*
*ਤਬਸਹਜੇ ਰਚਿਉ ਖਾਲਸਾ ਸਾਬਤ ਮਰਦਾਨਾ।*

*ਵਾਹ ਉਪਜਿਓ ਚੇਲਾ ਮਰਦ ਕਾ*
*ਮਰਦਾਨ ਸਦਾਇ।* —ਭਾਈ ਗੁਰਦਾਸ ਸਿੰਘ

*ਹਮੂ ਮਰਦ ਬਾਇਦ ਸ਼ਵੱਜ ਸੁਖਨਵਰ*
*ਨਾ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ।*

—ਜ਼ਫਰਨਾਮਾ

ਖ਼ਾਲਸਾ ਸਹਿਜ ਵਿਚ ਬਚਨ ਦਾ ਬਲੀ ਹੋਵੇਗਾ। ਅਤੇ ਇਸ ਦੇ ਮਨ, ਬਚਨ, ਕਰਮ ਇਕ ਹੋਣਗੇ। ਭਾਈ ਨੰਦ ਲਾਲ ਅਨੁਸਾਰ ਇਸ ਖ਼ਾਲਸੇ ਦਾ ਦਿਲ ਤੇ ਜ਼ਬਾਨ ਇਕ ਹੋਣਗੇ।

*ਹਮ ਬ-ਦਿਲ ਯਾਦੇ ਖ਼ੁਦਾ ਓ ਬਰ ਜ਼ੁਬਾਂ।*
*ਈਂ ਜ਼ੁਬਾਨਸ਼ ਦਿਲ ਸ਼ੁਦੋ ਦਿਲ ਸ਼ੁਦ ਜ਼ੁਬਾਂ।*

—ਨੰਦ ਲਾਲ



## ਚੜ੍ਹਦੀ ਕਲਾ ਤੇ ਖਾਲਸਾ

## ੨੦

ਖਾਲਸੇ ਵਿਚ ਬੇਅੰਤ ਗੁਣ ਹਨ। ਖਾਲਸਾ ਉਹ ਖੂਹ ਹੈ ਜਿਸ ਦਾ ਸੰਪਰਕ ਸਮੁੰਦਰ ਨਾਲ ਜੁੜਿਆ ਹੈ। ਇਸ ਵਿਚ ਜੋ ਗੁਣਾਂ ਦਾ ਪਾਣੀ ਹੈ ਉਹ ਪਾਣੀ ਪ੍ਰਮਾਤਮਾ ਸਮੁੰਦਰ ਦਾ ਹੈ। ਜਿਸ ਲਈ ਖਾਲਸਾ ਗੁਣਾਂ ਦਾ ਖ਼ਜ਼ਾਨਾ ਹੈ। ਇਹ ਗੁਣੀ ਨਿਧਾਨ ਹੈ। ਇਹ ਗੁਣ ਪ੍ਰਮਾਤਮਾ ਦੇ ਹਨ। ਅਕਾਲ ਪੁਰਖ ਨੇ ਖ਼ਾਲਸੇ ਨੂੰ ਬਖ਼ਸ਼ੇ ਹਨ।

ਜਿੱਥੇ ਖਾਲਸੇ ਵਿਚ ਹੋਰ ਬੇਅੰਤ ਗੁਣ ਹਨ ਉਥੇ ਇਕ ਮਹਾਨ ਗੁਣ ਦੀ ਚਰਚਾ ਸਾਰੇ ਜਗਤ ਵਿਚ ਹੈ ਕਿ ਇਹ ਖਾਲਸੇ ਨੂੰ ਗੁਰੂ ਨੇ ਐਸਾ ਗੁਣ ਬਖ਼ਸ਼ਿਆ ਹੈ ਕਿ ਜਿਸ ਨੇ ਖਾਲਸੇ ਦੀ ਸ਼ਾਨ ਨੂੰ ਚਾਰ ਚੰਨ੍ਹ ਲਗਾ ਦਿੱਤੇ ਹਨ।

ਉਹ ਗੁਣ ਹੈ ਚੜ੍ਹਦੀ ਕਲਾ। ਹਰ ਵੇਲੇ ਅਨੰਦ ਵਿਚ ਵਾਧਾ ਹੀ ਵਾਧਾ। ਸਦਾ ਹੀ ਖਿੜਾਉ ਵਿਚ ਰਹਿਣਾ। ਮਨ ਵਿਚ ਹਮੇਸ਼ਾ ਹੀ ਵਧਾਈ ਦੀ ਧੁੰਨ ਗੂੰਜਦੀ ਰਹਿਣੀ। ਇਸ ਚੜ੍ਹਦੀ ਕਲਾ ਤੇ ਵਧਾਈ ਦਾ ਮਗਰ ਕਾਰਨ ਹੈ ਉਹ ਹੈ ਪ੍ਰਮਾਤਮਾ ਦਾ ਹਿਰਦੇ ਵਿਚ ਵੱਸ ਜਾਣਾ। ਹਿਰਦੇ ਘਰ ਵਿਚ ਪ੍ਰਮਾਤਮਾ ਦਾ ਆਉਣਾ। ਉਸ ਸਾਹਿਬ ਦਾ ਆਉਣਾ ਤੇ ਆ ਕੇ ਸਦਾ ਲਈ ਵਸ ਜਾਣਾ। ਇਸ ਤੋਂ ਵੱਡੀ ਹੋਰ ਖ਼ੁਸ਼ੀ ਕੀ ਹੋਵੇਗੀ।

*ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ॥*
*ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ॥*

—ਅਨੰਦ ਸਾਹਿਬ

*ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ॥*
*ਦੂਤਹ ਦਹਨੁ ਭਇਆ ਗੋਬਿੰਦੁ ਪ੍ਰਗਟਾਇਆ॥*
*ਪ੍ਰਗਟੇ ਗੋਪਾਲ ਗੋਬਿੰਦ ਲਾਲਨ, ਸਾਧ ਸੰਗਿ ਵਖਾਣਿਆ॥*
*ਆਚਰਜ ਡੀਠਾ ਅਮਿਉ ਵੂਠਾ ਗੁਰਪ੍ਰਸਾਦੀ ਜਾਣਿਆ॥*

*ਮਨਿ ਸਾਂਤਿ ਆਈ ਵਜੀ ਵਧਾਈ ਨਹ ਅੰਤੁ ਜਾਈ ਪਇਆ॥*
*ਬਿਨਵੰਤਿ ਨਾਨਕ ਸੁਖ ਸਹਜਿ ਮੇਲਾ ਪ੍ਰਭੂ ਆਪਿ ਬਣਾਇਆ॥*

—ਆਸਾ ਮਹਲਾ ੫, ਪੰਨਾ ੪੬੦

ਗੁਰੂ ਦਾ ਅੰਗ-ਸੰਗ ਦੀਦਾਰ ਹੋਣਾ, ਪ੍ਰਮਾਤਮਾ ਦਾ ਹਿਰਦੇ ਵਿਚ ਵੱਸਣਾ ਇਸ ਨੇ ਖਾਲਸੇ ਦੇ ਮਨ ਵਿਚ ਚੜ੍ਹਦੀ ਕਲਾ ਪੈਦਾ ਕਰ ਦਿੱਤੀ ਹੈ। ਕੋਈ ਪ੍ਰਮਾਤਮਾ ਦੇ ਨਾਮ ਦੀ ਗੱਲ ਕਰਦਾ ਹੈ ਤਾਂ ਉਹ ਹੁਣ ਮਨ ਵਿਚ ਪਿਆਰਾ ਲੱਗਦਾ ਹੈ।

*ਗੁਰਸਿਖਾ ਮਨਿ ਵਧਾਈਆ ਜਿਨ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ।*
*ਕੋਈ ਕਰਿ ਗਲ ਸੁਣਾਵੈ ਹਰਿ ਨਾਮ ਕੀ ਸੋ ਲਗੈ ਗੁਰਸਿਖਾ ਮਨਿ ਮਿਠਾ।*

—ਆਸਾ ਮਹਲਾ ੪, ਛੰਤ।

ਜਿਸ ਮਨੁੱਖ ਦੇ ਮਨ ਵਿਚ ਕੱਲ੍ਹ ਦੀ ਚਿੰਤਾ ਹੈ ਕਿ ਪਤਾ ਨਹੀਂ ਕੱਲ੍ਹ ਕੈਸਾ ਆਵੇਗਾ ਉਸ ਮਨੁੱਖ ਦੇ ਮਨ ਵਿਚ ਚੜ੍ਹਦੀ ਕਲਾ ਨਹੀਂ ਹੋ ਸਕਦੀ। ਚਿੰਤਾ ਵਾਲਾ ਮਨ ਮੁਰਝਾਇਆ ਹੋਵੇਗਾ। ਉਹ ਮਨ ਦੁਬਿਧਾ ਵਿਚ ਹੁੰਦਾ ਹੈ। ਪਤਾ ਨਹੀਂ ਕੱਲ੍ਹ ਕੈਸਾ ਆਵੇਗਾ।

ਪਤਾ ਨਹੀਂ ਕਲ੍ਹ ਨੂੰ ਕਿਹੜਾ ਦੁੱਖ ਆਵੇਗਾ, ਕੱਲ੍ਹ ਰੋਟੀ ਮਿਲੇਗੀ ਕਿ ਨਹੀਂ। ਖਾਲਸਾ ਇਹ ਫ਼ਿਕਰ ਕਰਦਾ ਹੀ ਨਹੀਂ। ਖਾਲਸਾ ਇਹ ਕਹਿੰਦਾ ਹੈ ਅੱਜ ਨਾਲੋਂ ਕੱਲ੍ਹ ਚੰਗਾ ਹੀ ਆਵੇਗਾ। ਅੱਜ ਤਾਂ ਮੈਂ ਉਸ ਦੀ ਕ੍ਰਿਪਾ ਨਾਲ ਚੜ੍ਹਦੀ ਕਲਾ ਵਿਚ ਬਿਤਾਵਾਂਗਾ। ਜੇ ਕੱਲ੍ਹ ਨਾ ਆਇਆ ਤਾਂ ਫ਼ਿਕਰ ਮੁਕਾ ਉਸ ਮਾਲਕ ਦੀ ਰਜ਼ਾ ਜੇ ਕੱਲ੍ਹ ਨਾ ਆਇਆ ਤਾਂ ਚਿੰਤਾ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਤੇ ਜੇ ਕੱਲ੍ਹ ਆ ਗਿਆ ਤਾਂ ਫਿਰ ਜਿਹੜਾ ਮਾਲਕ ਕੱਲ੍ਹ ਲਿਆਏਗਾ ਉਹ ਇਸ ਬੱਚੇ ਵਾਸਤੇ ਕੱਲ੍ਹ ਦਾ ਪ੍ਰਬੰਧ ਵੀ ਪੂਰਾ ਕਰੇਗਾ।

*ਕਲ ਕੀ ਚਿੰਤਾ ਹਮ ਤਉ ਕਰਹੈ ਜਉ ਹਮ ਕੋ ਪ੍ਰਭ ਨਾਇਕ ਨਾ ਦੈ ਹੈ।*

—ਪੰਥ ਪ੍ਰਕਾਸ਼

ਜਿਸ ਦਾ ਪਿਤਾ ਪ੍ਰਮਾਤਮਾ ਹੋਵੇ ਉਸ ਨੂੰ ਚਿੰਤਾ ਕਿਉਂ ਹੋਵੇ। ਉਸ ਨੂੰ ਨਾ ਕੋਈ ਦੁੱਖ ਹੈ ਅਤੇ ਨਾ ਹੀ ਕੋਈ ਭੁੱਖ ਹੈ।

*ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੁਖ ਕੈਸੀ॥*
*ਨਵ ਨਿਧਿ ਨਾਮੁ ਨਿਧਾਨ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ॥*
*ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ॥*
*ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ, ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥*

—ਮਲਾਰ ਮਹਲਾ ੫, ਪੰਨਾ ੧੨੬੬

ਖਾਲਸੇ ਨੂੰ ਭਰੋਸਾ ਹੈ ਕਿ ਤੂੰ ਮੇਰਾ ਪਹਾੜ ਵਰਗਾ ਅਡੋਲ ਸਹਾਰਾ ਹੈਂ, ਤੂੰ ਕਦੀ ਡੋਲਦਾ ਨਹੀਂ, ਹਿਲਦਾ ਨਹੀਂ ਤੇ ਅਸੀਂ ਕਿਉਂ ਡਿਗਾਂਗੇ। ਤੁਸੀਂ ਮੇਰੀ ਹਰ ਥਾਂ ਤੇ ਇੱਜ਼ਤ ਰੱਖੀ ਹੈ ਤਾਂ ਮੈਂ ਚਿੰਤਾ ਕਿਉਂ ਕਰਾਂ।

*ਤੂੰ ਮੇਰੋ ਮੇਰ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ।*
*ਨਾ ਤੁਮ ਡੋਲਹੁ ਨਾ ਹਮ ਗਿਰਤੇ, ਰਖਿ ਲੀਨੀ ਹਰਿ ਮੇਰੀ।*

—ਰਾਮਕਲੀ ਕਬੀਰ ਜੀ, ਪੰਨਾ ੯੬੯

ਖਾਲਸੇ ਦੀ ਚੜ੍ਹਦੀ ਕਲਾ ਵਿਚ ਰਹਿਣ ਦਾ ਰਾਜ਼ ਕੀ ਹੈ? ਖਾਲਸੇ ਨੇ ਗੁਰਮਤਿ ਦਾ ਉਹ ਰਾਜ਼ ਸਮਝਿਆ ਹੈ ਜੋ ਭਾਈ ਗੁਰਦਾਸ ਜੀ ਨੇ ਸਮਝਾਇਆ ਹੈ। ਜੀਵਨ ਦੀ ਗੁਜ਼ਰਾਨ ਵਿਚ ਵਾਧਾ ਘਾਟਾ ਹੁੰਦਾ ਰਹਿੰਦਾ ਹੈ। ਖਾਲਸਾ ਸਮਝਦਾ ਹੈ ਮੂਲ ਚੀਜ਼ ਹੈ ਆਤਮਾ। ਉਹ ਜੋਤਿ ਹੈ ਤੇ ਗੁਰੂ ਦੀ ਬਖ਼ਸ਼ੀ ਗੁਰਮਤਿ ਜੁਗਤ ਹੈ। ਜੇ ਆਤਮਾ ਨੂੰ ਕੋਈ ਖ਼ਤਰਾ ਨਹੀਂ ਤੇ ਗੁਰੂ ਦੀ ਜੁਗਤ ਮੇਰੇ ਨਾਲ ਹੈ ਫਿਰ ਬਾਕੀ ਵਾਧੇ ਘਾਟੇ ਇੰਜ ਹਨ ਕਿ ਜਿਵੇਂ ਕਦੀ ਰੁਖ ਫਲਿਆ ਹੈ ਕਦੀ ਪੱਤਝੜ ਵਿਚ ਪੱਤਿਆਂ ਤਕ ਝੜ ਗਏ ਹਨ। ਪਰ ਰੁੱਖ ਕਾਇਮ ਹੈ। ਨਦੀ ਵਿਚ ਕਦੀ ਪਾਣੀ ਸਮਾਨ ਹੈ, ਬਰਾਬਰ ਹੈ, ਕਦੀ ਹੜ੍ਹ ਆ ਜਾਂਦਾ ਹੈ। ਪਰ ਨਦੀ ਕਾਇਮ ਹੈ। ਹੀਰਾ ਕਦੀ ਲੀਰਾਂ ਵਿਚ ਹੈ, ਕਦੀ ਸੋਨੇ ਵਿਚ ਜੜਿਆ ਹੈ ਗੱਲ ਹੀਰੇ ਦੀ ਹੈ। ਗੁਰੂ ਕਾ ਸਿੱਖ ਰਾਜਕੁਮਾਰ ਹੈ। ਇਹ ਰਾਜਾ ਜੋਗੀ ਹੈ, ਗ਼ਰੀਬੀ ਅਮੀਰੀ ਵਿਚ ਚੜ੍ਹਦੀ ਕਲਾ ਵਿਚ ਹੈ ਕਿਉਂਕਿ ਖਾਲਸਾ ਪ੍ਰਭੂ ਮੇਲ ਦੀ ਜੁਗਤੀ ਵਿਚ ਜੁੜਿਆ ਹੋਇਆ ਹੈ।

*ਜੈਸੇ ਏਕ ਸਮੇਂ ਦ੍ਰਮ ਸਫਲ ਸਪਤ੍ਰ,*
*ਪੁਨਿ ਏਕ ਸਮੇਂ ਫੂਲ ਫਲ ਪਤ੍ਰ ਗਿਰਜਾਤ ਹੈ।*
*ਸਰਿਤਾ ਸਲਿਲ ਜਲ ਕਬਹੂੰ ਸਾਮਾਨ ਬਹੈ,*
*ਕਬਹੂੰ ਅਥਾਹ ਅਤਿ ਪ੍ਰਬਲ ਦਿਖਾਤ ਹੈ।*
*ਜੈਸੇ ਏਕ ਸਮੇਂ ਹੀਰਾ ਹੋਤ ਜੀਰਨਾਂਬਰ ਮੈਂ,*
*ਏਕ ਸਮੇਂ ਕੰਚਨ ਜੜੇ ਜਗ ਮਗਾਤ ਹੈ।*
*ਤੈਸੇ ਗੁਰਸਿਖ ਰਾਜਕੁਆਰ ਜੋਗੀਸ਼ਰ ਹੈ*
*ਮਾਇਆਧਾਰੀ ਭਾਰੀ ਜੋਗ ਜੁਗਤਿ ਜੁਗਾਤ ਹੈ। ੪੯੭।*

—ਕਬਿੱਤ ਭਾਈ ਗੁਰਦਾਸ

ਮਨ ਚੜ੍ਹਦੀ ਕਲਾ ਵਿਚ ਹੋਵੇ ਤਾਂ ਮੂੰਹੋਂ ਬਚਨ ਵੀ ਚੜ੍ਹਦੀ ਕਲਾ ਦੇ ਨਿਕਲਦੇ ਹਨ। ਜਿਸਦੇ ਮਨ ਵਿਚ ਚੜ੍ਹਦੀ ਕਲਾ ਹੈ ਉਸ ਦੇ ਹੱਥ ਦੀ ਮਿੱਟੀ ਵੀ ਸੋਨਾ ਹੋ ਜਾਂਦੀ ਹੈ। ਉਸ ਦੇ ਹੱਥ ਵਿਚ ਪੱਥਰ ਵੀ ਹੀਰਾ ਹੋ ਜਾਂਦਾ ਹੈ।

ਖਾਲਸੇ ਦੇ ਬੋਲਿਆਂ ਤੋਂ ਪਤਾ ਲੱਗਦਾ ਹੈ ਕਿ ਮਨ ਕਿੰਨਾ ਚੜ੍ਹਦੀ ਕਲਾ ਵਿਚ ਸੀ। ਖਾਲਸਾ ਇਕ ਹੁੰਦਿਆਂ ਸਵਾ ਲੱਖੀ ਸੀ ਅਤੇ ਖਾਲਸੇ ਦੀ ਇਕ-ਇਕ ਚੀਜ਼ ਵੀ ਸਵਾ ਲੱਖੀ ਹੋ ਗਈ ਸੀ। ਇਹ ਕੋਈ ਮਨ ਨੂੰ ਢਾਰਸ ਦੇਣ ਵਾਲੀ ਗੱਲ ਨਹੀਂ, ਕੋਈ ਤਿੱਫਲ ਤਸੱਲੀ ਨਹੀਂ। ਨਾ ਹੀ ਲੋਕਾਂ ਨੂੰ ਵਿਖਾਵਾ ਕਰਨ ਲਈ ਕੋਈ ਪਾਖੰਡ ਸੀ ਅਤੇ ਨਾ ਹੀ ਕੋਈ ਮਨ ਦਾ ਹੱਠ ਸੀ। ਇਹ ਤਾਂ ਪ੍ਰਮਾਤਮਾ ਵਲੋਂ ਮਿਲਿਆ ਇਕ ਸੰਤੋਖ ਅਤੇ ਮਨ ਦੀ ਤ੍ਰਿਪਤੀ ਸੀ। ਜਿਸ ਨੇ ਖਾਲਸੇ ਦੇ ਇਕ ਪ੍ਰਸ਼ਾਦੇ ਨੂੰ ਸਵਾ ਲੱਖ ਅਤੇ ਇਕ ਦੰਮੜੇ ਨੂੰ ਸਵਾ ਲੱਖ ਬਣਾ ਦਿੱਤਾ ਹੈ। ਖਾਲਸਾ ਇਹ ਗੱਲ ਕਿਸੇ ਹੰਕਾਰ ਦੇ ਕਰਕੇ ਨਹੀਂ ਕਹਿ ਰਿਹਾ ਸੀ ਸਗੋਂ ਇਹ ਗੱਲ ਤਾਂ ਪ੍ਰਮਾਤਮਾ ਦੇ ਭਰੋਸੇ ਨਾਲ ਕਹਿ ਰਿਹਾ ਸੀ ਕਿ ਇਕ ਮੈਂ ਤੇ ਲੱਖਾਂ ਜਿਹਾ ਉਹ ਪ੍ਰਮਾਤਮਾ। ਇਕ ਰੁਪਿਆ ਮੇਰੇ ਹੱਥ ਵਿਚ ਲੱਖ ਰੁਪਿਆ ਉਸ ਦੇ ਹੱਥ ਵਿਚ। ਮੈਂ ਉਸ ਦਾ ਪੁੱਤਰ ਹਾਂ ਉਹ ਲੱਖ ਵੀ ਮੇਰਾ ਉਹ ਬਰਕਤ ਵੀ ਮੇਰੀ। ਇਹ ਤਾਂ ਅਕਾਲ ਪੁਰਖ ਦੇ ਭਰੋਸੇ ਵਿਚ ਲਾਡ ਲਡਾਇਆ ਹੈ।

ਖਾਲਸੇ ਦੇ ਚੜ੍ਹਦੀ ਕਲਾ ਦੇ ਬੋਲੇ ਵੇਖੋ–

ਮੌਤ ਨੂੰ=ਅਕਾਲ ਚਲਾਣਾ–ਪ੍ਰਮਾਤਮਾ ਵੱਲ ਤੁਰਨਾ।

ਘੁਰਾੜਿਆਂ ਨੂੰ ਅਨਹਦ ਸ਼ਬਦ=ਅਕਾਲ ਪੁਰਖ ਨਾਲ ਜੁੜੇ ਖਾਲਸੇ ਦੇ ਘੁਰਾੜਿਆਂ ਵਿਚ ਵੀ ਅਨਹਦ ਸ਼ਬਦ ਹਨ। ਖਾਲਸਾ ਘੁਰਾੜੇ ਆਪ ਨਹੀਂ ਮਾਰ ਰਿਹਾ ਘੁਰਾੜੇ ਵੱਜ ਰਹੇ ਹਨ।

ਆਕੀ ਹੋਣਾ–ਹਵਾਲਾਤ ਵਿਚ ਪੈਣਾ।

ਡੰਡਾ–ਅਕਲ ਦਾਨ–ਮੂਰਖਾਂ ਦਾ ਇਲਾਜ ਡੰਡਾ ਹੀ ਹੈ।

ਹਰਾ ਛੋਲੀਆ–ਸੋਗੀ।

ਟੁਟੀ ਹੋਈ ਛੰਨ ਜਿਸ ਵਿਚੋਂ ਆਕਾਸ਼ ਦਿੱਸੇ--ਸ਼ੀਸ਼ ਮਹਿਲ।

ਅੰਧਾ ਨੇਤ੍ਰ ਹੀਨ–ਸੂਰਮਾ।

ਹਰਨ ਹੋਣਾ–ਦੌੜ ਜਾਣਾ।

ਹੀਰੇ ਚੁਗਣੇ–ਚਿੱਟੇ ਕੇਸ ਹੀਰੇ ਹਨ ਮੋਚਨੇ ਨਾਲ ਚੁਗਣੇ ਕੁਰਹਿਤ ਹੈ। ਕੇਸਾਂ ਨੂੰ ਹੀਰੇ ਕਹਿਣਾ ਕੇਸਾਂ ਦਾ ਕਿੰਨਾ ਅਦਬ ਹੈ।

ਹੋਲਾਂ–ਇਲਾਚੀਆਂ।

ਸੂਬੇਦਾਰ–ਝਾੜੂ ਦੇਣ ਵਾਲਾ ਸਿੱਖ। ਕਿੰਨਾ ਸਨਮਾਨ ਹੈ ਸੇਵਕ ਦਾ।

ਹੋਲੀ ਦੀ ਬਜਾਏ ਹੋਲਾ ਮਹੱਲਾ–ਨਕਲੀ ਜੰਗ ਦਾ ਅਭਿਆਸ।

ਕਟਾ–ਹਾਥੀ=ਰਾਜਿਆਂ ਦੇ ਹਾਥੀ ਵੀ ਕਟੇ ਹੀ ਨਜ਼ਰ ਆਉਂਦੇ ਹਨ।

ਗੰਜ਼ਾ–ਕਲਗਾ।

ਕੜਾਕਾ–ਭੁੱਖੇ ਰਹਿਣਾ।

ਬਦਾਮ–ਭੁਜੇ ਹੋਏ ਛੋਲੇ।

ਖਾਰ ਸਮੁੰਦਰ–ਲੱਸੀ।

ਗੱਧੀ ਚੁੰਘਣੀ–ਚਿਲਮ ਪੀਣੀ, ਹੁੱਕਾ ਪੀਣਾ।

ਛਿਲੜ–ਰੁਪਈਆ।

ਜਲੇਬੀ–ਜੰਡ ਦੀ ਫਲੀ।

ਜਾਨ ਭਾਈ–ਸਵਾਰੀ ਦਾ ਘੋੜਾ।

ਟੁਕਰ–ਬਾਦਸ਼ਾਹ ਵਲੋਂ ਮਿਲੀ ਜਾਗੀਰ।

ਠੀਕਰ–ਦੇਹ ਸਰੀਰ।

ਦੁਸ਼ਾਲਾ–ਭੂਰਾ।

ਤਨਖਾਹੀਆ–ਸਜ਼ਾ ਧਰਮ ਦੰਡ ਭੋਗਣ ਵਾਲਾ।

ਫਿਰਨੀ ਦੀ ਸਵਾਰੀ–ਚੱਕੀ ਨਾਲ ਦਾਣੇ ਪੀਹਨੇ।

ਭੁਜੰਗਣ ਭੁਜੰਗੀ–ਪੁੱਤਰੀ ਤੇ ਪੁੱਤਰ।

ਇਹ ਬੋਲ ਮੈਂ ਵੰਨਗੀ ਮਾਤਰ ਲਿਖੇ ਹਨ। ਖਾਲਸੇ ਨੇ ਇਹਨਾਂ ਬੋਲਿਆਂ ਦੀ ਇਕ ਬੋਲੀ ਹੀ ਬਣਾ ਲਈ ਸੀ। ਗੱਲ ਕਰਦੇ ਆਮ ਬੰਦੇ ਨੂੰ ਪਤਾ ਨਹੀਂ ਲੱਗਦਾ ਸੀ ਕਿ ਇਹ ਕੀ ਕਹਿ ਰਹੇ ਹਨ। ਇਨ੍ਹਾਂ ਬੋਲੀਆਂ ਤੋਂ ਪਤਾ ਲੱਗਦਾ ਹੈ ਕਿ ਖਾਲਸਾ ਕਿੰਨਾ ਚੜ੍ਹਦੀ ਕਲਾ ਵਿਚ ਰਿਹਾ ਹੈ।

ਆਮ ਕਰਕੇ ਵੇਖਣ ਵਿਚ ਆਇਆ ਹੈ ਕਿ ਗ਼ਰੀਬੀ ਵਿਚ ਬੰਦਾ ਮੁਖ਼ਬਰ ਬਣ ਜਾਂਦਾ ਹੈ। ਚੁਗ਼ਲ ਖ਼ੋਰ ਬਣ ਜਾਂਦਾ ਹੈ। ਕਾਇਰ ਬਣ ਜਾਂਦਾ ਹੈ। ਗਦਾਰ ਬਣ ਜਾਂਦਾ ਹੈ। ਵਿਰੋਧੀ ਉਸ ਨੂੰ ਖ਼ਰੀਦ ਸਕਦਾ ਹੈ। ਪੜਾਏ ਹੋਏ ਜਾਨਵਰਾਂ ਤੇ ਪੰਛੀਆਂ ਵਾਂਗੂੰ ਉਹ ਆਪਣੇ ਹੀ ਭਰਾਵਾਂ ਨੂੰ ਫਾਹੀ ਵਿਚ ਫਸਾਉਣ ਦਾ ਕੰਮ ਕਰਦਾ ਹੈ। ਪਰ ਖਾਲਸੇ ਦੀ ਬੀਰਤਾ ਨੂੰ ਵੇਖ ਕੇ ਜ਼ਾਲਮ ਵੀ ਹੈਰਾਨ ਹੋ ਜਾਂਦੇ ਸਨ। ਜਾਨ ਬਚਾਉਣ ਲਈ ਖਾਲਸੇ ਨੇ ਕਦੀ ਝੂਠ ਨਹੀਂ ਬੋਲਿਆ। ਆਪਣਾ ਧਰਮ ਸਿਦਕ ਨਾਲ ਨਿਭਾਇਆ ਹੈ। ਬੇਸ਼ੱਕ ਵੱਡੇ ਤੋਂ ਵੱਡੇ ਤਸੀਹੇ ਝੱਲਣੇ ਪਏ ਹਨ। ਸਿੱਖਾਂ ਦੇ ਸਾਹਮਣੇ ਤਾਂ ਦੋ ਹੀ ਗੱਲਾਂ ਰੱਖੀਆਂ ਜਾਂਦੀਆਂ ਸਨ ਇਸਲਾਮ ਪ੍ਰਵਾਨ ਹੈ ਕਿ ਮੌਤ। ਸਿੱਖ ਨੇ ਮੌਤ ਹੀ ਪ੍ਰਵਾਨ ਕੀਤੀ ਅਤੇ ਕਿਹਾ ਤੁਸੀਂ ਮੌਤ ਦੇ ਰਹੇ ਹੋ ਪਰ ਮੇਰੇ ਤੱਕ ਆਉਂਦਿਆਂ ਮੌਤ ਮੌਤ ਨਹੀਂ ਰਹੇਗੀ। ਇਹ ਸ਼ਹੀਦੀ ਬਣ ਜਾਵੇਗੀ। ਮੈਂ ਸ਼ਹੀਦੀ ਹੋ ਕੇ ਸਦਾ ਲਈ ਅਮਰ

ਹੋ ਜਾਵਾਂਗਾ। ਖਾਲਸੇ ਦਾ ਵਿਸ਼ਵਾਸ ਰਿਹਾ ਹੈ ਕਿ ਸ਼ਹੀਦੀ ਫੌਜਾਂ ਹਨ। ਸ਼ਹੀਦ ਮਰਦੇ ਨਹੀਂ ਅਮਰ ਹਨ ਅਤੇ ਇਹ ਫੌਜਾਂ ਅੱਜ ਵੀ ਜਿੱਥੇ ਪੰਥ ਤੇ ਔਕੜ ਬਣਦੀ ਹੈ, ਮੱਦਦ ਕਰਦੀਆਂ ਹਨ।

ਅਸੀਂ ਬੋਤਾ ਸਿੰਘ, ਗਰਜਾ ਸਿੰਘ ਦੀ ਸਾਖੀ ਪੜ੍ਹਦੇ ਹਾਂ ਕਿ ਕਿਵੇਂ ਹਾਕਮਾਂ ਨੂੰ ਚਿੱਠੀਆਂ ਲਿਖਦੇ ਹਨ ਕਿ ਮੈਂ ਰਾਜ ਕਰ ਰਿਹਾ ਹਾਂ ਅਤੇ ਮੈਂ ਮਾਮਲਾ ਉਗਰਾਹ ਰਿਹਾ ਹਾਂ। ਤੁਸੀਂ ਮੈਨੂੰ ਰੋਕ ਸਕਦੇ ਹੋ ਤਾਂ ਰੋਕ ਲਵੋ। ਜੇ ਫੌਜਦਾਰ ਨੇ ਹਥਿਆਰ ਸੁੱਟਣ ਵਾਸਤੇ ਕਿਹਾ ਤਾਂ ਬੋਤਾ ਸਿੰਘ ਨੇ ਕਿਹਾ ਕਿ ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਅਸੀਂ ਤੈਨੂੰ ਚਿੱਠੀ ਪਾ ਕੇ ਬੁਲਾਇਆ ਹੈ।

ਜੇ ਅਸੀਂ ਹਥਿਆਰ ਹੀ ਸੁੱਟਣੇ ਸਨ ਤਾਂ ਮੈਨੂੰ ਤੈਨੂੰ ਸੱਦਣ ਦੀ ਕੀ ਲੋੜ ਸੀ। ਅਸੀਂ ਸ਼ਹੀਦ ਹੋਵਾਂਗੇ ਪਰ ਜਗਤ ਨੂੰ ਪਤਾ ਲੱਗ ਜਾਵੇਗਾ ਕਿ ਸਿੰਘ ਮੌਤ ਨੂੰ ਵੀ ਬੁਲਾ ਲੈਂਦਾ ਹੈ ਅਤੇ ਮੌਤ ਦੇ ਸਾਹਮਣੇ ਵੀ ਚੜ੍ਹਦੀ ਕਲਾ ਵਿਚ ਰਹਿੰਦਾ ਹੈ। ਸਿੰਘ ਲੜਦੇ ਹੋਏ ਇੰਜ ਸ਼ਹੀਦ ਹੋਏ ਕਿ ਜਿਵੇਂ ਕੋਈ ਖਿਡਾਰੀ ਖ਼ੁਸ਼ੀ ਨਾਲ ਖੇਡ ਖੇਡਦੇ ਹੋਣ।

ਢਹਿੰਦੀ ਕਲਾ ਵਾਲਾ ਮਨੁੱਖ ਹੋਵੇ ਤਾਂ ਉਹ ਚੱਲਦਾ ਨਹੀਂ ਸਗੋਂ ਬੱਚੇ ਵਾਂਗੂ ਰਿੜ੍ਹਦਾ ਹੈ ਅਤੇ ਜਿਵੇਂ ਬੱਚੇ ਨੇ ਰਿੜ੍ਹ ਕੇ ਕਿਤੇ ਪੁੱਜਣਾ ਨਹੀਂ। ਇਧਰ-ਉਧਰ ਚੱਕਰ ਹੀ ਕੱਟਣੇ ਹਨ। ਇਸੇ ਤਰ੍ਹਾਂ ਉਸ ਦੇ ਜੀਵਨ ਦਾ ਕੋਈ ਲਕਸ਼ ਨਹੀਂ ਹੁੰਦਾ। ਢਹਿੰਦੀ ਕਲਾ ਵਾਲਾ ਮਨੁੱਖ ਇਕ ਕਦਮ ਅੱਗੇ ਪੁਟਦਾ ਹੈ ਇਕ ਕਦਮ ਪਿੱਛੇ। ਇਕ ਹੱਥ ਨਾਲ ਕੁਝ ਬਣਾਉਂਦਾ ਹੈ ਦੂਸਰੇ ਨਾਲ ਗਿਰਾ ਦੇਂਦਾ ਹੈ। ਐਸਾ ਮਨੁੱਖ ਨਿਸਚੇ ਹੀ ਹਾਰਿਆ ਹੁੰਦਾ ਹੈ, ਉਹ ਜਿੱਤ ਕੇ ਵੀ ਹਾਰਿਆ ਹੁੰਦਾ ਹੈ।

ਪਰ ਚੜ੍ਹਦੀ ਕਲਾ ਵਾਲੇ ਮਨੁੱਖ ਦਾ ਮਨ ਇਕਾਗਰ ਹੁੰਦਾ ਹੈ। ਉਹ ਦ੍ਰਿੜ ਵਿਸ਼ਵਾਸ ਨਾਲ ਕਹਿੰਦਾ ਹੈ–

*ਨਾ ਡਰੋਂ ਅਰ ਸੋ ਜਬ ਜਾਇ ਲਰੋਂ।*
*ਨਿਸਚੈ ਕਰਿ ਅਪਨੀ ਜੀਤ ਕਰੋਂ।*

ਮਨ ਵਿਚ ਚੜ੍ਹਦੀ ਕਲਾ ਹੋਵੇ ਤਾਂ ਔਖੇ ਕੰਮ ਵੀ ਸੌਖੇ ਹੋ ਜਾਂਦੇ ਹਨ। ਇਕ ਮੁਰਸ਼ਦ ਨੇ ਮੁਰੀਦਾਂ ਨੂੰ ਕਿਹਾ ਕਿ ਮੈਂ ਜਦੋਂ ਵੀ ਤੁਹਾਨੂੰ ਕਿਸੇ ਕੰਮ ਨੂੰ ਭੇਜਾਂਗਾ ਪਹਿਲਾਂ ਦੱਸ ਦਿਆਂਗਾ ਕਿ ਤੁਸੀਂ ਸਫ਼ਲ ਹੋਵੋਗੇ ਕਿ ਅਸਫਲ ਹੋਵੋਗੇ। ਮੁਰੀਦਾਂ ਨੇ ਕਿਹਾ ਕਿ ਤੁਹਾਨੂੰ ਕਿਵੇਂ ਪਤਾ ਲੱਗੇਗਾ। ਮੁਰਸ਼ਦ ਕਹਿਣ ਲੱਗਾ ਮੇਰੇ ਪਾਸ ਇਹ ਸਿੱਕਾ ਹੈ ਜਿਸ ਤੇ ਰਾਜੇ ਦਾ ਚਿੱਤਰ ਹੈ। ਜਿਸ ਪਾਸੇ ਚਿੱਤਰ

ਹੈ ਉਹ ਸਿੱਧਾ ਪਾਸਾ ਹੈ ਜਿਸ ਪਾਸੇ ਚਿੱਤਰ ਨਹੀਂ ਉਹ ਪੁੱਠਾ ਪਾਸਾ ਹੈ। ਮੈਂ ਸਿੱਕਾ ਉਪਰ ਸੁੱਟਾਂਗਾ ਜੇ ਸਿੱਧਾ ਡਿੱਗਾ ਤਾਂ ਤੁਸੀਂ ਸਫ਼ਲ ਹੋਵੋਗੇ। ਪੁੱਠਾ ਡਿੱਗਾ ਤਾਂ ਤੁਸੀਂ ਅਸਫ਼ਲ ਹੋਵੋਗੇ।

ਮੁਰੀਦ ਜਿਸ ਪਾਸੇ ਵੀ ਗਏ ਸਫ਼ਲ ਹੋ ਕੇ ਆਏ ਕਦੀ ਵੀ ਅਸਫ਼ਲ ਨਹੀਂ ਹੋਏ। ਇਕ ਦਿਨ ਕਹਿਣ ਲੱਗੇ ਹੇ ਸਾਡੇ ਮੁਰਸ਼ਦ ਕੀ ਐਸਾ ਤੇ ਨਹੀਂ ਕਿ ਤੇਰੇ ਹੱਥ ਵਿਚ ਕੋਈ ਕਲਾ ਹੋਵੇ। ਨਹੀਂ ਤਾਂ ਕਦੀ ਤਾਂ ਇਹ ਸਿੱਕਾ ਕਦੇ ਤਾਂ ਪੁੱਠਾ ਪੈਣਾ ਹੀ ਚਾਹੀਦਾ ਹੈ। ਇਹ ਕਦੀ ਵੀ ਪੁੱਠਾ ਨਹੀਂ ਪਿਆ। ਇਸ ਦਾ ਕਾਰਨ ਕੀ ਹੈ। ਮੁਰਸ਼ਦ ਹੱਸਿਆ ਤੇ ਕਹਿਣ ਲੱਗਾ ਗੱਲ ਅਸਲ ਵਿਚ ਹੋਰ ਹੈ। ਇਹ ਐਸਾ ਸਿੱਕਾ ਹੈ ਜਿਸਦਾ ਪੁੱਠਾ ਪਾਸਾ ਕੋਈ ਹੈ ਹੀ ਨਹੀਂ। ਤੁਹਾਨੂੰ ਪ੍ਰੇਰਨਾ ਦੇਣ ਦੀ ਖ਼ਾਤਰ ਮੈਂ ਇਹ ਸਿੱਕਾ ਸਪੈਸ਼ਲ ਬਣਵਾਇਆ ਹੈ। ਇਹ ਪੁੱਠਾ ਪੈ ਹੀ ਨਹੀਂ ਸਕਦਾ।

ਮੈਂ ਸਮਝਿਆ ਹੈ ਇਹ ਸਿੱਕਾ ਚੜ੍ਹਦੀ ਕਲਾ ਹੈ, ਚੜ੍ਹਦੀ ਕਲਾ ਦਾ ਸਿੱਕਾ ਕਦੀ ਪੁੱਠਾ ਨਹੀਂ ਪਿਆ। ਇਹ ਦੋਹਾਂ ਪਾਸਿਆਂ ਤੋਂ ਸਿੱਧਾ ਹੀ ਹੈ। ਇਹ ਚੜ੍ਹਦੀ ਕਲਾ ਸਤਿਗੁਰਾਂ ਨੇ ਜੋ ਖਾਲਸੇ ਨੂੰ ਬਖ਼ਸ਼ੀ ਹੈ ਇਸ ਦੇ ਮਗਰ ਪ੍ਰਮਾਤਮਾ ਦਾ ਵਰ ਹੈ। ਉਸ ਦਾ ਨਿਸਚਾ ਹੈ ਉਸੇ ਨਿਸਚੇ ਦੇ ਆਸਰੇ ਵਾਹਿਗੁਰੂ ਜੀ ਦਾ ਖਾਲਸਾ ਹੈ। ਵਾਹਿਗੁਰੂ ਜੀ ਕਦੀ ਹਾਰਦੇ ਨਹੀਂ। ਵਾਹਿਗੁਰੂ ਜੀ ਕੀ ਸਦਾ ਹੀ ਫ਼ਤਹਿ ਹੈ। ਖਾਲਸੇ ਦਾ ਹਾਰਨਾ ਤਾਂ ਵਾਹਿਗੁਰੂ ਜੀ ਦਾ ਹਾਰਨਾ ਹੈ ਕਿਉਂਕਿ ਖਾਲਸਾ ਵਾਹਿਗੁਰੂ ਜੀ ਨਾਲ ਓਤ ਪੋਤ ਹੈ। ਵਾਹਿਗੁਰੂ ਅਜਿੱਤ ਹੈ, ਖਾਲਸਾ ਵੀ ਅਜਿੱਤ ਹੈ।

ਜੇ ਗੁਰੂ ਪ੍ਰਮਾਤਮਾ ਨਾਲ ਵੀ ਓਤ ਪੋਤ ਹੈ ਅਤੇ ਖਾਲਸੇ ਨਾਲ ਵੀ ਤਾਂ ਫਿਰ ਖਾਲਸੇ ਵਿਚ ਤੇ ਵਾਹਿਗੁਰੂ ਜੀ ਵਿਚ ਕੋਈ ਵਿਥ ਨਹੀਂ।

*ਹੌਂ ਖਾਲਸੇ ਕਾ ਖਾਲਸਾ ਮੇਰੋ।*
*ਓਤ ਪੋਤ ਸਾਗਰ ਬੂੰਦੇਰੋ।*

ਖਾਲਸੇ ਦੀ ਨਾਮ ਦੇ ਆਸਰੇ ਚੜ੍ਹਦੀ ਕਲਾ ਹੈ। ਖਾਲਸਾ ਪ੍ਰਮਾਤਮਾ ਦੇ ਨਾਮ ਦੇ ਆਸਰੇ ਹੈ। ਖਾਲਸਾ ਕੱਚੀ ਟੇਕ ਨਹੀਂ ਲੈਂਦਾ। ਮਨੁੱਖ ਦੀ ਟੇਕ ਨੂੰ ਖਾਲਸਾ ਵਿਅਰਥ ਸਮਝਦਾ ਹੈ। ਬਲ ਦੇਣ ਵਾਲਾ ਤਾਂ ਇਕ ਭਗਵਾਨ ਹੈ। ਖਾਲਸਾ ਕਦੀ ਨੀਵੀਂ ਗੱਲ ਨਹੀਂ ਕਰਦਾ। ਖਾਲਸੇ ਦੇ ਮਨ ਵਿਚ ਪਤਿਤ ਖ਼ਿਆਲ ਨਹੀਂ ਆਉਂਦਾ। ਖਾਲਸੇ ਦੇ ਪਾਵਨ ਵਿਚਾਰ ਹਨ। ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੈ ਸਰਬਤ ਦਾ ਭਲਾ ।

ਖਾਲਸੇ ਦੀ ਚੜ੍ਹਦੀ ਕਲਾ ਇਸ ਭਰੋਸੇ ਦੇ ਆਸਰੇ ਹੈ :

*ਜਾਂ ਤੂੰ ਮੇਰੈ ਵਲਿ ਹੈ ਤਾਂ ਕਿਆ ਮੁਹਛੰਦਾ।*
*ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ।*
*ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ।*
*ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ।*
*ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ।*
*ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ।*
*ਅਨੰਦ ਭਇਆ ਸੁਖ ਪਾਇਆ ਮਿਲਿ ਗੁਰ ਗੋਵਿੰਦਾ।*
*ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ।*

—ਮਾਰੂ ਡਖਣੇ, ਵਾਰ ਮਹਲਾ ੫, ਪਉੜੀ ੭, ਪੰਨਾ ੧੦੯੬

ਇਹ ਚੜ੍ਹਦੀ ਕਲਾ ਉਸ ਸਮਰੱਥ ਸਾਹਿਬ ਦੇ ਆਸਰੇ ਹੈ :

*ਜਿਸਦਾ ਸਾਹਿਬੁ ਡਾਢਾ ਹੋਇ।*
*ਤਿਸਨੋ ਮਾਰਿ ਨ ਸਾਕੈ ਕੋਇ।*
*ਸਾਹਿਬ ਕੀ ਸੇਵਕ ਰਹੈ ਸਰਣਾਈ।*
*ਆਪੇ ਬਖਸੇ ਦੇ ਵਡਿਆਈ।*

—ਬਿਲਾਵਲੁ ਮਹਲਾ ੩, ਪੰਨਾ ੮੪੨

ਜਿੰਨਾ ਰੁਖ ਉੱਚਾ ਹੋਵੇਗਾ ਉਨੀ ਹੀ ਉਸ ਨਾਲ ਜੁੜੀ ਵੇਲ ਉੱਚੀ ਹੋਵੇਗੀ। ਜਿਨ੍ਹਾਂ ਨੇ ਮਾਇਆ ਦੇ ਆਸਰੇ ਚੜ੍ਹਦੀ ਕਲਾ ਸਮਝੀ ਹੈ ਮਾਇਆ ਤਾਂ ਢਲਦਾ ਪਰਛਾਵਾਂ ਸੀ, ਉਹ ਬੰਦੇ ਦਿਨੇ ਖੁਸ਼ੀ ਵਿਚ ਭੰਗੜੇ ਪਾ ਰਹੇ ਸਨ ਪਰ ਸ਼ਾਮੀਂ ਰੋ ਰਹੇ ਸਨ ਕਿਉਂਕਿ ਪਰਛਾਵਾਂ ਢੱਲ ਗਿਆ ਹੈ। ਪਰ ਜਿਨ੍ਹਾਂ ਦੀ ਚੜ੍ਹਦੀ ਕਲਾ ਨਾਮ ਦੇ ਆਸਰੇ ਹੈ ਉਹ ਸਦਾ ਵਾਸਤੇ ਹੀ ਚੜ੍ਹਦੀ ਕਲਾ ਵਿਚ ਹਨ। ਦੁੱਖ ਸੁੱਖ ਵਿਚ ਵਿਗਾਸ ਹੀ ਵਿਗਾਸ ਹੈ। ਖਾਲਸਾ ਤਾਂ ਹੀ ਖਾਲਸ ਹੈ ਜੇ ਚੜ੍ਹਦੀ ਕਲਾ ਵਿਚ ਰਹੇ।

ਐਸੀ ਚੜ੍ਹਦੀ ਕਲਾ ਮੇਰੇ ਸਤਿਗੁਰੂ ਵਿਚ ਹੈ। ਸਤਿਗੁਰੂ ਦੇ ਬਚਨਾਂ ਵਿਚ ਹੈ, ਢਹਿੰਦੀ ਕਲਾ ਵਾਲਾ ਤਾਂ ਐਸੀ ਗੱਲ ਕਰੇਗਾ ਕਿ ਬੰਦੇ ਨੂੰ ਮੁਰਦਾ ਕਰਕੇ ਰੱਖ ਦੇਵੇਗਾ। ਪਰ ਚੜ੍ਹਦੀ ਕਲਾ ਵਾਲਾ ਗਿੱਦੜਾਂ ਤੋਂ ਸ਼ੇਰ ਬਣਾਵੇਗਾ, ਚਿੜੀਆਂ ਤੋਂ ਬਾਜ਼ ਤੁੜਾਵੇਗਾ। ਸਵਾ ਲੱਖ ਨਾਲ ਇਕ ਨੂੰ ਲੜਾਵੇਗਾ। ਮੁਰਦਿਆਂ ਵਿਚ ਜ਼ਿੰਦ ਪਾਵੇਗਾ।

*ਆਬੇ ਹਯਾਤੇ ਮਾ ਸੁਖਨੇ ਪੀਰ ਕਾਮਿਲ ਅਸਤ।*
*ਦਿਲ ਹਾਏ ਮੁਰਦਾ ਰਾ ਬਿ ਕੁਨੰਦ ਜ਼ਿੰਦਾ ਓ ਖਲਾਸ।*

—ਨੰਦ ਲਾਲ

ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਮੇਰੇ ਸਤਿਗੁਰੂ ਪੂਰਨ ਗੁਰੂ ਹਨ। ਮੇਰਾ ਦਿਲ ਮੁਰਦਾ ਸੀ ਸਤਿਗੁਰੂ ਦੇ ਬਚਨ ਅੰਮ੍ਰਿਤ ਹਨ ਇਸ ਬਚਨਾਂ ਦੇ ਅੰਮ੍ਰਿਤ ਨੇ ਮੈਨੂੰ ਜ਼ਿੰਦਾ ਕਰ ਦਿੱਤਾ ਹੈ ਅਤੇ ਮੁਕਤ ਕਰ ਦਿੱਤਾ ਹੈ। ਮੁਕਤ ਹੋ ਕੇ ਜੀਊਣਾ ਹੀ ਚੜ੍ਹਦੀ ਕਲਾ ਹੈ। ਜੋ ਹਮੇਸ਼ਾ ਚੜ੍ਹਦੀ ਕਲਾ ਵਿਚ ਰਹਿੰਦਾ ਹੈ ਉਹੀ ਖਾਲਸਾ ਹੈ।



# ਗੁਣਾਂ ਦਾ ਗਾਹਕ ਖਾਲਸਾ

## ੨੧

ਯੂਨਾਨ ਦੇ ਪ੍ਰਸਿੱਧ ਫਿਲਾਸਫ਼ਰ ਸੁਕਰਾਤ ਨੇ ਜੋ ਕਿਹਾ ਸੀ ਸੱਚ ਕਿਹਾ ਸੀ। ਪਰ ਜਿਵੇਂ ਉਲੂ ਨੂੰ ਸੂਰਜ ਨਹੀਂ ਚੰਗਾ ਲੱਗਦਾ ਅਤੇ ਮੱਖੀਆਂ ਨੂੰ ਸੁਗੰਧੀ ਨਹੀਂ ਚੰਗੀ ਲੱਗਦੀ, ਚੋਰ ਨੂੰ ਚੰਦ ਨਹੀਂ ਚੰਗਾ ਲੱਗਦਾ, ਇਸੇ ਤਰ੍ਹਾਂ ਮਨ ਦੇ ਮੈਲੇ ਝੂਠੇ ਤੇ ਪਾਪੀ ਬੰਦਿਆਂ ਨੂੰ ਨਾ ਹੀ ਸੱਚ ਚੰਗਾ ਲੱਗਦਾ ਹੈ ਅਤੇ ਨਾ ਹੀ ਸਚਿਆਰ ਚੰਗਾ ਲੱਗਦਾ ਹੈ। ਬਹੁ-ਸੰਮਤੀ ਅਕਸਰ ਝੂਠਿਆਂ ਦੀ ਹੀ ਹੁੰਦੀ ਹੈ। ਉਨ੍ਹਾਂ ਨੇ ਰਲ ਕੇ ਸਮੇਂ ਦੀ ਹਕੂਮਤ ਤੱਕ ਪਹੁੰਚ ਕੀਤੀ ਤੇ ਕਿਹਾ ਕਿ ਸੁਕਰਾਤ ਲੋਕਾਂ ਨੂੰ ਵਿਗਾੜ ਰਿਹਾ ਹੈ। ਜਿੰਨੀ ਛੇਤੀ ਹੋ ਸਕੇ ਇਸ ਨੂੰ ਰੋਕਣਾ ਚਾਹੀਦਾ ਹੈ।

ਸੁਕਰਾਤ ਨੂੰ ਹਾਕਮ ਨੇ ਕਿਹਾ ਕਿ ਤੂੰ ਅੱਗੇ ਤੋਂ ਬੋਲਣਾ ਅਤੇ ਲਿਖਣਾ ਬੰਦ ਕਰ ਦੇ ਅਤੇ ਇਹ ਵੀ ਕਹਿਣਾ ਹੋਵੇਗਾ ਕਿ ਮੈਂ ਜੋ ਪਿੱਛੇ ਲਿਖਿਆ ਤੇ ਬੋਲਿਆ ਹੈ ਉਹ ਗ਼ਲਤ ਸੀ। ਕੋਈ ਵੀ ਉਸ ਲਿਖੇ ਜਾਂ ਬੋਲੇ ਤੇ ਭਰੋਸਾ ਨਾ ਕਰੇ। ਤੈਨੂੰ ਪਿਛਲੀਆਂ ਗ਼ਲਤੀਆਂ ਦੀ ਮੁਆਫ਼ੀ ਮੰਗਣੀ ਪਵੇਗੀ। ਸੁਕਰਾਤ ਨੇ ਕਿਹਾ ਕਿ ਤੁਸੀਂ ਮੇਰੀ ਗੱਲ ਨੂੰ ਗ਼ਲਤ ਸਿੱਧ ਕਰ ਦਿਉ ਮੈਂ ਮੁਆਫ਼ੀ ਮੰਗ ਲਵਾਂਗਾ। ਹਾਕਮ ਨੇ ਕਿਹਾ ਕਿ ਸਿੱਧ ਕਰਨ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਬੱਸ ਤੂੰ ਜੋ ਕਹਿੰਦਾ ਹੈਂ ਉਹ ਗ਼ਲਤ ਹੈ। ਜੋ ਅਸੀਂ ਕਹਿੰਦੇ ਹਾਂ ਉਹ ਠੀਕ ਹੈ। ਸੁਕਰਾਤ ਨੇ ਕਿਹਾ ਫਿਰ ਮੈਂ ਮੁਆਫੀ ਨਹੀਂ ਮੰਗਾਂਗਾ। ਜਦੋਂ ਤੱਕ ਮੇਰੀ ਸੁਆਸ ਚੱਲਦੀ ਹੈ ਮੈਂ ਲਿਖਾਂਗਾ ਵੀ ਅਤੇ ਬੋਲਾਂਗਾ ਵੀ ਅਤੇ ਦਿਨ ਰਾਤ ਬੋਲਾਂਗਾ।

ਹੈਰਾਨੀ ਹੁੰਦੀ ਹੈ ਕਿ ਜਿਸ ਬੰਦੇ ਦੇ ਹੱਥ ਵਿਚ ਤਾਕਤ ਆ ਜਾਂਦੀ ਹੈ ਉਹ ਮੂਰਖ ਵੀ ਸਿਆਣਾ ਬਣ ਜਾਂਦਾ ਹੈ ਅਤੇ ਕਮਜ਼ੋਰ ਸਿਆਣੇ ਵੀ ਮੂਰਖ ਸਿੱਧ ਹੋ ਜਾਂਦੇ ਹਨ। ਸਿਆਣਿਆਂ ਦੀ ਗੱਲ ਦਾ ਮੂਰਖਾਂ ਕੋਲ ਜੁਆਬ ਤਾਂ ਕੋਈ ਨਹੀਂ ਹੁੰਦਾ ਪਰ ਉਨ੍ਹਾਂ ਕੋਲ ਤਾਕਤ ਹੁੰਦੀ ਹੈ। ਉਹ ਦਲੀਲ ਦਾ ਜੁਆਬ ਘਸੁੰਨ

ਨਾਲ ਦਿੰਦੇ ਹਨ। ਸਿਆਣਿਆਂ ਨੇ ਸੱਚ ਹੀ ਕਿਹਾ ਹੈ ਕਿ ਅਕਲ ਵੱਡੀ ਹੈ ਕਿ ਭੈਂਸ।

ਮੈਂ ਤਾਂ ਹਯਾਤੀ ਵਿਚ ਭੈਂਸ ਨੂੰ ਹੀ ਵੱਡਾ ਵੇਖਿਆ ਹੈ। ਅਕਲ ਵਾਲੇ ਦੇ ਸਿਰ ਵਿਚ ਜਦੋਂ ਵੱਡੇ-ਵੱਡੇ ਸਿੰਗਾਂ ਵਾਲੀ ਭੈਂਸ ਆ ਕੇ ਟੱਕਰ ਮਾਰ ਦਿੰਦੀ ਹੈ ਤਾਂ ਸਾਰੀ ਅਕਲ ਜਾਂਦੀ ਰਹਿੰਦੀ ਹੈ। ਬੰਦੇ ਦਾ ਸਿਰ ਹੀ ਨਹੀਂ ਰਹਿ ਜਾਂਦਾ ਅਕਲ ਵਿਚਾਰੀ ਕਿਥੇ ਰਹੇਗੀ। ਬੜੇ-ਬੜੇ ਸਿਆਣੇ ਸਮਝਦਾਰ ਸੱਚੇ ਬੰਦਿਆਂ ਨੂੰ ਮੈਂ ਮੂਰਖਾਂ ਕੋਲੋਂ ਮੁਆਫ਼ੀਆਂ ਮੰਗਦਿਆਂ ਵੇਖਿਆ ਹੈ। ਗੋਡੇ ਟੇਕ ਕੇ ਗਿੜਗਿੜਾਂਦਿਆਂ ਵੇਖਿਆ ਹੈ।

ਕਾਂਟ ਵਰਗੇ ਫਿਲਾਸਫਰ, ਤੇ ਜਰਮਨੀ ਵਿਚ ਪਾਬੰਦੀ ਲੱਗ ਗਈ ਕਿ ਤੂੰ ਅਗੋਂ ਲਿਖਣਾ ਬੰਦ ਕਰ ਦੇ। ਗਲੇਲੀਉ ਵਰਗੇ ਸਿਆਣੇ ਨੂੰ ਮੁਆਫ਼ੀ ਮੰਗਣੀ ਪਈ ਕਿ ਮੈਂ ਕਿਹਾ ਸੀ ਕਿ ਧਰਤੀ ਗੋਲ ਹੈ ਤੇ ਸੂਰਜ ਦੇ ਦੁਆਲੇ ਘੁੰਮਦੀ ਹੈ। ਨਹੀਂ ਸੂਰਜ ਹੀ ਘੁੰਮਦਾ ਹੈ। ਮੁਆਫ਼ੀ ਮੰਗਣੀ ਪਈ। ਪਰ ਸੁਕਰਾਤ ਖ਼ੁਦਦਾਰ ਸੀ। ਗੁਣ ਗਾਹਕ ਸੀ ਕਦੀ ਸੁਕਰਾਤ ਗ਼ਲਤ ਹੁੰਦਾ ਤਾਂ ਉਸ ਨੇ ਉਸੇ ਵੇਲੇ ਮੁਆਫ਼ੀ ਮੰਗ ਲੈਣੀ ਸੀ। ਉਸ ਨੂੰ ਕਾਂਟ ਜਾਂ ਗਲੇਲੀਉ ਵਾਂਗੂ ਜਾਨ ਪਿਆਰੀ ਨਹੀਂ ਸੀ। ਸੱਤ ਪਿਆਰਾ ਸੀ। ਉਸ ਨੇ ਹਾਕਮ ਦੇ ਹੁਕਮ ਨੂੰ ਠੁਕਰਾ ਦਿੱਤਾ। ਹਾਕਮ ਨੇ ਕਿਹਾ ਠੀਕ ਹੈ ਫਿਰ ਅਸੀਂ ਤੈਨੂੰ ਲਿਖਣ ਜਾਂ ਬੋਲਣ ਜੋਗਾ ਛੱਡਦੇ ਹੀ ਨਹੀਂ। ਸੁਕਰਾਤ ਨੂੰ ਮੌਤ ਦੀ ਸਜ਼ਾ ਸੁਣਾਈ ਗਈ।

ਸੁਕਰਾਤ ਨੂੰ ਜ਼ਹਿਰ ਦਿੱਤਾ ਜਾਣਾ ਸੀ, ਜ਼ਹਿਰ ਪੀਸਣਾ ਸੀ, ਘੋਲਣਾ ਸੀ। ਸੁਕਰਾਤ ਨੂੰ ਪ੍ਰੇਸ਼ਾਨ ਅਤੇ ਬੇਇਜ਼ਤ ਕਰਨ ਵਾਸਤੇ ਇਕ ਨਵਾਂ ਮਾਨਸਿਕ ਤਸੀਹਾ ਖੋਜਿਆ ਗਿਆ। ਇਕ ਆਰਕੈਸਟਰਾ ਬੁਲਾਇਆ ਗਿਆ। ਸਾਜ਼ ਵੱਜਣੇ ਸ਼ੁਰੂ ਹੋ ਗਏ। ਉਨ੍ਹਾਂ ਬੜੀ ਸੁੰਦਰ ਧੁੰਨ ਵਜਾਈ। ਸੁਕਰਾਤ ਨੇ ਕਮਾਲ ਹੀ ਕਰ ਦਿੱਤੀ। ਉਹ ਉਸਤਾਦ ਸਜਿੰਦੇ ਕੋਲ ਗਿਆ। ਜਾ ਕੇ ਕਹਿਣ ਲੱਗਾ ਉਸਤਾਦ ਅਜੇ ਮੇਰੇ ਮਰਨ ਵਿਚ ਕੁਝ ਸਮਾਂ ਹੈ। ਜ਼ਹਿਰ ਤਿਆਰ ਹੋਣ ਵਿਚ ਦੇਰੀ ਹੈ, ਤੂੰ ਮੈਨੂੰ ਇੰਨੇ ਚਿਰ ਵਿਚ ਇਹ ਧੁੰਨ ਸਿਖਾ ਦੇ। ਮੈਂ ਇਹ ਤਰਜ਼ ਸਿਖ ਕੇ ਮਰਾਂ। ਮੈਂ ਜ਼ਿੰਦਗੀ ਵਿਚ ਜਿੱਥੇ ਵੀ ਕੁਝ ਸਿੱਖਣ ਵਾਸਤੇ ਮਿਲਿਆ ਹੈ, ਮੈਂ ਸਿਖਿਆ ਹੈ। ਫਿਰ ਮੈਂ ਅੱਜ ਆਖ਼ਰੀ ਸਮਾਂ ਕਿਉਂ ਗਵਾਵਾਂ। ਇਸ ਤੋਂ ਪਤਾ ਲੱਗਦਾ ਹੈ ਕਿ ਉਹ ਕਿੰਨਾ ਗੁਣ ਗਾਹਕ ਸੀ।

ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ–

*ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ ॥*
*ਪੂਰੇ ਗੁਰ ਕੈ ਸਬਦਿ ਸਮਾਹਿ ॥*

*ਗੁਣਾਂ ਕਾ ਗਾਹਕੁ ਹੋਵੈ ਸੋ ਗੁਣ ਜਾਣੈ ॥*
*ਅੰਮ੍ਰਿਤ ਸਬਦਿ ਨਾਮ ਵਖਾਣੈ ॥*
*ਜੋ ਗੁਣ ਸੰਗ੍ਰਹੈ ਤਿਨ ਬਲਿਹਾਰੈ ਜਾਉ ॥*
*ਦਰਿ ਸਾਚੈ ਸਾਚੇ ਗੁਣ ਗਾਉ ॥*

—ਆਸਾ ਮਹਲਾ ੩, ਪੰਨਾ ੩੬੧

ਸਿੱਖ ਦਾ ਅਰਥ ਹੀ ਹੈ ਜੋ ਸਿਖਦਾ ਹੈ। ਜੀਵਨ ਵਿਚ ਕੋਈ ਸਿੱਖਣਾ ਚਾਹੇ ਤਾਂ ਇਹ ਸਿੱਖਿਆ ਦੀ ਵਿੱਦਿਆ ਮੁਕਣ ਵਾਲੀ ਨਹੀਂ। ਹਰ ਪਲ ਕੋਈ ਨਾ ਕੋਈ ਨਵੀਂ ਸਿੱਖਿਆ ਲੈ ਕੇ ਆਉਂਦਾ ਹੈ। ਵਿਦਵਾਨਾਂ ਦਾ ਕਥਨ ਹੈ—

*ਤਬ ਲਗ ਵਿਦਿਆ ਕਉ ਪੜਉ ਜਬ ਲਗ ਘਟਮਹਿ ਪ੍ਰਾਨ ॥*
*ਜਹਾਂ ਧਨੀ ਪਹੁੰਚੇ ਨਹੀ ਤਹਾਂ ਪਹੁੰਚੇ ਵਿਦਵਾਨ ॥*

—ਸਾਰਕੁਤਾਵਲੀ

ਰੇਤ ਵਿਚ ਖੰਡ ਰਲ ਗਈ ਹੋਵੇ ਤਾਂ ਕਬੀਰ ਸਾਹਿਬ ਕਹਿੰਦੇ ਹਨ ਕਿ ਉਸ ਖੰਡ ਨੂੰ ਵੱਖ ਕਰਨ ਵਾਸਤੇ ਹਾਥੀ ਆ ਜਾਏ ਤਾਂ ਸਫ਼ਲ ਨਹੀਂ ਹੋਵੇਗਾ। ਉਸ ਰੇਤ ਨੂੰ ਖੰਡ ਵਿਚੋਂ ਵੱਖ ਕਰਨ ਵਾਸਤੇ ਤਾਂ ਕੀੜੀ ਸਫ਼ਲ ਹੋ ਸਕਦੀ ਹੈ। ਕਬੀਰ ਸਾਹਿਬ ਦਾ ਭਾਵ ਹੈ ਕਿ ਗੁਣਾਂ ਨੂੰ ਪ੍ਰਾਪਤ ਕਰਨ ਵਾਸਤੇ ਬੰਦਾ ਹੰਕਾਰੀ ਨਹੀਂ ਚਾਹੀਦਾ। ਨਿਰੰਕਾਰੀ ਅਤੇ ਨਿਮਰਤਾ ਵਾਲਾ ਚਾਹੀਦਾ ਹੈ।

*ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨਾ ਜਾਇ ॥*
*ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥*

—ਸਲੋਕ ਕਬੀਰ। ੨੩੮।

ਰੱਬ ਰੂਪੀ ਖੰਡ ਵੀ ਨਿਮਰਤਾ ਨਾਲ ਮਿਲਦੀ ਹੈ। ਰੱਬੀ ਗੁਣ ਵੀ ਨਿਮਰਤਾ ਨਾਲ ਮਿਲਦੇ ਹਨ। ਗੁਣ ਸਿੱਖਣ ਵਾਸਤੇ ਬੜਾ ਧੀਰਜ ਚਾਹੀਦਾ ਹੈ। ਸਮਾਂ ਲੱਗਦਾ ਹੈ ਬਹੁਤ ਵਾਰੀ ਬੰਦਾ ਗੁਣ ਸਿੱਖਣ ਗਿਆ ਵੀ ਦੂਸਰੇ ਦੇ ਅਵਗੁਣ ਲੈ ਆਉਂਦਾ ਹੈ। ਸਤਿਗੁਰਾਂ ਨੇ ਇਸੇ ਲਈ ਕਿਹਾ ਸੀ ਕਿ ਗੁਣਾਂ ਦੀ ਸਾਂਝ ਕਰਨੀ ਹੈ, ਮਨੁੱਖ ਸਾਰੀ ਉਮਰ ਹੀ ਵਿਦਿਆਰਥੀ ਸਿਖਿਆਰਥੀ ਰਹਿਣਾ ਚਾਹੀਦਾ ਹੈ। ਇਕ ਤਾਂ ਮਨ ਵਿਚ ਨਿਮਰਤਾ ਹੋਵੇ ਅਤੇ ਗੁਣ ਗਾਹਕ ਹੋਵੇ ਅਤੇ ਜਿੱਥੇ ਵੀ ਮਿਲੇ ਗੁਣ ਪ੍ਰਾਪਤ ਕਰ ਲਵੇ। ਭੱਟ ਨਲ ਸਹਾਰ ਜੀ ਗੁਰੂ ਰਾਮਦਾਸ ਜੀ ਦੀ ਮਹਿਮਾ ਕਰਦੇ ਹੋਏ ਗੁਰੂ ਅਮਰਦਾਸ ਜੀ ਨੂੰ ਨਾਮ ਰਸਕ ਤੇ ਗੁਣਾਂ ਦੇ ਗਾਹਕ ਪ੍ਰਮਾਤਮਾ ਦੇ ਗੁਣਾਂ ਨਾਲ ਪਿਆਰ ਕਰਨ ਵਾਲੇ ਗੁਣਾਂ ਨੂੰ ਚਾਹੁਣ ਵਾਲੇ ਲਿਖਦੇ ਹਨ :

*ਹਰਿ ਨਾਮੁ ਰਸਿਕੁ, ਗੋਬਿੰਦ ਗੁਣ ਗਾਹਕੁ ॥*
*ਚਾਹਕੁ ਤਤ ਸਮਤ ਸਰੇ ॥*

*ਕਵਿ ਕਲ੍ਯ ਠਾਕੁਰ ਹਰਦਾਸ ਤਨੇ,*
*ਗੁਰ ਰਾਮਦਾਸ ਸਰ ਅਭਰ ਭਰੇ॥*

—ਸਵੱਈਏ ਮਹਲੇ ੪ ਕੇ, ਪੰਨਾ ੧੩੯੬

ਗੁਣ ਇਕੱਤਰ ਕਰਨ ਵਾਸਤੇ ਕੋਈ ਪਾਤਰ ਕੋਈ ਝੋਲੀ ਤਾਂ ਮਨੁੱਖ ਦੇ ਪਾਸ ਜ਼ਰੂਰ ਹੀ ਚਾਹੀਦੀ ਹੈ। ਇਹ ਝੋਲੀ ਨਿਮਰਤਾ ਦੀ ਹੈ। ਜਿਨ੍ਹਾਂ ਦੇ ਪਾਸ ਨਿਮਰਤਾ ਦੀ ਝੋਲੀ ਹੈ ਉਨ੍ਹਾਂ ਦੇ ਪਾਸ ਸਾਰੇ ਗੁਣ ਇਕੱਠੇ ਹੋ ਜਾਂਦੇ ਹਨ। ਗੁਣਾਂ ਦਾ ਟਿਕਾਣਾ ਹੈ ਹੀ ਨਿਮਰਤਾ ਅਤੇ ਜਿਹਨਾਂ ਦੇ ਪਾਸ ਹੰਕਾਰ ਦਾ ਪਾਤਰ ਹੈ ਉਹ ਗੁਣਾਂ ਤੋਂ ਖਾਲੀ ਰਹਿ ਜਾਂਦੇ ਹਨ। ਪਾਤਰ ਤਾਂ ਹੈ ਪਰ ਉਲਟਾ ਹੈ ਜਿਵੇਂ ਕੋਈ ਬਰਤਨ ਉਲਟਾ ਪਿਆ ਹੋਵੇ ਬਰਸਾਤ ਤਾਂ ਪੈ ਜਾਏ ਪਰ ਬਰਤਨ ਖਾਲੀ ਹੀ ਰਹਿ ਜਾਏ। ਹੰਕਾਰੀ ਉਲਟਾ ਬਰਤਨ ਹੈ। ਬਰਸਾਤ ਵਿਚ ਖੱਡੇ ਭਰ ਜਾਂਦੇ ਹਨ ਪਰ ਟਿੱਬੇ ਖਾਲੀ ਰਹਿ ਜਾਂਦੇ ਹਨ।

*ਊਂਧੇ ਭਾਂਡੇ ਕਛੁ ਨ ਸਮਾਵੈ*
*ਸੀਧੈ ਅੰਮ੍ਰਿਤੁ ਪਰੈ ਨਿਹਾਰ॥*

—ਗੂਜਰੀ ਮਹਲਾ ੧, ਪੰਨਾ ੫੦੪

ਗੁਣ ਸੰਚਣ ਕਰਨ ਦਾ ਮਨ ਵਿਚ ਚਾਅ ਹੋਵੇ ਤਾਂ ਅਕਾਲ ਪੁਰਖ ਉਸ ਦੀ ਝੋਲੀ ਗੁਣਾਂ ਨਾਲ ਭਰ ਦਿੰਦਾ ਹੈ। ਹੰਕਾਰੀ ਬੰਦਾ ਹਮੇਸ਼ਾ ਦੂਸਰੇ ਦੇ ਅਵਗੁਣਾਂ ਦਾ ਜ਼ਿਕਰ ਕਰਦਾ ਹੈ ਅਤੇ ਆਪਣੇ ਗੁਣਾਂ ਦਾ। ਆਪਣੇ ਉਨ੍ਹਾਂ ਗੁਣਾਂ ਦਾ ਜ਼ਿਕਰ ਕਰਦਾ ਹੈ ਜੋ ਉਸ ਵਿਚ ਹੈ ਹੀ ਨਹੀਂ ਤੇ ਦੂਸਰੇ ਦੇ ਉਨ੍ਹਾਂ ਅਵਗੁਣਾਂ ਦਾ ਜ਼ਿਕਰ ਕਰਦਾ ਹੈ ਜੋ ਵੇਖੇ ਨਹੀਂ। ਐਸਾ ਬੰਦਾ ਅਵਗੁਣਾਂ ਨਾਲ ਭਰਪੂਰ ਹੋ ਜਾਂਦਾ ਹੈ। ਜੀਵਨ ਝੂਠ ਦਾ ਆਦੀ ਹੋ ਜਾਂਦਾ ਹੈ। ਹੰਕਾਰੀ ਬੰਦਾ ਗੁਣ ਸਿੱਖਦਾ ਹੀ ਨਹੀਂ ਸਿਰਫ਼ ਗੁਣੀ ਜਨਾਂ ਦੀ ਨਿੰਦਾ ਹੀ ਕਰਦਾ ਹੈ। ਕਵੀ ਪਧੂਖ ਐਸੇ ਗੁਣਹੀਣ ਹੰਕਾਰੀ ਪ੍ਰੋਹਿਤ ਬਾਰੇ ਲਿਖਦੇ ਹਨ ਕਿ ਵੱਡੀ ਸਾਰੀ ਪੱਗ ਬੰਨ੍ਹੀ ਹੈ, ਖਾ-ਖਾ ਕੇ ਪੇਟ ਵਧਾਇਆ ਹੈ, ਮੱਥੇ ਤੇ ਤਿਲਕ ਲਗਾਇਆ ਹੈ ਹੱਥ ਵਿਚ ਮਾਲਾ ਪਕੜੀ ਹੈ ਅੱਖਰ ਨੂੰ ਤਾਂ ਕਾਲੇ ਨਾਗ ਬਰਾਬਰ ਸਮਝਿਆ ਹੈ। ਇਸੇ ਲਈ ਜ਼ਿੰਦਗੀ ਭਰ ਕਿਸੇ ਕਿਤਾਬ ਨੂੰ ਹੱਥ ਨਹੀਂ ਲਗਾਇਆ ਅਤੇ ਉਸ ਦੀ ਨਜ਼ਰ ਵਿਚ ਹਰ ਬੰਦਾ ਗੁਨਾਹਗਾਰ ਹੈ। ਵੱਡੇ-ਵੱਡੇ ਵਿਦਵਾਨ ਕਵੀਆਂ ਨੂੰ ਕਹਿੰਦਾ ਹੈ ਇਹ ਮੂਰਖ ਹਨ। ਜਿਹੜੇ ਗ੍ਰੰਥ ਦੀ ਗੱਲ ਕਰੋ ਕਹਿੰਦਾ ਹੈ ਇਹ ਗ੍ਰੰਥ ਖੰਡਤ ਹੈ। ਇਹ ਗ੍ਰੰਥ ਠੀਕ ਨਹੀਂ ਰਿਹਾ, ਕਦੀ ਠੀਕ ਸੀ ਪਰ ਹੁਣ ਨਹੀਂ। ਮੁੱਛਾਂ 'ਤੇ ਹੱਥ ਫੇਰ ਕੇ ਕਹਿੰਦਾ ਹੈ ਕਿ ਅੱਜ ਦੇ ਸਮੇਂ ਦਾ ਮੈਂ ਵੇਦ ਵਿਆਸ ਹਾਂ। ਮੇਰੇ ਵਰਗਾ ਅੱਜ ਕੋਈ ਵਿਦਵਾਨ ਨਹੀਂ।

*ਸੀਮ ਪਰ ਪਗਾੜ ਔਰ ਗੋਗੜ ਕੋ ਕਾਢ ਆਗੈ,*
*ਮਾਥੇ ਪਰ ਤਿਲਕ ਔਰ ਮਾਲਾ ਕਰਿ ਮੰਡਤ ਹੈ।*
*ਅਖਰ ਜੋ ਕਾਲਾ ਕਾਲੇ ਨਾਗ ਕੇ ਸਮਾਨ ਜਾਨ,*
*ਆਯੂ ਭਰ ਛੋਹਿਉ ਨਾਹੀ ਸਭ ਕੋ ਆਦੰਡਤ ਹੈ।*
*ਵਿਦਵਾਨ ਕਵੀਅਨਿ ਕੋ ਮੂੜ ਕਰ ਮਾਨਤ ਹੈ,*
*ਦੇਖ ਸਭ ਗੰਥਨ ਕੋ ਭਾਖੇ ਯਹ ਖੰਡਤ ਹੈ।*
*ਕਹਿਤ ਪਯੂਖ ਹਾਥ ਮੂਛੋ ਪਰ ਫੇਰ ਕਹੈ,*
*ਬਿਆਸ ਜੀ ਕੇ ਦਾਦਾ ਗੁਰੂ ਹਮ ਮਹਾਂ ਪੰਡਿਤੁ ਹੈ।*

ਹੰਕਾਰੀ ਬੰਦਾ ਗੁਣ ਨਹੀਂ ਸਿੱਖ ਸਕਦਾ। ਅਸਲ ਵਿਚ ਹੰਕਾਰ ਬੰਦੇ ਦੇ ਸਿੱਖਣ ਦੇ ਸਾਰੇ ਹੀ ਦਰਵਾਜ਼ੇ ਬੰਦ ਕਰ ਦਿੰਦਾ ਹੈ। ਹੰਕਾਰੀ ਬੰਦਾ ਗੁਣਾਂ ਦਾ ਵੈਰੀ ਬਣ ਜਾਂਦਾ ਹੈ। ਗੁਣ ਲੈਣ ਵਾਸਤੇ ਕਿੰਨਾ ਨਿਮਰਤਾ ਵਾਲਾ ਮਨ ਚਾਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਸ਼ਬਦ ਗੁਰੂ ਰਾਮਦਾਸ ਜੀ ਨੇ ਲਿਖਿਆ ਹੈ ਜੋ ਕਿ ਕਾਨੜਾ ਰਾਗ ਵਿਚ ਦਰਜ ਹੈ ਕਿ ਜਨਕ ਕੋਲੋਂ ਗੁਣ ਲੈਣ ਵਾਸਤੇ ਸੁਕਦੇਵ ਰਿਸ਼ੀ ਨੂੰ ਕਿੰਨੀ ਮੁਸ਼ਕਿਲ ਪ੍ਰੀਖਿਆ ਵਿਚੋਂ ਗੁਜ਼ਰਨਾ ਪਿਆ ਸੀ। ਸੁਕਦੇਵ ਰਿਸ਼ੀ ਬ੍ਰਾਹਮਣ ਸੀ ਤੇ ਜਨਕ ਛਤਰੀ ਸੀ। ਇਹ ਰਾਜੇ ਜਨਕ ਦੀ ਚਰਣੀ ਪਿਆ ਸੀ। ਗੁਣ ਲੈਣ ਲਗਿਆਂ ਜਾਤ ਦਾ ਹੰਕਾਰ ਛੱਡਣਾ ਹੀ ਪੈਂਦਾ ਹੈ। ਜਨਕ ਯੱਗ ਕਰ ਰਿਹਾ ਸੀ ਜੂਠੀਆਂ ਪੱਤਲਾਂ ਸੁਕਦੇਵ ਦੇ ਸਿਰ ਵਿਚ ਪਈਆਂ ਪਰ ਉਸ ਨੇ ਚਿੱਤ ਨਹੀਂ ਡੁਲਾਇਆ ਤੇ ਬ੍ਰਹਮ ਗਿਆਨ ਨੂੰ ਪ੍ਰਾਪਤ ਹੋਇਆ। ਵਿਆਸ ਮੱਛੀ ਦੀ ਕੁਲ ਵਿਚੋਂ ਮਛੋਦਰੀ ਦਾ ਪੁੱਤਰ ਸੀ ਪਰ ਪੂਜਾ ਹੋਈ ਹੈ। ਬ੍ਰਹਮਾ ਕਮਲ ਦਾ ਪੁੱਤਰ ਸੀ। ਭਗਤ ਕਿਸੇ ਜਾਤ ਦਾ ਵੀ ਹੋਵੇ ਉਸਦਾ ਸਤਿਕਾਰ ਕਰੋ ਤਾਂ ਹੀ ਕੁਝ ਪ੍ਰਾਪਤ ਹੋਵੇਗਾ। ਗੁਣੀ ਜਨ ਤੋਂ ਘਿਰਣਾ ਕੀਤਿਆਂ ਤਾਂ ਕੁਝ ਨਹੀਂ ਮਿਲੇਗਾ।

*ਭਗਤ ਜਨਾ ਕਉ ਸਦਾ ਨਿਵਿ ਰਹੀਐ,*
*ਜਨ ਨਿਵਹਿ ਤ ਫਲ ਗੁਨ ਪਾਵੈਗੋ॥*
*ਜੋ ਨਿੰਦਾ ਦੁਸਟ ਕਰਹਿ ਭਗਤਾਂ ਕੀ,*
*ਹਰਨਾਖਸ ਜਿਉ ਪਚਿ ਜਾਵੈਗੋ॥*
*ਬ੍ਰਹਮ ਕਮਲ ਪੁਤ, ਮੀਨ ਬਿਆਸਾ,*
*ਤਪ ਤਾਪਨ ਪੂਜ ਕਰਾਵੈਗੋ॥*
*ਜਾਤਨ ਜਾਤਿ ਦੇਖਿ ਮਤ ਭਰਮਹੁ,*
*ਸੁਕ ਜਨਕ ਪਗੀ ਲਗਿ ਧਿਆਵੈਗੋ॥*

*ਜੂਠਨ ਜੂਠਿ ਪਈ ਸਿਰ ਊਪਰਿ,*
*ਖਿਨ ਮਨੂਆ ਤਿਲ ਨਾ ਡੁਲਾਵੈਗੋ॥*
*ਜਨਕ ਜਨਕ ਬੈਠੇ ਸਿੰਘਾਸਨਿ,*
*ਨਉ ਮੁਨੀ ਧੂਰ ਲੈ ਲਾਵੈਗੋ॥*
*ਨਾਨਕ ਕ੍ਰਿਪਾ ਕ੍ਰਿਪਾ ਕਰਿ ਠਾਕੁਰ,*
*ਮੈ ਦਾਸਨਿ ਦਾਸ ਕਰਾਵੈਗੋ॥*

—ਕਾਨੜਾ ਮਹਲਾ ੪, ਪੰਨਾ ੧੩੦੯

ਜਨਕ ਵਰਗਾ ਗਿਆਨਵਾਨ ਰਾਜਾ ਉਸ ਸਮੇਂ ਦੇ ਨੌਂ ਮਹਾਂਪੁਰਖਾਂ ਦੀ ਚਰਨ ਧੂੜ ਲੈ ਕੇ ਮੱਥੇ ਤੇ ਲਗਾਉਂਦਾ ਹੈ। ਪਰ ਜਦੋਂ ਅਸ਼ਟਾਵਕਰ ਵਰਗਾ ਬੰਦਾ ਜਿਸ ਦੇ ਸਰੀਰ ਨੂੰ ਅੱਠ ਵਲ ਪੈਂਦੇ ਹਨ ਉਸ ਵਿਚ ਜਦੋਂ ਰੱਬੀ ਗੁਣ ਵੇਖੇ ਤਾਂ ਗੁਣ ਗਾਹਕ ਜਨਕ ਨੇ ਫੌਰਨ ਅਸ਼ਟਾਵਕਰ ਦੇ ਚਰਨ ਫੜ ਲਏ ਤੇ ਕਿਹਾ ਤੁਹਾਡੇ ਕੋਲ ਗੁਣ ਹੈ ਇਹ ਮੇਰੀ ਝੋਲੀ ਵਿਚ ਪਾਉ। ਜਿਹੜਾ ਬੰਦਾ ਲੋਕ ਲਾਜ ਵਿਚ ਫਸਿਆ ਹੈ ਅਤੇ ਹੰਕਾਰੀ ਹੈ, ਉਸ ਨੂੰ ਦੈਵੀ ਗੁਣ ਕਿਵੇਂ ਪ੍ਰਾਪਤ ਹੋਣਗੇ।

ਜਿਸ ਚੀਜ਼ ਵਿਚ ਉਸ ਦੇ ਧਰਮ ਅਨੁਸਾਰ ਗੁਣ ਨਹੀਂ ਉਸ ਵਸਤੂ ਦੀ ਕੋਈ ਕਦਰ ਕੀਮਤ ਨਹੀਂ ਰਹਿ ਜਾਂਦੀ। ਫੁੱਲ ਵਿਚ ਸੁਗੰਧੀ ਨਹੀਂ ਤਾਂ ਉਸ ਨੂੰ ਫੁੱਲ ਕੌਣ ਆਖੇਗਾ। ਗੰਨੇ ਵਿਚ ਮਿਠਾਸ ਨ਼ਹੀਂ ਤਾਂ ਉਸ ਨੂੰ ਕੌਣ ਖਰੀਦੇਗਾ। ਜਿਸ ਦੁੱਧ ਵਿਚ ਮੱਖਣ ਨਹੀਂ ਉਸ ਦੁੱਧ ਨੂੰ ਦੁੱਧ ਕੌਣ ਕਹੇਗਾ। ਜੇ ਖਾਲਸੇ ਵਿਚ ਖਾਲਸੇ ਵਰਗੇ ਗੁਣ ਹੋਣਗੇ ਤਾਂ ਹੀ ਕੋਈ ਖਾਲਸਾ ਕਹੇਗਾ।

ਭਾਈ ਗੁਰਦਾਸ ਜੀ ਇਕ ਪ੍ਰਮਾਣ ਦੇਂਦੇ ਹਨ ਕਿ ਬੱਚੇ ਰਾਤ ਨੂੰ ਰਾਜਾ ਤੇ ਪਰਜਾ ਦੀ ਖੇਡ ਖੇਡਦੇ ਹਨ। ਇਕ ਬੱਚਾ ਰਾਜਾ ਬਣ ਕੇ ਬੈਠ ਗਿਆ ਸੀ। ਦੂਸਰੇ ਬੱਚਿਆਂ ਨੇ ਠੀਕਰੀਆਂ ਦੀ ਬੋਰੀ ਭਰੀ ਮਾਮਲਾ ਤਾਰ ਦਿੱਤਾ। ਪਰ ਘੜੀ ਬਾਅਦ ਖੇਡ ਉਜਾੜ ਕੇਂ ਘਰ ਨੂੰ ਚਲੇ ਗਏ ਹਨ। ਇਸੇ ਤਰ੍ਹਾਂ ਦੇ ਅਨੇਕਾਂ ਪਾਖੰਡੀ ਗੁਰੂ ਹਨ ਜੋ ਬੱਚਿਆਂ ਵਾਂਗੂ ਖੇਡ ਰਚਾ ਲੈਂਦੇ ਹਨ। ਗੁਰੂ ਵਾਲਾ ਗੁਣ ਕੋਈ ਨਹੀਂ, ਖੇਡ ਉਜੜ ਜਾਂਦੀ ਹੈ। ਖਾਲਸੇ ਨੂੰ ਸਤਿਗੁਰਾਂ ਨੇ ਗੁਣ ਦਿੱਤੇ ਹਨ ਤੇ ਗੁਣ ਗਾਹਕ ਬਣਾਇਆ ਹੈ। ਭਾਈ ਗੁਰਦਾਸ ਜੀ ਲਿਖਦੇ ਹਨ—

*ਰਾਤੀਂ ਨੀਂਗਰ ਖੇਲਦੇ ਸਭ ਹੋਇ ਇਕਠੇ॥*
*ਰਾਜਾ ਪਰਜਾ ਹੋਂਵਦੇ ਕਰਿ ਸਾਂਗ ਉਪਠੇ॥*
*ਇਕਿ ਲਸ਼ਕਰ ਲੈ ਧਾਵਦੇ ਇਕਿ ਫਿਰਦੇ ਨਠੇ॥*
*ਠੀਕਰੀਆਂ ਹਾਲਾ ਭਰਨਿ ਉਇ ਖਰੇ ਅਸਠੇ॥*

*ਖਿਨ ਵਿਚ ਖੇਡ ਉਜਾੜਦੇ ਘਰੁ ਘਰੁ ਨੂੰ ਤ੍ਰੁੱਠੇ॥*
*ਵਿਣ ਗੁਣ ਗੁਰੂ ਸਦਾਇੰਦੇ ਓਇ ਖੋਟੇ ਮੱਠੇ॥*

—ਭਾਈ ਗੁਰਦਾਸ ਵਾਰ ੩੬, ਪਉੜੀ ੯

ਵਿੱਦਿਆ ਤੋਂ ਬਿਨਾਂ ਮਾਣ ਕਿਵੇਂ ਹੋ ਸਕਦਾ ਹੈ ਅਤੇ ਜਦੋਂ ਤੱਕ ਰੱਬੀ ਗੁਣ ਨਾ ਹੋਣ ਸਤਿਕਾਰ ਅਦਬ ਕਿਵੇਂ ਮਿਲ ਸਕਦਾ ਹੈ। ਸੂਰਮਤਾ ਬਿਨਾਂ ਜਿੱਤ ਕਿਵੇਂ ਹੋ ਸਕਦੀ ਹੈ ਧਿਆਨ ਤੋਂ ਬਿਨਾਂ ਮਨ ਕਿਵੇਂ ਟਿੱਕ ਸਕਦਾ ਹੈ—

*ਗੁਣ ਬਿਹੀਨ ਪੂਜਾ ਕਹਾ ਵਿਦਿਆ ਬਿਨ ਮਾਨਾ॥*
*ਜੀਤ ਕਹਾਂ ਬਿਨ ਸੂਰਤਾ ਮਨ ਥਿਤ ਬਿਨ ਧਿਆਨਾ॥*

—ਗੁ. ਪ੍ਰ. ਸੂ.

ਗੁਰਬਿਲਾਸ ਪਾਤਸ਼ਾਹੀ ਦਸਵੀਂ ਵਿਚ ਬੜਾ ਸੁੰਦਰ ਲਿਖਿਆ ਹੈ ਕਿ ਮਨਮੁਖ ਹੰਕਾਰੀ ਹੈ ਤੇ ਉਸ ਦਾ ਸੁਭਾਅ ਹੈ ਕਿ ਗੁਣ ਛੱਡ ਦੇਣੇ ਹਨ ਅਤੇ ਅਵਗੁਣ ਹੀ ਇਕੱਠੇ ਕਰਨੇ ਹਨ। ਕਮਲ ਤੇ ਜਾਲਾ ਦੋਵੇਂ ਹੀ ਪਾਣੀ ਵਿਚ ਹਨ। ਨੀਚ ਡੱਡੂ ਜਾਲਾ ਖਾਂਦਾ ਹੈ। ਨੀਚ ਜੋਕ ਗਊ ਮੱਝ ਦੇ ਥਣਾਂ ਕੋਲ ਹੋਵੇ ਦੁੱਧ ਨਹੀਂ ਪੀਂਦੀ, ਖ਼ੂਨ ਹੀ ਪੀਂਦੀ ਹੈ।

*ਜਲਜ ਸਿਬਾਲ ਦੋਊ ਜਲ ਮਾਹੀ॥*
*ਦਾਦਰ ਨੀਚ ਸਿਬਾਲ ਸੁ ਖਾਹੀ॥*
*ਤਿਮ ਸਾਕਤ ਸੰਤਨ ਕੇ ਪਾਸਾ॥*
*ਨਿਸ ਦਿਨ, ਗੁਨ ਤੇ ਰਹਿਤ ਨਿਰਾਸਾ॥*
*ਗਊ ਭੈਂਸ ਤਨ ਜੋਕ ਲਗਾਈਐ॥*
*ਛੀਰ ਨਾ ਗਹੈ ਰੁਧਰ ਕੋ ਪੀਐ॥*

—ਗੁਰ ਬਿਲਾਸ ਪਾਤਸ਼ਾਹੀ ਦਸਵੀਂ

ਸਤਿਗੁਰੂ ਅਰਜਨ ਦੇਵ ਜੀ ਵੀ ਮਾਰੂ ਰਾਗ ਵਿਚ ਫ਼ਰਮਾਉਂਦੇ ਹਨ—

*ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ।*
*ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ।*
*ਦਾਦਰ ਤੂ ਕਬਹਿ ਨਾ ਜਾਨਸਿ ਰੇ।*
*ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ। ਰਹਾਉ।*

ਹੇ ਪਾਣੀ ਦੇ ਚਤਰ ਡੱਡੂ ਇਹ ਗੱਲ ਤੇਰੀ ਸਮਝ ਵਿਚ ਨਹੀਂ ਆਉਣੀ। ਭਵਰਾ ਦੂਰੋਂ ਆ ਕੇ ਸੁਗੰਧੀ ਲੈ ਜਾਂਦਾ ਹੈ। ਤੂੰ ਕੋਲ ਬੈਠਾ ਹੀ ਖਾਲੀ ਹੈਂ। ਪ੍ਰਮਾਤਮਾ ਨੇ ਅੰਮ੍ਰਿਤ ਵਰਗੇ ਦੁੱਧ ਵਿਚ ਕਿੰਨੀ ਮਿਠਾਸ ਪਾਈ ਹੈ ਪਰ ਤੂੰ ਚਿੱਚੜ ਵਰਗਾ ਹੈਂ। ਜੋ ਖ਼ੂਨ ਨਾਲ ਹੀ ਪ੍ਰੀਤੀ ਕਰਦਾ ਹੈਂ।

ਕਿਸੇ ਵਿਦਵਾਨ ਕੋਲ ਮੂਰਖ ਬੈਠਾ ਹੋਇਆ ਵੇਦ ਸ਼ਾਸਤਰ ਵੀ ਸੁਣੀ ਜਾਏ ਜੇ ਗੁਣ ਗਾਹਕ ਨਹੀਂ ਤਾਂ ਸਮਝ ਲੈਣਾ ਕਿ ਜੇ ਇਹ ਗੁਣ ਗਾਹਕ ਨਹੀਂ ਇਸ ਨੂੰ ਕੁਝ ਨਹੀਂ ਮਿਲਿਆ ਤਾਂ ਇਸ ਦੇ ਧੁਰੋਂ ਭਾਗ ਹੀ ਖੋਟੇ ਹਨ।

ਹੇ ਮੇਰੇ ਮਨ ਤੂੰ ਤਾਂ ਨਾਮ ਜਪ ਤਾਂ ਕਿ ਗੁਣ ਗਾਹਕ ਬਣ ਸਕੇਂ।

*ਬਸ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ॥*
*ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ॥*
*ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ॥*
*ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ॥*
*ਪੰਡਿਤੁ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ॥*
*ਅਪਨਾ ਆਪੁ ਤੂ ਕਬਹੁ ਨਾ ਛੋਡਸਿ ਸੁਆਨ ਪੂਛਿ ਜਿਉ ਰੇ॥*
*ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਨੀ ਰੇ॥*
*ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ॥*

—ਮਾਰੂ ਮਹਲਾ ੧, ਪੰਨਾ ੯੯੦

ਖਾਲਸੇ ਨੇ ਭਵਰੇ ਵਾਲੀ ਬਿਰਤੀ ਰੱਖਣੀ ਹੈ, ਕੰਮੀ ਵਾਲੀ ਬਿਰਤੀ ਰੱਖਣੀ ਹੈ, ਉਹ ਚੰਦ ਨੂੰ ਵੇਖ ਕੇ ਖਿੜਦੀ ਹੈ। ਸਿੱਖ ਨੇ ਗੁਰੂ ਦੇ ਦੀਦਾਰ ਕਰਕੇ ਵਿਗਾਸ ਵਿਚ ਆਉਣਾ ਹੈ।

ਮੂਰਖ ਢੀਠ ਦੇ ਔਗੁਣ ਡੱਡੂ ਵਾਲਾ ਸੁਭਾ ਚਿੱਚੜ ਵਾਲਾ ਸੁਭਾਅ, ਸੁਆਨ ਪੂੰਛ ਵਿੰਗੀ ਕਹਿਣ ਵਾਲਾ ਸੁਭਾਅ। ਪਾਖੰਡੀਆਂ ਵਾਲਾ ਸੁਭਾਅ। ਇਸ ਤੋਂ ਬੱਚ ਕੇ ਰਹਿਣਾ ਹੈ। ਸਤਿਗੁਰੂ ਕਹਿੰਦੇ ਹਨ ਗੁਣ ਲੈਣੇ ਹਨ ਅਵਗੁਣਾਂ ਵਿਚੋਂ ਵੀ ਗੁਣ ਚੁਣ ਲੈਣੇ ਹਨ। ਜਿਵੇਂ ਹੰਸ ਦੁੱਧ ਤੇ ਪਾਣੀ ਅੱਡ-ਅੱਡ ਕਰ ਦੇਂਦਾ ਹੈ।

ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ—

*ਗੁਣਾਂ ਕਾ ਹੋਵੈ ਵਾਸੁਲਾ ਕਢਿ ਵਾਸ ਲਈਜੈ॥*
*ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ॥*
*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗੁਣ ਚਲੀਐ॥*
*ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥*
*ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥*
*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥*

—ਸੂਹੀ ਮਹਲਾ ੧, ਪੰਨਾ ੭੬੬

ਇਹ ਯਾਦ ਰੱਖਣਾ ਹੈ ਕਿ ਅੰਮ੍ਰਿਤ ਵੀ ਝੋਲ ਕੇ ਹੀ ਪੀਣਾ ਹੈ। ਝੋਲਣਾ ਕੀ ਹੈ, ਪਰਖ ਨਾਲ ਨਖੇੜਾ ਕਰਨਾ ਹੈ। ਸੰਸਾਰ ਬਿਰਖ ਨੂੰ ਦੋ ਫਲ ਲੱਗੇ

ਹਨ : ਇਕ ਜ਼ਹਿਰ ਹੈ, ਇਕ ਅੰਮ੍ਰਿਤ ਹੈ। ਜ਼ਹਿਰ ਛੱਡਣਾ ਹੈ ਤੇ ਅੰਮ੍ਰਿਤ ਛੱਕਣਾ ਹੈ।

ਸਾਡੇ ਜੀਵਾਂ ਦੇ ਵੱਸ ਦੀ ਕੋਈ ਗੱਲ ਨਹੀਂ। ਇਹ ਦਾਤ ਉਸ ਦੇ ਹੱਥ ਵਿਚ ਹੈ ਪਰ ਜਿਹੜਾ ਸ਼ਰਨ ਵਿਚ ਆ ਕੇ ਮਨ ਤਨ ਭੇਟਾ ਕਰ ਕੇ ਰੱਖ ਦੇਵੇ, ਗੁਣ ਗਾਹਕ ਵਾਲੀ ਬਿਰਤੀ ਬਣਾਉਂਦਾ ਹੈ। ਇਕ ਦਿਨ ਮਾਲਕ ਦੀ ਮਿਹਰ ਹੋ ਜਾਂਦੀ ਹੈ ਅਤੇ ਉਹ ਅੰਮ੍ਰਿਤ ਨਾਮ ਦੀ ਬਖ਼ਸ਼ਿਸ਼ ਕਰ ਹੀ ਦੇਂਦਾ ਹੈ। ਸਤਿਗੁਰੂ ਅਮਰਦਾਸ ਜੀ ਫ਼ਰਮਾਉਂਦੇ ਹਨ–

*ਬਿਖੁ ਅੰਮ੍ਰਿਤੁ ਕਰਤਾਰਿ ਉਪਾਇ॥*
*ਸੰਸਾਰ ਬਿਰਖ ਕਉ ਦੁਇ ਫਲ ਲਾਇ॥*
*ਆਪੇ ਕਰਤਾ ਕਰੇ ਕਰਾਇ॥*
*ਜੋ ਤਿਸੁ ਭਾਵੈ ਤਿਸੈ ਖਵਾਇ॥*
*ਨਾਨਕ ਜਿਸਨੋ ਨਦਰਿ ਕਰੇਇ॥*
*ਅੰਮ੍ਰਿਤੁ ਨਾਮੁ ਆਪੇ ਦੇਇ॥*

—ਬਸੰਤੁ ਮਹਲਾ ੩, ਪੰਨਾ ੧੧੭੨

ਬਖ਼ਸ਼ਿਸ਼ ਤਾਂ ਮਾਲਕ ਆਪ ਹੀ ਕਰੇਗਾ ਪਰ ਸਾਡੀ ਚਾਹਤ ਸਾਡੀ ਇੱਛਾ ਤਾਂ ਗੁਣਾਂ ਦੀ ਹੋਵੇ। ਗੁਣਾਂ ਦਾ ਮਨ ਵਿਚ ਚਾਅ ਹੋਵੇ ਤਾਂ ਗੁਣ ਗਾਹਕ ਨਾ ਲੋਕ ਲਾਜ ਦੀ ਪ੍ਰਵਾਹ ਕਰਦੇ ਹਨ, ਨਾ ਹੀ ਜਾਨ ਦੀ ਪ੍ਰਵਾਹ ਕਰਦੇ ਹਨ।

ਅਕਬਰ ਨੂੰ ਪਤਾ ਲੱਗਾ ਸੀ ਕਿ ਸੁਆਮੀ ਹਰੀਦਾਸ ਵਰਗਾ ਰਾਗ ਗਾਉਣ ਵਾਲਾ ਏਸ ਸਮੇਂ ਹੋਰ ਕੋਈ ਨਹੀਂ ਤਾਨਸੈਨ ਵੀ ਨਹੀਂ ਤਾਂ ਅਕਬਰ ਅੱਧੀ ਰਾਤ ਪੈਰੀਂ ਚੱਲ ਕੇ ਹਰੀਦਾਸ ਦਾ ਰਾਗ ਸੁਣਨ ਵਾਸਤੇ ਗਿਆ ਸੀ। ਉਸ ਦਾ ਕਾਰਨ ਸੀ ਕਿ ਹਰੀਦਾਸ ਫਕੀਰ ਸੀ। ਉਹ ਰਾਜਿਆਂ ਦੇ ਸੱਦੇ ਤੇ ਨਹੀਂ ਸੀ ਆਉਂਦਾ। ਅਕਬਰ ਚਾਹੁੰਦਾ ਤਾਂ ਉਸ ਨੂੰ ਪਕੜ ਕੇ ਵੀ ਮੰਗਵਾ ਸਕਦਾ ਸੀ। ਪਰ ਉਸ ਨੂੰ ਪਤਾ ਸੀ ਗੁਲਾਮ ਮਨ ਵਿਚੋਂ ਸ਼ੁਭ ਗੁਣ ਪ੍ਰਗਟ ਨਹੀਂ ਹੋਵੇਗਾ। ਗੁਣ ਲੈਣ ਵਾਸਤੇ ਜ਼ੋਰ ਨਹੀਂ ਚੱਲਦਾ, ਨਿਮਰਤਾ ਤੇ ਪ੍ਰੇਮ ਹੀ ਕੰਮ ਆਉਂਦੇ ਹਨ।

ਇਕ ਵਾਰ ਇਕ ਬਾਦਸ਼ਾਹ ਦੇ ਕੋਲ ਇਕ ਗਾਇਕ ਆਇਆ ਤੇ ਉਸ ਨੇ ਕਿਹਾ ਮੈਂ ਤਾਂ ਗਾਵਾਂਗਾ ਜੇ ਕਿਸੇ ਦਾ ਸਿਰ ਨਾ ਹਿਲੇ। ਰਾਜੇ ਨੇ ਕਿਹਾ ਜਿਸ ਦਾ ਸਿਰ ਹਿਲੇਗਾ ਉਸ ਦਾ ਸਿਰ ਕਟਾ ਦਿਆਂਗਾ। ਰਾਜਾ ਲੋਕ ਲਾਜ ਲਈ ਦਰਬਾਰ ਦੀ ਰੌਣਕ ਲਈ ਗਾਣਾ ਕਰਵਾ ਰਿਹਾ ਸੀ। ਗੁਣ ਗਾਹਕ ਨਹੀਂ ਸੀ। ਮਹਿਫ਼ਲ ਲੱਗ ਗਈ। ਗਾਣਾ ਅਰੰਭ ਹੋਇਆ ਕਾਫੀ ਦੇਰ ਕੋਈ ਸਿਰ ਨਹੀਂ ਹਿਲਿਆ। ਆਖ਼ਰ ਇਕ ਦੋ ਚਾਰ ਦਸ ਵੀਹ ਸਿਰ ਹਿਲ ਗਏ ਤੇ ਗਾਣਾ

ਰੁਕ ਗਿਆ। ਬਾਦਸ਼ਾਹ ਨੇ ਕਿਹਾ ਇਨ੍ਹਾਂ ਦੇ ਸਿਰ ਕਟਵਾ ਦਿਆਂ। ਗਾਇਕ ਨੇ ਕਿਹਾ ਸਿਰਫ ਇਹ ਹੀ ਸੁਣਨਗੇ ਬਾਕੀ ਸਾਰੇ ਬੇਕਦਰੇ ਹਨ। ਇਹ ਗੁਣ ਗਾਹਕ ਹਨ। ਇਹ ਗੁਣ ਲਈ ਸਿਰ ਦੇ ਸਕਦੇ ਹਨ। ਬਾਦਸ਼ਾਹ ਤੂੰ ਵੀ ਗੁਣ ਗਾਹਕ ਨਹੀਂ ਮੈਂ ਤੈਨੂੰ ਵੀ ਸੁਣਾਉਣ ਲਈ ਤਿਆਰ ਨਹੀਂ, ਇਨ੍ਹਾਂ ਨੂੰ ਮੈਂ ਸੁਣਾਵਾਂਗਾ। ਗੁਣ ਬੇਅੰਤ ਹਨ। ਉਹ ਸ਼ੁਭ ਗੁਣ ਜੋ ਸਾਨੂੰ ਪਰਉਪਕਾਰੀ ਬਣਾ ਦੇਣ ਸਿੱਖ ਪੰਥ ਦੀ ਉੱਨਤੀ ਦਾ ਕਾਰਨ ਬਣਨ। ਸਿੱਖ ਪੰਥ ਦੀ ਜਿਨ੍ਹਾਂ ਗੁਣਾਂ ਨਾਲ ਸ਼ਾਨ ਵਧੇ। ਉਨ੍ਹਾਂ ਗੁਣਾਂ ਦੀ ਬੇਹਦ ਕਦਰ ਕਰਕੇ ਸਾਨੂੰ ਸਿੱਖਣੇ ਚਾਹੀਦੇ ਹਨ। ਖਾਲਸਾ ਤਾਂ ਗੁਣਵਾਨ ਹੀ ਸ਼ੋਭਦਾ ਹੈ।

ਪਹਿਲੀ ਗੱਲ ਕਿ ਗੁਣ ਪ੍ਰਾਪਤ ਕਰਨੇ ਹਨ। ਫਿਰ ਗੁਣਵਾਣ ਨੇ ਗੁਣਾਂ ਦਾ ਸਨਮਾਨ ਕਾਇਮ ਰੱਖਣਾ ਹੈ। ਜਦੋਂ ਗੁਣਵਾਨ ਕਿਸੇ ਅੱਗੇ ਹੱਥ ਫੈਲਾ ਦੇਵੇਗਾ ਉਸ ਦੇ ਗੁਣ ਖੇਹ ਬਣ ਜਾਣਗੇ। ਨੀਤੀਵਾਨਾਂ ਇਸੇ ਲਈ ਕਿਹਾ ਹੈ ਗੁਣ ਪੈਦਾ ਕਰ, ਪ੍ਰਮਾਤਮਾ ਕੋਲੋਂ ਗੁਣਾਂ ਦੀ ਦਾਤ ਮੰਗ। ਜਦੋਂ ਗੁਣ ਮਿਲ ਜਾਣ ਹੰਕਾਰ ਤਾਂ ਨਾ ਕਰ ਉਸ ਦਾਤੇ ਦਾ ਸ਼ੁਕਰਾਨਾ ਕਰ। ਗੁਣ ਉਸ ਨੇ ਦਿੱਤੇ ਹਨ ਤੇ ਗੁਣਾਂ ਦੀ ਬੇਕਦਰੀ ਨਾ ਹੋਵੇ ਅਕਾਲ ਪੁਰਖ ਦੇ ਆਸਰੇ ਰਹੋ।

*ਤਬ ਲਗ ਹੀ ਗੁਣ ਗੌਰਤਾ ਜਬ ਲਗ ਕਹੇ ਨਾ ਦੇਹ।*
*ਦੇਹ ਕਹੈ ਤਾਂ ਖੇਹ ਸਭ ਗੁਣ ਗੌਰਵ ਪਿਠ ਦੇਇ।*

—ਸਾਰਕੁਤਾਵਲੀ

ਮਹਾਰਾਜਾ ਰਣਜੀਤ ਸਿੰਘ ਜੀ ਬੈਠੇ ਸਨ ਤੇ ਕੋਲ ਵਜ਼ੀਰ, ਫਕੀਰ ਅਜ਼ੀਜ਼ੁਲ ਦੀਨ ਬੈਠਾ ਤਸਬੀਹ ਫੇਰ ਰਿਹਾ ਸੀ। ਮਹਾਰਾਜਾ ਪੁਛਣ ਲੱਗੇ ਕਿ ਫਕੀਰ ਅਜ਼ੀਜ਼ੁਲ ਦੀਨ ਜੀ ਤੁਸੀਂ ਤਸਬੀਹ ਦੇ ਮਣਕੇ ਬਾਹਰ ਨੂੰ ਕਿਉਂ ਫੇਰਦੇ ਹੋ। ਮੈਂ ਸਿਮਰਨੇ ਦੇ ਮਨਕੇ ਅੰਦਰ ਨੂੰ ਫੇਰਦਾ ਹਾਂ। ਮੁਸਲਮਾਨ ਤਸਬੀ ਇਸੇ ਢੰਗ ਨਾਲ ਫੇਰਦੇ ਹਨ ਮਣਕਾ ਬਾਹਰ ਨੂੰ ਕੱਢਦੇ ਹਨ। ਪਰ ਉਸ ਮੁਸਲਮਾਨ ਵਜ਼ੀਰ ਨੇ ਜੋ ਭਾਵੁਕ ਉੱਤਰ ਦਿੱਤਾ, ਉਹ ਬੜਾ ਕਮਾਲ ਹੈ। ਕਹਿਣ ਲੱਗਾ ਮਹਾਰਾਜਾ ਤੁਸੀਂ ਮਣਕਾ ਅੰਦਰ ਨੂੰ ਖਿੱਚਦੇ ਹੋ ਤਾਂਕਿ ਸਾਰੇ ਸ਼ੁਭ ਗੁਣ ਸਿੱਖ ਰਾਜ ਵਿਚ ਆ ਜਾਣ ਤੇ ਮੈਂ ਮਣਕਾ ਬਾਹਰ ਨੂੰ ਤਾਂ ਫੇਰਦਾ ਹਾਂ ਕਿ ਸਾਰੇ ਅਵਗੁਣ ਸਿੱਖ ਰਾਜ ਵਿਚੋਂ ਬਾਹਰ ਨਿਕਲ ਜਾਣ।

ਸਾਡੀ ਦਿਲੀ ਭਾਵਨਾ ਇਹੋ ਹੋਣੀ ਚਾਹੀਦੀ ਹੈ ਕਿ ਖਾਲਸਾ ਅਕਾਲ ਪੁਰਖ ਦਾ ਸਾਜਿਆ ਹੈ ਤੇ ਅਨੰਦਪੁਰ ਦਾ ਵਾਸੀ ਹੈ। ਅਨੰਦਪੁਰ ਵਿਚ ਕਿਸੇ ਜ਼ੁਲਮ ਨੂੰ ਥਾਂ ਨਹੀਂ ਸੀ। ਅਨੰਦਪੁਰ ਵਿਚ ਕੋਈ ਅਪਰਾਧੀ ਵੀ ਆ ਜਾਏ ਤਾਂ ਉਹ ਪਵਿੱਤਰ ਪਾਵਨ ਜੀਵਨ ਧਾਰਨ ਕਰ ਲੈਂਦਾ ਸੀ। ਜਿੱਥੇ ਅਨੰਦ ਹੈ ਉਥੇ ਸਾਰੇ

ਗੁਣੀ ਹੋਣਗੇ। ਦੁਨੀਆਂ ਭਰ ਦੇ ਵਿਦਵਾਨ ਗੁਣਵਾਨ ਸਤਿਗੁਰਾਂ ਨੇ ਅਨੰਦਪੁਰ ਇਕੱਠੇ ਕਰ ਲਏ ਸਨ ਅਤੇ ਸਤਿਗੁਰੂ ਗੁਣਵਾਨਾਂ ਦੇ ਕਦਰਦਾਨ ਕਿੰਨੇ ਸਨ। ਹੰਸ ਰਾਮ ਕਵੀ ਨੂੰ ਤੋਰਿਆ ਤਾਂ ਏਨਾ ਮਾਲ ਧਨ ਦਿੱਤਾ ਕਿ ਪਹਾੜੀ ਰਾਜਿਆਂ ਨੂੰ ਸ਼ੱਕ ਪਿਆ ਕਿ ਗੁਰੂ ਗੋਬਿੰਦ ਸਿੰਘ ਚੜ੍ਹਾਈ ਕਰ ਕੇ ਆ ਰਹੇ ਹਨ। ਹੰਸ ਰਾਮ ਨੇ ਸੰਦੇਸ਼ ਭੇਜਿਆ ਕਿ ਨਹੀਂ ਗੁਰੂ ਗੋਬਿੰਦ ਸਿੰਘ ਨਹੀਂ ਆਏ ਉਨ੍ਹਾਂ ਦੇ ਦਰ ਦਾ ਇਕ ਜਾਚਿਕ ਬਖ਼ਸ਼ਿਸ਼ ਲੈ ਕੇ ਆ ਰਿਹਾ ਹੈ।

*ਹੰਸ ਰਾਮ ਕਹਿਤ, ਬਿਰਾਜੋ ਜਿਨ ਭਾਜੋ॥*
*ਗੁਰੂ ਗੋਬਿੰਦ ਕੇ ਮਾਂਗੇ ਕਵਿਰਾਜ ਚਲੇ ਜਾਤ ਹੈ॥*

ਇਹ ਹੈ ਗੁਰੂ ਘਰ ਵਿਚ ਗੁਣ ਗ੍ਰਾਹਕਤਾ ਤੇ ਗੁਣ ਦੀ ਕਦਰਦਾਨੀ।



## ੨੨

ਪੁਰਾਣੀ ਧਾਰਨਾ ਸੀ ਕਿ ਮਨੁੱਖ ਦੇਵਤਾ ਤਾਂ ਹੋ ਹੀ ਨਹੀਂ ਸਕਦਾ। ਜੇ ਕਿਸੇ ਬਗ਼ਾਵਤ ਕੀਤੀ ਤੇ ਦੇਵਤਾ ਬਣਨ ਦਾ ਯਤਨ ਕੀਤਾ ਤਾਂ ਉਹ ਵਿਚਾਰਾ ਰਾਕਸ਼ ਬਣ ਗਿਆ। ਜਦੋਂ ਵੀ ਕਿਸੇ ਨੇ ਜਪ ਕੀਤਾ, ਤਪ ਕੀਤਾ, ਯੱਗ ਕੀਤਾ ਤਾਂ ਫੌਰਨ ਇੰਦਰ ਦਾ ਤੱਖਤ ਡੋਲਣ ਲੱਗ ਪਿਆ। ਸਾਰੇ ਦੇਵੀ-ਦੇਵਤਿਆਂ ਨੂੰ ਫ਼ਿਕਰ ਪੈ ਗਿਆ। ਬ੍ਰਹਮਾ, ਬਿਸ਼ਨੂੰ ਮਹੇਸ਼ ਦੇਵੀ-ਦੇਵਤੇ ਦੌੜ ਪਏ ਕਿ ਇਸ ਦਾ ਤਪ ਭੰਗ ਕਰ ਦਿਉ। ਭਾਵੇਂ ਉਹ ਬਲ ਰਾਜਾ ਯੱਗ ਕਰਦਾ ਹੋਵੇ। ਵਿਸ਼ਨੂੰ ਜੀ ਆਪ ਬੌਨੇ ਬਾਵਨ ਅਵਤਾਰ ਬਣ ਕੇ ਆ ਜਾਂਦੇ ਹਨ। ਜੇ ਹਰੀ ਚੰਦ ਰਾਜਾ ਦਾਨ ਕਰਦਾ ਹੈ ਤਾਂ ਇੰਦਰ ਨੂੰ ਫ਼ਿਕਰ ਪੈ ਜਾਂਦਾ ਹੈ। ਉਸ ਹਰੀ ਚੰਦ ਦਾ ਕੀ ਹਾਲ ਹੋਇਆ ਉਹ ਸਾਡੇ ਸਾਹਮਣੇ ਹੈ। ਆਪ ਚੰਡਾਲਾਂ ਦੇ ਘਰ ਵਿਕਦਾ ਹੈ। ਰਾਣੀ ਵਿੱਕਦੀ ਹੈ। ਉਨ੍ਹਾਂ ਦਾ ਪੁੱਤਰ ਰੋਹਿਤ ਮਰਿਆ ਪਿਆ ਹੈ। ਸਸਕਾਰ ਨਹੀਂ ਹੋ ਸਕਦਾ ਕਿਉਂਕਿ ਚੰਡਾਲ ਨੇ ਕਫ਼ਣ ਲੈਣਾ ਹੈ। ਆਖ਼ਰ ਰਾਣੀ ਦੇ ਮੱਥੇ ਹੋਰ ਚੋਰੀ ਦਾ ਦੋਸ਼ ਲੱਗਦਾ ਹੈ। ਪੁੱਤਰ ਦੇ ਸਸਕਾਰ ਲਈ ਨਾ ਕੋਲ ਧਨ ਹੈ, ਨਾ ਹੀ ਕਫ਼ਣ ਹੈ। ਚੋਰੀ ਦੇ ਦੋਸ਼ ਵਿਚ ਸਜ਼ਾਏ-ਮੌਤ ਮਿਲਦੀ ਹੈ। ਰਾਜਾ ਰਾਣੀ ਨੂੰ ਕਤਲ ਕਰਨ ਲੱਗਦਾ ਹੈ ਤਾਂ ਵਿਸ਼ਨੂੰ ਬਚਾ ਲੈਂਦੇ ਹਨ।

ਆਖ਼ਰ ਫ਼ਲ ਕੀ ਮਿਲਿਆ। ਰਾਜਾ ਦੇਵਤਾ ਨਹੀਂ ਬਣ ਸਕਿਆ। ਪਰ ਹਰੀ ਚੰਦ ਨੂੰ ਬੈਕੁੰਠ ਤੋਂ ਬੁਲਾਵਾ ਆ ਗਿਆ ਪਰ ਬੈਕੁੰਠ ਵਿਚ ਦੁਨੀਆਂ ਦੇ ਬੰਦੇ ਲਈ ਥਾਂ ਕਿਥੇ। ਉਹ ਅਸਮਾਨ ਦੇ ਅੱਧ ਵਿਚਕਾਰ ਹੀ ਆਪਣੀ ਨਗਰੀ ਸਮੇਤ ਲਟਕ ਗਿਆ ਤੇ ਅੱਜ ਤੱਕ ਲਟਕਿਆ ਹੀ ਪਿਆ ਹੈ। ਵਿਚਾਰਾ ਨਾ ਅੱਗੇ ਜੋਗਾ ਤੇ ਨਾ ਹੀ ਪਿੱਛੇ ਜੋਗਾ। ਅੱਗੇ ਜੋਗਾ ਤਾਂ ਨਹੀਂ, ਕੁਝ ਸੱਜਣ ਕਹਿੰਦੇ ਹਨ ਕਿ ਉਸ ਨੂੰ ਹੰਕਾਰ ਹੋ ਗਿਆ ਸੀ ਕਿ ਮੇਰੀ ਨਗਰੀ ਦੇ ਗਧੇ ਵੀ ਬੈਕੁੰਠ ਧਾਮ ਨੂੰ ਜਾ ਰਹੇ ਹਨ। ਕੁਝ ਕਹਿੰਦੇ ਹਨ ਕਿ ਖੁਸ਼ੀ ਵਿਚ ਗਧਾ ਬੋਲ ਪਿਆ ਸੀ। ਬਸ ਨਗਰੀ ਸਮੇਤ ਹਰੀ ਚੰਦ ਉਥੇ ਹੀ ਰੁਕ ਗਿਆ ਸੀ ਤੇ

ਅੱਜ ਤੱਕ ਉਥੇ ਹੀ ਲਟਕਿਆ ਪਿਆ ਹੈ। ਕੈਸਾ ਅਜੀਬ ਤਮਾਸ਼ਾ ਹੈ ! ਵਿਚਾਰਾ ਅੱਗੇ ਨਹੀਂ ਜਾ ਸਕਦਾ ਤਾਂ ਪਿੱਛੇ ਹੀ ਆ ਜਾਂਦਾ।

ਕਹਾਣੀ ਦਾ ਤੱਤ ਸਾਰ ਇਹੀ ਹੈ ਕਿ ਧਰਤੀ 'ਤੇ ਰਹਿਣ ਵਾਲਾ ਬੰਦਾ ਦੇਵਤਾ ਤਾਂ ਬਣ ਹੀ ਨਹੀਂ ਸਕਦਾ। ਹਾਂ, ਜੇ ਦੇਵੀ-ਦੇਵਤੇ ਖੁਸ਼ ਹੋ ਜਾਣ ਤਾਂ ਫਿਰ ਕੁਝ ਚਿਰ ਉਥੇ ਦੇਵਤਿਆਂ ਦੀਆਂ ਪੁਰੀਆਂ ਵਿਚ ਰਹਿਣ ਦਾ ਸਮਾਂ ਮਿਲ ਸਕਦਾ ਹੈ। ਪਰ ਜਦੋਂ ਪੁੰਨ ਮੁੱਕ ਜਾਣਗੇ ਫਿਰ ਉਥੋਂ ਬਾਹਰ ਆਉਣਾ ਹੀ ਪਵੇਗਾ।

ਪੌਰਾਣਕ ਕਥਾਵਾਂ ਵਿਚ ਮਨੁੱਖਾਂ ਨੂੰ ਉੱਚੀਆਂ ਨਜ਼ਰਾਂ ਕਰਕੇ ਦੇਵਤਿਆਂ ਵੱਲ ਵੇਖਦੇ ਹੀ ਵਿਖਾਇਆ ਗਿਆ ਹੈ। ਮਨੁੱਖ ਨੇ ਸਮਝਿਆ ਹੈ ਕਿ ਮੈਂ ਬੜਾ ਦੁਖੀ ਹਾਂ ਅਤੇ ਦੇਵਤੇ ਬੜੇ ਸੁਖੀ ਹਨ। ਦੇਵਤਿਆਂ ਕੋਲ ਬੜੇ ਸੁੰਦਰ ਘਰ ਹਨ। ਸੁੰਦਰ ਲਿਬਾਸ ਹਨ, ਪੰਖ ਹਨ। ਦੇਵਤੇ ਉੱਡ ਸਕਦੇ ਹਨ। ਸੁੰਦਰ ਇਸਤਰੀਆਂ ਹਨ ਜੋ ਕਦੀ ਬਿਰਧ ਨਹੀਂ ਹੁੰਦੀਆਂ। ਸੁੰਦਰ ਪਦਾਰਥ ਤੇ ਅਰੋਗ ਦੇਹੀ ਹੈ। ਦੇਵਤੇ ਅਮਰ ਹਨ, ਕਦੀ ਮਰਦੇ ਨਹੀਂ। ਮਨੁੱਖ ਨੇ ਸੋਚਿਆ ਕਿ ਚਲੋ ਜੇ ਮੈਂ ਦੇਵਤਿਆਂ ਵਰਗਾ ਅਮਰ ਨਹੀਂ ਹੋ ਸਕਦਾ ਤਾਂ ਕੁਝ ਚਿਰ ਉਥੇ ਰਹਿਣ ਨੂੰ ਹੀ ਮਿਲ ਜਾਏ। ਭਾਵੇਂ ਦੇਵਤੇ ਝਾੜੂ ਲਗਾਉਣ ਵਾਸਤੇ ਹੀ ਰੱਖ ਲੈਣ। ਘਟੋ-ਘੱਟ ਇੰਦਰ ਪੁਰੀ ਵਿਚ ਤਾਂ ਰਹਾਂਗਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨ ਦੇਣ ਹੈ। ਇਸ ਜੁਗੋ ਜੁਗ ਅਟੱਲ ਸ਼ਬਦ ਗੁਰੂ ਨੇ ਮਨੁੱਖ ਦਾ ਇਹ ਭਰਮ ਤੋੜ ਦਿੱਤਾ ਹੈ ਕਿ ਦੇਵਤੇ ਸੁਖੀ ਹਨ। ਸਤਿਗੁਰੂ ਕਹਿੰਦੇ ਹਨ ਕਿ ਦੇਵਤੇ ਸਭ ਤੋਂ ਜ਼ਿਆਦਾ ਦੁਖੀ ਹਨ। ਇਨ੍ਹਾਂ ਦਾ ਤਖ਼ਤ ਹਰ ਵੇਲੇ ਹੀ ਡੋਲਦਾ ਰਹਿੰਦਾ ਹੈ। ਕੁਝ ਤਾਂ ਦੂਸਰਿਆਂ ਦੇ ਕਾਰਨ ਕਿ ਯੋਗ ਤਪ ਕਰਕੇ ਇੰਦਰ ਦਾ ਤਖਤ ਨਾ ਖੋਹ ਲੈਣ ਅਤੇ ਕਈ ਵਾਰ ਇਹ ਤਖ਼ਤ ਡੋਲਿਆ ਆਪਣੇ ਬੁਰੇ ਕਰਮਾਂ ਕਰਕੇ। ਇੰਨੀਆਂ ਸੁੰਦਰ ਅਪੱਛਰਾਂ ਦੇ ਹੁੰਦਿਆਂ ਇਕ ਦਰਵੇਸ਼ ਗੌਤਮ ਰਿਸ਼ੀ ਦੀ ਪਤਨੀ 'ਤੇ ਜ਼ੁਲਮ ਕਰਨਾ ਅਤੇ ਉਸ ਨਾਲ ਧੋਖਾ ਕਰਨਾ। ਕੀ ਇਹ ਦੇਵਤਿਆਂ ਦਾ ਕੰਮ ਹੈ? ਐਸਾ ਦੇਵਤਾ ਕਿਤੇ ਦਸਮੇਸ਼ ਪਿਤਾ ਦੇ ਸਾਹਮਣੇ ਆ ਜਾਂਦਾ ਤਾਂ ਉਹੋ ਹਾਲ ਕਰਦੇ ਜੋ ਬਸੀ ਦੇ ਪਠਾਣ ਦਾ ਕੀਤਾ ਸੀ। ਇਕ ਵਾਰ ਮਾਲਵੇ ਵਿਚ ਬਰਸਾਤ ਨਾ ਪਵੇ। ਸਤਿਗੁਰੂ ਕਲਗੀਧਰ ਕਹਿਣ ਲੱਗੇ ਇੰਦਰ ਨੂੰ ਜੁਤੀਆਂ ਮਾਰੋ ਬਰਸਾਤ ਆ ਜਾਏਗੀ। ਫਿਰ ਬਰਸਾਤ ਬਹੁਤ ਪੈ ਗਈ । ਸਿੱਖਾਂ ਨੇ ਕਿਹਾ ਹੁਣ ਬਰਸਾਤ ਹੱਟਦੀ ਨਹੀਂ। ਸਤਿਗੁਰੂ ਜੀ ਨੇ ਕਿਹਾ ਹੁਣ ਫਿਰ ਇੰਦਰ ਨੂੰ ਜੁਤੀਆਂ ਮਾਰੋ ਹੱਟ

ਜਾਏਗੀ। ਆਕਾਸ਼ ਵੱਲ ਜੁਤੀਆਂ ਮਾਰੀਆਂ ਬਰਸਾਤ ਹੱਟ ਗਈ।

ਇਸ ਸਾਖੀ ਤੋਂ ਅੰਦਾਜ਼ਾ ਲਗਾਈਏ ਕਿ ਸਤਿਗੁਰੂ ਦੇ ਮਨ ਵਿਚ ਇੰਦਰ ਦੀ ਕੀ ਥਾਂ ਹੈ। ਉਹ ਇੰਦਰ ਦੀ ਪੂਜਾ ਕਿਸ ਢੰਗ ਨਾਲ ਕਰਵਾਉਂਦੇ ਸਨ। ਜਾਪਦਾ ਹੈ ਕਿ ਸਤਿਗੁਰੂ ਦੇ ਮਨ 'ਤੇ ਇੰਦਰ ਦੀ ਉਸੇ ਵਧੀਕੀ ਦੀ ਯਾਦ ਹੈ ਜੋ ਉਸ ਨੇ ਅਹਿਲਿਆ ਨਾਲ ਕੀਤੀ ਸੀ। ਇਸ ਸਾਖੀ ਨੂੰ ਭਾਈ ਸੰਤੋਖ ਸਿੰਘ ਜੀ ਨੇ ਬੜੇ ਸੁੰਦਰ ਢੰਗ ਨਾਲ ਲਿਖਿਆ ਹੈ ਕਿ ਸਤਿਗੁਰੂ ਭਾਈ ਡੱਲੇ ਪਾਸ ਸਾਬੋ ਕੀ ਤਲਵੰਡੀ ਸਨ। ਬੜੀ ਔੜ ਲੱਗ ਗਈ ਤੇ ਮੀਂਹ ਨਾ ਪੈਣ ਕਰਕੇ ਖੇਤ ਸੁੱਕ ਗਏ ਤੇ ਸਿੱਖਾਂ ਨੇ ਸਤਿਗੁਰੂ ਦੇ ਪਾਸ ਬਰਸਾਤ ਲਈ ਬੇਨਤੀ ਕੀਤੀ ਸੀ–

*ਔੜ ਲਗੀ ਬਰਖਾ ਹਟੀ ਬੀਤੇ ਦਿਵਸ ਕਿਤੇਕ*
*ਖੇਤੀ ਲਾਗੀ ਸੂਕਿਬੇ ਉਬਰਯੋ ਖੇਤ ਨਾ ਏਕ।*
*ਜਾਚਹੁ ਬਰਖਾ ਗੁਰੂ ਕਰੈਂ ਹੈ। ਜੀਵ ਦਾਨ ਜਗ ਕੋ ਤਬਿ ਦੈਹੈਂ।*
*ਅਪਨੀ ਸੰਗਤ ਜਾਨਿ ਬਚਾਵਹੁ। ਕਰਹੁ ਬਾਕ ਬਰਖਾ ਬਰਖਾਵਹੁ।*

ਐਨ ੧, ਅੰਸੂ ੨੬

ਸਤਿਗੁਰਾਂ ਨੇ ਸੰਗਤ ਦੀ ਬੇਨਤੀ ਸੁਣ ਕੇ ਇਕ ਕੌਤਕ ਵਰਤਾ ਦਿੱਤਾ। ਚਿਰਾਂ ਦਾ ਬਣਿਆ ਹੋਇਆ ਭਰਮ ਤੋੜ ਦਿੱਤਾ। ਕਿਥੇ ਲੋਕ ਬਰਖਾ ਲਈ ਇੰਦਰ ਦੀ ਪੂਜਾ ਕਰਦੇ ਸਨ।

ਸਤਿਗੁਰਾਂ ਨੇ ਕਿਹਾ ਕਿ ਭਾਈ ਡੱਲਾ ਇੰਦਰ ਨੂੰ ਮਾਰ ਆਪੇ ਬੱਦਲ ਆ ਜਾਏਗਾ। ਡੱਲੇ ਨੇ ਇੰਦਰ ਦਾ ਨਾਂ ਲੈ ਕੇ ਆਕਾਸ਼ ਵੱਲ ਸੱਤ ਵਾਰ ਆਪਣੀ ਜੁੱਤੀ ਮਾਰੀ। ਆਕਾਸ਼ ਵਿਚ ਬੱਦਲ ਆ ਗਏ, ਬਰਖਾ ਸ਼ੁਰੂ ਹੋ ਗਈ।

*ਪਨਹੀ ਸਪਤ ਬਗਾਇ ਸੁ ਮਾਰੀ।*
*ਮੁਖ ਤੇ ਗਾਰੀ ਅਨਿਕ ਨਿਕਾਰੀ।*

*ਮਾਨਿ ਹੁਕਮ ਕੋ ਬਰਖਹੁ ਤੂਰਨ।*
*ਹਮ ਭੀ ਬਚ ਮਾਨਹਿ ਗੁਰ ਪੂਰਨ।*

*ਇਤਨੇ ਕਹੈ ਗਗਨ ਘਨ ਛਾਏ।*
*ਜਲ ਗੇਰਨ ਲਾਗੇ ਸਮੁਦਾਏ।*

–ਗੁਰ ਪ੍ਰਕਾਸ਼ ਸੂ. ਐਨ ੧, ਅੰਸੂ ੨੬

ਸਤਿਗੁਰੂ ਨੇ ਉਸ ਵੇਲੇ ਇਹ ਸਲੋਕ ਪੜ੍ਹਿਆ ਸੀ–

*ਭੈ ਵਿਚਿ ਪਵਣੁ ਵਹੈ ਸਦਵਾਉ।*
*ਭੈ ਵਿਚਿ ਚਲਹਿ ਲਖ ਦਰੀਆਉ।*
*ਭੈ ਵਿਚਿ ਅਗਨਿ ਕਢਹਿ ਵੇਗਾਰਿ।*
*ਭੈ ਵਿਚਿ ਧਰਤੀ ਦਬੀ ਭਾਰਿ।*
*ਭੈ ਵਿਚਿ ਇੰਦੁ ਫਿਰੈ ਸਿਰ ਭਾਰਿ।*
*ਭੈ ਵਿਚਿ ਰਾਜਾ ਧਰਮ ਦੁਆਰੁ।*
*ਭੈ ਵਿਚਿ ਸੂਰਜ ਭੈ ਵਿਚਿ ਚੰਦੁ।*
*ਕੋਹ ਕਰੋੜੀ ਚਲਤ ਨ ਅੰਤੁ।*

—ਆਸਾ ਕੀ ਵਾਰ, ਸਲੋਕ ਮਹਲਾ ੧

ਜਦੋਂ ਜ਼ਿਆਦਾ ਬਰਸਾਤ ਪੈ ਗਈ ਉਹੋ ਗੁਰ ਫੇਰ ਵਰਤਿਆ ਬਰਸਾਤ ਹੱਟ ਗਈ :

*ਸੁਨ ਪ੍ਰਭ ਕਹਯੋ ਘਨਹੁ ਕੇ ਪਨਹੀ।*
*ਹਤਹੁ ਉਰਧ ਕੋ ਸਪਤ ਸੁ ਗਨਹੀ।*
*ਹਟ ਜੈਹੈ ਬਰਖਾ ਤਤਕਾਲਾ।*
*ਅਪਨ ਸਹਿਤ ਕਰਿ ਸਭਨ ਸੁਖਾਲਾ।*
*ਸੁਨ ਡੱਲੇ ਉਠਿ ਕੀਨਸ ਤੈਸੇ।*
*ਘਟਾ ਫੱਟੀ ਘਨ ਗਮਨੇ ਗੈ ਸੇ।*

—ਗੁਰ ਪ੍ਰਕਾਸ਼ ਸ. ਐਨ ੧, ਅੰਸੂ ੨੭

ਸਤਿਗੁਰੂ ਸਾਰੀਆਂ ਸ਼ਕਤੀਆਂ ਨੂੰ ਪਰਮਾਤਮਾ ਦੀਆਂ ਸ਼ਕਤੀਆਂ ਮੰਨਦੇ ਹਨ। ਕਿਸੇ ਦੀ ਸੁਤੰਤਰ ਹਸਤੀ ਨਹੀਂ ਮੰਨਦੇ। ਸਭ ਨੂੰ ਰੱਬ ਦੇ ਭੈ ਵਿਚ ਅਦਬ ਵਿਚ ਕੰਮ ਕਰਦੇ ਮੰਨਦੇ ਹਨ। ਪਰ ਜੇ ਇੰਦਰ ਅਹਲਿਆ 'ਤੇ ਜ਼ੁਲਮ 'ਤੇ ਧੋਖਾ ਕਰੇ ਤਾਂ ਸਤਿਗੁਰੂ ਦੀ ਨਜ਼ਰ ਵਿਚ ਇੰਦਰ ਦੀ ਕੀ ਕਦਰ ਹੈ। ਇਸ ਸਾਖੀ ਤੋਂ ਅਸੀਂ ਵੇਖ ਹੀ ਲਿਆ ਹੈ।

ਪੌਰਾਣਕ ਕਥਾ ਪੜ੍ਹੀਏ ਤਾਂ ਮਨੁੱਖ ਸਾਰੀ ਘਾਲਣਾ ਘਾਲ ਕੇ ਕਹਿੰਦਾ ਸੀ, ਹੇ ਪਰਮਾਤਮਾ ਮੈਨੂੰ ਦੇਵਤਾ ਬਣਾ ਦਿਉ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਰਕਤ ਦੇਖੋ ਦੇਵਤੇ ਕਹਿ ਰਹੇ ਹਨ ਕਿ ਪਰਮਾਤਮਾ ਸਾਨੂੰ ਮਨੁੱਖ ਬਣਾ ਦਿਉ :

*ਇਸ ਦੇਹੀ ਕਉ ਸਿਮਰਹਿ ਦੇਵ।*
*ਸੋ ਦੇਹੀ ਭਜੁ ਹਰਿ ਕੀ ਸੇਵ।*

—ਭੈਰਉ ਕਬੀਰ ਜੀ, ਪੰਨਾ ੧੧੫੯

ਜਿਸ ਸਵਰਗ ਨੂੰ ਲੋਕਾਂ ਨੇ ਸਦੀਵੀ ਬੈਕੁੰਠ ਮੰਨਿਆ ਹੈ, ਗੁਰਬਾਣੀ ਵਿਚ ਨਾ ਸਵਰਗ ਨੂੰ ਅਤੇ ਨਾ ਹੀ ਸਵਰਗ ਵਿਚ ਵਸਣ ਵਾਲੇ ਦੇਵਤਿਆਂ ਨੂੰ ਅਮਰ ਮੰਨਿਆ ਹੈ। ਗੁਰਬਾਣੀ ਨੇ ਜੋ ਸੱਤ ਹੈ ਉਹ ਸਾਡੇ ਸਾਹਮਣੇ ਰੱਖਿਆ ਹੈ :

*ਇੰਦ੍ਰ ਪੁਰੀ ਮਹਿ ਸਰਪਰ ਮਰਣਾ।*
*ਬ੍ਰਹਮ ਪੁਰੀ ਨਿਹਚਲੁ ਨਹੀ ਰਹਿਣਾ।*
*ਸ਼ਿਵ ਪੁਰੀ ਕਾ ਹੋਇਗਾ ਕਾਲਾ।*
*ਤ੍ਰੈ ਗੁਣ ਮਾਇਆ ਬਿਨਸਿ ਬੇਤਾਲਾ।*

—ਗਉੜੀ ਮਹਲਾ ੫, ਪੰਨਾ ੨੩੭

*ਡਰਪੈ ਧਰਤਿ ਅਕਾਸੁ ਨਖੵਤ੍ਰਾ ਸਿਰ ਊਪਰਿ ਅਮਰੁ ਕਰਾਰਾ।*
*ਪਉਣੁ ਪਾਣੀ ਬੈਸੰਤਰੁ, ਡਰਪੈ ਇੰਦ੍ਰੁ ਬਿਚਾਰਾ।*
*ਏਕਾ ਨਿਰਭਉ ਬਾਤ ਸੁਨੀ।*
*ਸੋ ਸੁਖੀਆ ਸੋ ਸਦਾ ਸੁਹੇਲਾ,*
*ਜੋ ਗੁਰ ਮਿਲਿ ਗਾਇ ਗੁਨੀ।*

—ਮਾਰੂ ਮਹਲਾ ੫, ਪੰਨਾ ੯੯੮

ਦੇਵਤਿਆਂ ਦੀ ਮਹਿਮਾ ਮੈਂ ਸੁਣੀ ਹੈ।

ਦੇਵਤੇ ਤੇ ਦੈਂਤਾਂ ਦਾ ਕੀ ਫਰਕ ਹੈ। ਦੈਂਤ ਇਕੱਠੇ ਹੋ ਕੇ ਬ੍ਰਹਮਪੁਰੀ ਚਲੇ ਗਏ। ਜਾ ਕੇ ਬ੍ਰਹਮਾ ਅੱਗੇ ਰੋਸ ਪ੍ਰਗਟ ਕੀਤਾ ਕਿ ਤੁਸੀਂ ਸਾਨੂੰ ਦੈਂਤ ਬਣਾਇਆ ਹੈ। ਹੁਣ ਤਾਂ ਮੰਨਿਆ ਕਿ ਕਰਮਾਂ ਦੀ ਵਿਆਖਿਆ ਹੋ ਗਈ। ਪਰ ਪਹਿਲਾਂ ਜਦੋਂ ਤੁਸੀਂ ਸਾਨੂੰ ਬਣਾਇਆ ਸੀ, ਅਸੀਂ ਕਿਹੜੇ ਬੁਰੇ ਕਰਮ ਕੀਤੇ ਸਨ। ਸਾਨੂੰ ਵੀ ਦੇਵਤੇ ਬਣਾਉ ਸਾਡੀ ਪੂਜਾ ਹੋਵੇ।

ਬ੍ਰਹਮਾ ਨੇ ਇਨ੍ਹਾਂ ਦੇ ਭੋਜਨ ਦਾ ਪ੍ਰਬੰਧ ਕੀਤਾ। ਇਨ੍ਹਾਂ ਦੇ ਹੱਥਾਂ ਨੂੰ ਲੱਕੜੀ ਦੇ ਬਣੇ ਹੋਏ ਸਰੋਏ ਬੰਨ੍ਹ ਦਿੱਤੇ ਗਏ। ਜਦੋਂ ਇਹ ਲੱਕੜੀ ਦੇ ਚਮਚਿਆਂ ਨਾਲ ਖੀਰ ਚੁੱਕਣ ਤਾਂ ਹੱਥ ਤਾਂ ਮੁੜਨਾ ਨਹੀਂ ਸੀ। ਬਾਂਹ ਤੱਕ ਲੱਕੜੀ ਦਾ ਸਰੋਆ ਬੰਨ੍ਹਿਆ ਸੀ। ਸਿੱਧੀ ਬਾਂਹ ਉਪਰ ਜਾਏ, ਉਪਰੋਂ ਮੂੰਹ ਵੱਲ ਖੀਰ ਸੁਟਣ ਅਤੇ ਉਹ ਖੀਰ ਮੂੰਹ ਦੀ ਬਜਾਏ ਅੱਖਾਂ ਵਿਚ ਪਵੇ ਤੇ ਮੱਥੇ ਤੇ ਡਿੱਗੇ। ਖਾ ਕੁਝ ਨਾ ਸਕੇ ਉਲਟਾ ਮੂੰਹ ਸਾੜ ਬੈਠੇ। ਬ੍ਰਹਮ ਪੁਰੀ ਦੀ ਮਰਿਆਦਾ ਅਨੁਸਾਰ ਦੇਵਤੇ ਵੀ ਬੈਠੇ। ਉਨ੍ਹਾਂ ਦੇ ਹੱਥਾਂ ਬਾਹਵਾਂ ਨਾਲ ਸਰੋਏ ਬੰਨ੍ਹੇ ਗਏ। ਉਨ੍ਹਾਂ ਆਹਮੋ-ਸਾਹਮਣੇ ਪੰਗਤਾਂ ਲਗਾ ਲਈਆਂ ਸਨ। ਇਕ ਚਮਚਾ ਭਰਦਾ ਸੀ ਤੇ ਦੂਸਰੇ ਦੇ ਮੂੰਹ ਵਿਚ ਪਾ ਦਿੰਦਾ ਸੀ। ਉਹ ਰੱਜ ਕੇ ਉਠੇ ਅਤੇ ਦੈਂਤ ਹੈਰਾਨ ਰਹਿ

ਗਏ। ਬ੍ਰਹਮਾ ਨੇ ਦੈਂਤਾਂ ਨੂੰ ਪੁੱਛਿਆ ਕਿ ਦੇਵਤੇ ਤੇ ਦੈਂਤਾਂ ਦੇ ਫਰਕ ਦਾ ਪਤਾ ਲੱਗਾ ਹੈ ਦੈਂਤਾਂ ਨੇ ਕਿਹਾ ਪਤਾ ਲੱਗਾ ਹੈ। ਜਿਸ ਦਾ ਹੱਥ ਆਪਣੇ ਮੂੰਹ ਨੂੰ ਜਾਂਦਾ ਹੈ ਉਹ ਦੈਂਤ ਹੈ, ਜਿਸ ਦਾ ਹੱਥ ਦੂਸਰੇ ਦੇ ਮੂੰਹ ਨੂੰ ਜਾਂਦਾ ਹੈ ਉਹ ਦੇਵਤਾ ਹੈ। ਪ੍ਰੀਭਾਸ਼ਾ ਤਾਂ ਬਹੁਤ ਸੋਹਣੀ ਹੈ ਪਰ ਕਾਸ਼ ਕਰਨੀ ਅਤੇ ਕਥਨੀ ਇਕ ਹੁੰਦੇ ਤਾਂ ਅਨੰਦ ਆ ਜਾਂਦਾ।

ਅਸੀਂ ਇਹ ਸਾਖੀ ਪੜ੍ਹਦੇ ਹਾਂ ਕਿ ਖੀਰ ਸਮੁੰਦਰ ਰਿੜਕਿਆ ਅਤੇ ਰਲ ਕੇ ਰਿੜਕਿਆ। ਦੈਂਤ ਵੀ ਲੱਗੇ ਅਤੇ ਦੇਵਤੇ ਵੀ ਅਤੇ ਚੋਦਾਂ ਰਤਨ ਨਿਕਲੇ। ਇਸ ਵੰਡ ਵਿਚ ਦੈਂਤਾਂ ਨਾਲ ਸਰਾਸਰ ਧੋਖਾ ਹੋਇਆ ਅਤੇ ਧੋਖਾ ਕੀਤਾ ਵੀ ਵਿਸ਼ਨੂੰ ਨੇ ਆਪ। ਪੰਜ ਰਤਨ–ਮਾਣਿ, ਲਖਮੀ, ਪਾਰਜਾਤ, ਸੰਖ, ਸਾਰੰਗ, ਧਨੁਸ਼ ਇਹ ਵਿਸ਼ਨੂੰ ਲੈ ਗਏ। ਕਾਮਧੇਨ ਗਾਂ, ਅਪਸਰਾਂ, ਐਰਾਵਤ ਹਾਥੀ ਇਹ ਤਿੰਨ ਰਤਨ ਇੰਦਰ ਲੈ ਗਿਆ। ਜ਼ਹਿਰ ਤੇ ਅੱਧਾ ਚੰਦਰਮਾ ਸ਼ਿਵਜੀ ਨੂੰ ਮਿਲ ਗਏ। ਉੱਚੇ ਕੰਨਾਂ ਵਾਲਾ ਘੋੜਾ ਸੂਰਜ ਨੂੰ ਮਿਲ ਗਿਆ ਸੀ। ਅੰਮ੍ਰਿਤ ਦੇਵਤਿਆਂ ਨੂੰ, ਸ਼ਰਾਬ ਰਾਕਸ਼ਾਂ ਨੂੰ ਮਿਲ ਗਈ ਸੀ। ਇਕ ਧਨੰਤਰ ਵੈਦ ਸੀ ਪਰ ਉਹ ਵੀ ਸੰਸਾਰ ਦੇ ਬੰਦਿਆਂ ਨੂੰ ਮਿਲਿਆ ਪਰ ਕੰਮ ਨਾ ਆ ਸਕਿਆ। ਪ੍ਰੀਛਤ ਦਾ ਬਚਾਅ ਕਰਨ ਗਿਆ ਉਹ ਵੀ ਤੱਛਕ ਨਾਗ ਦੇ ਹੱਥੋਂ ਮਾਰਿਆ ਗਿਆ ਸੀ। ਹੁਣ ਵਿਚਾਰੀਏ ਕਿ ਇਹਨਾਂ ਦੇਵਤਿਆਂ ਦਾ ਹੱਥ ਆਪਣੇ ਮੂੰਹ ਨੂੰ ਗਿਆ ਕਿ ਦੂਸਰੇ ਦੇ ਮੂੰਹ ਨੂੰ ਗਿਆ ਹੈ। ਭਾਈ ਗੁਰਦਾਸ ਜੀ ਇਨ੍ਹਾਂ ਮਿਥਹਾਸਕ ਕਹਾਣੀਆਂ ਦੀ ਹਕੀਕਤ ਨੂੰ ਸਮਝਦੇ ਸਨ। ਉਨ੍ਹਾਂ ਨੇ ਕਿਹਾ ਹੈ ਨਾ ਹੀ ਇਹ ਰਤਨ ਹਨ ਨਾ ਇਨ੍ਹਾਂ ਰਤਨਾਂ ਤੋਂ ਮਨੁੱਖਤਾ ਨੂੰ ਕੋਈ ਫਾਇਦਾ ਹੋਇਆ ਹੈ ਤੇ ਨਾ ਹੀ ਅੱਗੋਂ ਫਾਇਦਾ ਹੋਣ ਦੀ ਕੋਈ ਆਸ ਹੈ। ਫਿਰ ਅਸਲ ਰਤਨ ਕਿਹੜੇ ਹਨ? ਅਸਲ ਬੈਕੁੰਠ ਕਿਹੜਾ ਹੈ? ਬੈਕੁੰਠ ਵਾਸੀ ਕਿਹੜੇ ਹਨ?

ਭਾਈ ਸਾਹਿਬ ਜੀ ਕਹਿੰਦੇ ਹਨ ਰਤਨ ਹਨ ਸਤਿਗੁਰੂ ਦੇ ਉਪਦੇਸ਼ ਰੂਪੀ ਸ਼ਬਦ। ਬੈਕੁੰਠ ਹੈ ਸਤਿਸੰਗਤ ਤੇ ਬੈਕੁੰਠ ਵਾਸੀ ਹਨ ਸਤਿਗੁਰੂ ਦੇ ਸਿੱਖ ਜਿਨ੍ਹਾਂ ਨੇ ਇਹਨਾਂ ਰਤਨਾਂ ਰੂਪੀ ਸ਼ਬਦਾਂ ਦੀ ਕਮਾਈ ਕੀਤੀ ਹੈ। ਫਿਰ ਇਹ ਰਤਨ ਚੋਦਾਂ ਨਹੀਂ ਇਹ ਰਤਨ ਤਾਂ ਬੇਅੰਤ ਹਨ, ਭੰਡਾਰ ਹੀ ਭਰੇ ਪਏ ਹਨ। ਇਹ ਰਤਨ ਦਿਨ-ਬ-ਦਿਨ ਵੱਧਦੇ ਹਨ, ਘੱਟਦੇ ਨਹੀਂ। ਫਿਰ ਇਨ੍ਹਾਂ ਰਤਨਾਂ ਦੀ ਵੰਡ ਕਰਨ ਲਗਿਆਂ ਕਿਸੇ ਨੂੰ ਧੋਖਾ ਦੇਣ ਦੀ ਲੋੜ ਨਹੀਂ। ਇਹ ਰਤਨ ਤਾਂ ਜਿਹੜਾ ਵੀ ਸਤਿਗੁਰੂ ਦੀ ਸੰਗਤ ਵਿਚ ਆਵੇ ਉਸ ਨੂੰ ਪਿਆਰ ਤੇ ਸਤਿਕਾਰ ਨਾਲ ਦਿੱਤੇ ਜਾਂਦੇ ਹਨ। ਭਾਈ ਸਾਹਿਬ ਜੀ ਫ਼ਰਮਾਉਂਦੇ ਹਨ–

*ਖੀਰ ਸਮੁੰਦਰ ਵਿਰਲੋ ਕੈ ਕਢਿ ਰਤਨ ਚਉਦਹ ਵੰਡਿ ਲੀਤੇ॥*
*ਮਣਿ ਲਖਮੀ ਪਾਰਜਾਤ ਸੰਖੁ ਸਾਰੰਗ ਧਣੁਖ ਬਿਸ਼ਨੁ ਵਸਿ ਕੀਤੇ॥*
*ਕਾਮਧੇਨ ਤੇ ਅਪਛਰਾਂ ਐਰਾਪਤਿ ਇੰਦ੍ਰਾਸਨਿ ਸੀਤੇ॥*
*ਕਾਲਕੂਟ ਤੇ ਅਰਧ ਚੰਦੁ ਮਹਾਂਦੇਵ ਮਸਤਕਿ ਧਰਿ ਪੀਤੇ॥*
*ਘੋੜਾ ਮਿਲਿਆ ਸੂਰਜੈ ਮਦੁ ਅੰਮ੍ਰਿਤ ਦੇਵ ਦਾਨਵ ਗੀਤੇ॥*
*ਕਰੇ ਧਨੰਤਰਿ ਵੈਦਗੀ ਡਸਿਆ ਤੱਛਕ ਮਤਿ ਬਿਪਰੀਤੇ॥*
*ਗੁਰ ਉਪਦੇਸ ਅਮੋਲਕਾ ਰਤਨ ਪਦਾਰਥ ਨਿਧਿ ਅਗਣੀਤੇ॥*
*ਸਤਿਗੁਰ ਸਿਖਾਂ ਸਚੁ ਪਰੀਤੇ॥ ੨੩॥*

—ਵਾਰ ੨੬

ਇਨ੍ਹਾਂ ਦੇਵਤਿਆਂ ਦੀਆਂ ਪੁਰੀਆਂ ਵਿਚ ਤਾਂ ਕੋਈ ਮਰਨ ਤੋਂ ਬਾਅਦ ਹੀ ਜਾਏਗਾ ਐਸੀ ਪੁਰਾਣੀ ਧਾਰਨਾ ਸੀ। ਗੁਰਮਤਿ ਜੀਵਨ ਮੁਕਤੀ ਨੂੰ ਮੰਨਦੀ ਹੈ। ਜੋ ਜੀਵਨ ਮੁਕਤ ਹੋਵੇਗਾ ਉਹ ਮਰਨ ਤੋਂ ਬਾਅਦ ਵੀ ਮੁਕਤ ਹੋਵੇਗਾ। ਪਰ ਜੇ ਅੱਜ ਜੀਵਨ ਮੁਕਤ ਨਹੀਂ ਉਹ ਕਲ ਮੁਕਤ ਕਿਵੇਂ ਹੋਵੇਗਾ। ਕਦੀ ਇਕ ਗੱਲ ਸਮਝ ਵਿਚ ਆ ਜਾਵੇ ਤਾਂ ਗੁਰਮਤਿ ਵਿਚ ਜੋ ਮੁਕਤੀ ਦਾ ਸੰਕਲਪ ਹੈ, ਉਹ ਸਮਝ ਵਿਚ ਆ ਜਾਵੇਗਾ। ਗੁਰਮਤਿ ਦੱਸਦੀ ਹੈ ਕਿ ਮਨੁੱਖਾ ਜਨਮ ਹੀ ਜੀਵਨ ਮੁਕਤ ਹੋਣ ਵਾਸਤੇ ਮਿਲਿਆ ਹੈ। ਜੋ ਜੀਉਂਦੇ ਮੁਕਤ ਹੋ ਗਿਆ ਸਮਝ ਲੈਣਾ ਉਸ ਦਾ ਮਨੁੱਖਾ ਜਨਮ ਸਫ਼ਲ ਹੋ ਗਿਆ। ਜੋ ਮਰਨ ਲੱਗਿਆਂ ਬੰਧਨ ਨਾਲ ਲੈ ਕੇ ਮਰ ਰਿਹਾ ਹੈ ਉਸ ਦੇ ਅੱਗੋਂ ਵੀ ਮੁਕਤ ਹੋਣ ਦੀ ਕੋਈ ਆਸ ਨਹੀਂ। ਕੰਮ ਕਰਨ ਦਾ ਸਮਾਂ ਤਾਂ ਸਿਰਫ ਮਨੁੱਖਾ ਜਨਮ ਹੀ ਸੀ। ਮਰਨ ਤੋਂ ਬਾਅਦ ਕੋਈ ਐਸਾ ਕਰਮ ਨਹੀਂ ਜੋ ਸਾਨੂੰ ਮੁਕਤ ਕਰ ਸਕੇ। ਮਰਨ ਤੋਂ ਬਾਅਦ ਤਾਂ ਸਿਰਫ਼ ਲੇਖਾ ਹੈ। ਸਤਿਗੁਰੂ ਕਹਿੰਦੇ ਹਨ ਕਿ ਜਿਊਂਦੇ ਜੀਅ ਗੁਰੂ ਦੀ ਮੱਤ ਲੈ ਕੇ ਜੀਵਨ ਮੁਕਤ ਹੋ ਜਾ। ਲੇਖੇ ਦਾ ਫ਼ਿਕਰ ਕਰਨ ਦੀ ਲੋੜ ਨਹੀਂ।

ਗੁਰਮਤਿ ਵਿਚ ਮੁਕਤੀ ਇਹ ਹੈ—

*ਮੁਕਤਿ ਪਦਾਰਥੁ ਹਰਿ ਰਸ ਚਾਖੇ॥*
*ਆਵਣ ਜਾਣ ਰਹੇ ਗੁਰਿ ਰਾਖੇ॥*

—ਧਨਾਸਰੀ ਮਹਲਾ ੧, ਪੰਨਾ ੬੮੫

*ਮੁਕਤਿ ਬੈਕੁਠ ਸਾਧ ਕੀ ਸੰਗਤਿ॥*
*ਜਨ ਪਾਇਓ ਹਰਿ ਕਾ ਧਾਮ॥*

—ਧਨਾਸਰੀ ਮਹਲਾ ੫, ਪੰਨਾ ੬੮੨

*ਪ੍ਰਭ ਕੀ ਆਗਿਆ ਆਤਮ ਹਿਤਾਵੈ॥*
*ਜੀਵਨ ਮੁਕਤਿ ਸੋਊ ਕਹਾਵੈ॥*
*ਤੈਸਾ ਹਰਖੁ ਤੈਸਾ ਉਸੁ ਸੋਗੁ॥*
*ਸਦਾ ਅਨੰਦੁ ਤਹ ਨਹੀ ਬਿਓਗੁ॥*

—ਸੁਖਮਨੀ ਸਾਹਿਬ, ਪੰਨਾ ੨੭੫

*ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ,*
*ਜਿਉ ਮੁਰਗਾਈ ਪੰਕੁ ਨਾ ਭੀਜੈ॥*

—ਕਲਿਆਨ ਮਹਲਾ ੪

*ਕਹਤ ਕਬੀਰਾ ਜੋ ਹਰਿ ਧਿਆਵੈ,*
*ਜੀਵਤ ਬੰਧਨ ਤੋਰੇ॥*

—ਆਸਾ ਕਬੀਰ ਜੀ, ਪੰਨਾ ੪੮੦

*ਦਾਸੁ ਕਬੀਰੁ ਤੇਰੀ ਪਨਹ ਸਮਾਨਾ॥*
*ਭਿਸਤੁ ਨਜੀਕਿ ਰਾਖੁ ਰਹਮਾਨਾ॥*

—ਭੈਰਉ ਕਬੀਰ ਜੀ, ਪੰਨਾ ੧੧੬੧

*ਉਸਤਤਿ ਨਿੰਦਾ ਨਾਹਿ ਜਿਹਿ ਕੰਚਨ ਲੋਹ ਸਮਾਨ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥*

—ਸਾਰੰਗ ਮਹਲਾ ੯

*ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥*
*ਕਹੁ ਨਾਨਕ ਸੁਨਿ ਰੇ ਮਨਾ, ਮੁਕਤਿ ਤਾਹਿ ਤੈ ਜਾਨਿ॥*

—ਸਾਰੰਗ ਮਹਲਾ ੯

ਖਾਲਸਾ ਅਕਾਲ ਪੁਰਖ ਦੀ ਫ਼ੌਜ ਹੈ। ਖਾਲਸਾ ਗੁਣੀ ਨਿਧਾਨ ਦਾ ਖਾਲਸਾ ਹੈ। ਖਾਲਸਾ ਗੁਰੂ ਦਾ ਰੂਪ ਹੈ। ਗੁਰੂ ਤੇ ਖਾਲਸਾ ਓਤ ਪੋਤ ਹਨ। ਇਸ ਲਈ ਖਾਲਸਾ ਗੁਣਾਂ ਦਾ ਭੰਡਾਰ ਹੈ।

ਖਾਲਸਾ ਗੁਣੀ ਨਿਧਾਨ ਹੈ। ਸਿੰਘ ਇਕ ਸੰਪੂਰਨ ਹਸਤੀ ਹੈ। ਜੀਵਨ ਵਿਚ ਕੋਈ ਵੀ ਘਾਟ ਹੈ ਤਾਂ ਉਹ ਖਾਲਸਾ ਨਹੀਂ। ਖਾਲਸੇ ਦਾ ਕਿਸੇ ਵੀ ਔਗੁਣ ਨਾਲ ਸਮਝੌਤਾ ਨਹੀਂ ਹੋ ਸਕਦਾ।

ਖਾਲਸਾ ਉਸ ਸੱਚੇ ਨਾਲ ਅਭੇਦ ਹੈ ਜਿਸ ਵਿਚ ਰੰਚਕ ਮਾਤਰ ਕੂੜ ਨਹੀਂ ਸਮਾ ਸਕਦਾ। ਖਾਲਸਾ ਸੰਪੂਰਨ ਜੀਵਨ ਹੈ। ਖਾਲਸਾ ਜੀਵਨ ਮੁਕਤ ਹੈ। ਬੰਧਨ ਹੈ ਔਗੁਣਾਂ ਦਾ। ਖ਼ਾਲਸਾ ਔਗੁਣਾਂ ਤੋਂ ਮੁਕਤ ਹੈ।

ਇਸ ਲਈ ਖਾਲਸਾ ਜੀਵਨ ਮੁਕਤ ਹੈ। ਮੁਕਤੀ ਦੇ ਸੰਕਲਪ ਹਰ ਧਰਮ ਨੇ ਦਿੱਤੇ ਹਨ।

ਮੈਂ ਜੇ ਇੰਜ ਕਹਾਂ ਕਿ ਖਾਲਸੇ ਦੀ ਵਿਆਖਿਆ ਹੈ ਜੀਵਨ ਮੁਕਤੀ ਅਤੇ ਜੀਵਨ ਦੀ ਵਿਆਖਿਆ ਹੈ ਖਾਲਸਾ, ਤਾਂ ਕੋਈ ਅਤਿ ਕਥਨੀ ਨਹੀਂ ਹੋਵੇਗੀ। ਲੋਕਾਂ ਨੇ ਮੁਕਤੀ ਦੇ ਸਿਧਾਂਤ ਕਿਤਾਬਾਂ ਵਿਚ ਲਿਖੇ ਸਨ। ਗੁਰੂ ਕਲਗੀਧਰ ਨੇ ਜਿਊਂਦਾ-ਜਾਗਦਾ ਮੁਕਤ ਪੁਰਸ਼ ਸੰਸਾਰ ਨੂੰ ਦਿੱਤਾ ਹੈ। ਉਹ ਹੈ ਜੀਵਨ ਮੁਕਤ ਖਾਲਸਾ।

